ੴ

# ਬਿਬੇਕ ਬੁੱਧਿ

ਲੇਖਕ :

ਪ੍ਰਿੰ. : ਹਰਿਭਜਨ ਸਿੰਘ (ਭਾਈ ਸਾਹਿਬ)

ਅਤੇ

ਐਚ. ਐਸ. ਸਤਿਨਾਮ ਸਿੰਘ



ਪ੍ਰਕਾਸ਼ਕ :

ਗੁਰੂ ਨਾਨਕ ਯੂਨੀਵਰਸਲ ਮਿਸ਼ਨ ਟਰੱਸਟ

1186/18-ਸੀ, ਚੰਡੀਗੜ੍ਹ

ਫੋਨ : 545760, 775993

ਸਮਰਪਣ

ਨਾਨਕ ਸੱਚ ਧਰਮ ਨੂੰ ਨਿਰਮਲ, ਨਿਰਾਲਾ
ਤੇ ਨਿਆਰਾ ਰਖਣ ਹਿਤ
ਪ੍ਰਯਤਨਸ਼ੀਲ ਹਰ ਬਿਬੇਕ ਬੁੱਧਿ ਕਲਮ ਨੂੰ ।



ਮੁੱਖ : 80/-
ਪਹਿਲੀ ਛਾਪ : ਅਗਸਤ, 1998
ਛਾਪਕ : ਰਤਨ ਸਿੰਘ
ਸਾਹਿਬ ਦਇਆਲ ਪ੍ਰਿੰਟਰਜ਼
66, ਇੰਡਸਟ੍ਰੀਅਲ ਏਰੀਆ, ਚੰਡੀਗੜ੍ਹ

# ਵਿਸ਼ਾ-ਸੂਚੀ

# ਭੂਮਿਕਾ

ਇਹ ਪੁਸਤਕ ਪ੍ਰਿੰਸੀਪਲ ਹਰਿਭਜਨ ਸਿੰਘ ਦਾ ਆਖਰੀ ਤੋਹਫਾ ਹੈ। 22 ਮਾਰਚ 1998 ਦੀ ਸ਼ਾਮ ਨੂੰ ਇਸੇ ਰਚਨਾ ਦਾ ਪਰੂਫ ਪੜ੍ਹਕੇ ਉਠੇ, ਪਰ ਖੜੇ ਨ ਰਹਿ ਸੱਕੇ। ਸੱਦਾ ਆ ਗਿਆ, ਬੈਠ ਗਏ, ਤੇ ਫਿਰ ਲੇਟ ਗਏ, ਮੁੜ ਨਾ ਉਠਣ ਲਈ, ਉਸ ਮਾਹੀ ਦੀ ਗੋਦ ਵਿਚ, ਜਿਸਦੀ ਸੇਵਾ ਵਿਚ ਉਨ੍ਹਾਂ ਆਪਣੇ ਭਰਪੂਰ ਜੀਵਨ ਦੇ ਲਗਭਗ 90 ਸਾਲ ਸਮਰਪਤ ਕੀਤੇਂ।

ਪ੍ਰਿੰਸੀਪਲ ਹਰਿਭਜਨ ਸਿੰਘ ਦੀ ਮਹਾਨ ਹਸਤੀ ਕਿਸੇ ਜਾਣ ਪਛਾਣ ਦੀ ਮੁਥਾਜ ਨਹੀ। ਦਰਜਨਾਂ ਵਿਚ ਉਨ੍ਹਾਂ ਦੀਆ ਰਚਨਾਵਾਂ ਪਾਠਕਾਂ ਦੇ ਹੱਥਾਂ ਵਿਚ ਹਨ, ਅਤੇ ਗੁਰਮਤਿ ਸੰਬੰਧੀ ਉਨ੍ਹਾਂ ਦੀ ਵਿਚਾਰਧਾਰਾ ਪੰਥ ਦੇ ਵਿਦਵਾਨ ਹਲਕਿਆਂ ਤੇ ਛਾਈ ਰਹੀ ਹੈ। ਗੁਰਬਾਣੀ ਸੰਬੰਧੀ ਜੋ ਢੇਰ ਸਾਰੀ ਖੋਜ ਇਸ ਸਦੀ ਵਿਚ ਹੋਈ ਹੈ, ਉਸ ਤੇ ਪ੍ਰਿੰਸੀਪਲ ਸਾਹਿਬ ਦੀ ਛਾਪ ਪ੍ਰਤੱਖ ਹੈ।



ਕੁਝ ਵੱਡੇ ਲੋਗ ਤਕਰੀਰ ਦੇ ਧਨੀ ਹੁੰਦੇ ਹਨ ਅਤੇ ਕੁਝ ਤਹਿਰੀਰ ਦੇ। ਕੋਈ ਵਿਰਲਾ ਹੀ ਪ੍ਰਿੰਸੀਪਲ ਹਰਿਭਜਨ ਸਿੰਘ ਵਾਂਗ ਦੋਹਾਂ ਕਲਾਂ ਵਿਚ ਨਿਪੁੰਨ ਹੋਵੇਗਾ।

ਜਿੰਦਗੀ ਦੇ ਪਿਛਲੇ ਦੋ ਦਹਾਕਿਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਪੰਥ ਦੀ ਨਿਰਮਲਤਾ ਨੂੰ ਉਜਾਗਰ ਕਰਨਾ ਅਤੇ ਬਹਾਲ ਰਖਣਾ ਉਨ੍ਹਾਂ ਦੀ ਵੱਡੀ ਚਿੰਤਾ ਬਣੀ ਰਹੀ। ਉਹਨਾਂ ਦਾ ਵਿਸ਼ਵਾਸ ਸੀ ਕਿ ਇਹ ਕਾਰਜ ਗੁਰਬਾਣੀ ਨੂੰ ਠੀਕ ਤਰ੍ਹਾਂ ਸਮਝੇ ਬਿਨਾਂ ਪੂਰਾ ਨਹੀ ਹੋ ਸਕਦਾ। ਇਸ ਲਈ ਉਹ ਗੁਰਬਾਣੀ ਦੀ ਖੋਜ ਵਿਚ ਜੁਟ ਪਏ, ਅਤੇ ਸਾਹਿਤ ਦਾ ਵਡਾ ਖਜਾਨਾ ਪੰਥ ਨੂੰ ਭੇਟਾ ਕੀਤਾ, ਜਿਸ ਵਿਚ ਬਹੁਤ ਸਾਰੀਆਂ ਗੁੰਝਲਾਂ ਖੋਲ੍ਹੀਆਂ। ਉਹਨਾਂ ਸਿਧ ਕੀਤਾ ਕਿ ਗੁਰੂ ਸਾਹਿਬਾਨ ਆਪਣੀ ਬਾਣੀ ਜੋ ਧੁਰੋਂ ਪ੍ਰਾਪਤ ਹੋਈ, ਆਪ ਹੀ ਸੰਭਾਲਦੇ ਰਹੇ, ਅਤੇ ਹਰ ਤੁਕ ਦਾ ਇਕੋ ਹੀ ਅਰਥ ਹੈ, ਜੋ ਗੁਰਬਾਣੀ ਵਿਆਕਰਣ ਦੇ ਗਿਆਨ ਤੋਂ ਬਗੈਰ ਸਪੱਸ਼ਟ ਨਹੀ ਹੋ ਸਕਦਾ। ਇਸ ਮਜ਼ਮੂਨ ਤੇ ਉਹਨਾਂ ਨੇ ਪ੍ਰੋਫੈਸਰ ਤੇਜਾ ਸਿੰਘ ਅਤੇ ਡਾਕਟਰ ਸਾਹਿਬ ਸਿੰਘ ਦੇ ਪ੍ਰਸਤਾਵਾਂ ਦਾ ਡੂੰਘਾ ਮੁਤਾਲਿਆ ਕੀਤਾ, ਜ਼ੋਰਦਾਰ ਪ੍ਰੋੜ੍ਹਤਾ ਕੀਤੀ, ਅਤੇ ਉਨ੍ਹਾਂ ਦੇ ਵਿਚਾਰਾਂ ਵਿਚ ਮੱਹਤਵ ਪੂਰਨ ਵਾਧਾ ਕੀਤਾ।

ਹਥਲੀ ਪੁਸਤਕ ਉਨ੍ਹਾਂ ਦੇ ਗੁਰਬਾਣੀ ਦੇ ਇਤਿਹਾਸ ਅਤੇ ਗੂਹਜ ਭਾਵ ਸੰਬੰਧੀ ਵਿਚਾਰਾਂ ਦਾ ਨਿਚੋੜ ਹੈ । ਇਸ ਦੇ 14 ਅਧਿਆਇ ਹਨ ਜੋ ਗੁਰਬਾਣੀ ਦੇ ਵੱਖ-ਵੱਖ ਪਹਿਲੂਆਂ ਤੇ ਰੌਸ਼ਨੀ ਪਾਉਂਦੇ ਹਨ । ਪਹਿਲੇ ਲੇਖ ਵਿਚ ਆਦਿ ਬੀੜ ਦੇ ਸੰਕਲਣ ਅਤੇ ਸੰਪਾਦਨ ਦਾ ਵਿਸਥਾਰ ਹੈ। ਪਾਵਨ ਬੀੜ ਵਿਚ ਦਰਜ ਬਾਣੀ ਦਾ ਵੇਰਵਾ ਦਿਤਾ ਗਿਆ ਹੈ, ਅਤੇ ਸਿਧ ਕੀਤਾ ਗਿਆ ਹੈ ਕਿ ਇਹ ਬੀੜ ਇਸ ਵੇਲੇ ਕਰਤਾਰ ਪੁਰ ਵਿਖੇ ਸੋਢੀ ਪਰਵਾਰ ਕੋਲ ਸੁਰੱਖਿਅਤ ਹੈ । ਸ੍ਰੀ ਦਮਦਮੀ ਬੀੜ ਬਾਰੇ ਬਹੁਤ ਭੁਲੇਖੇ ਪ੍ਰਚਲਤ ਹਨ, ਜੋ ਪ੍ਰਿੰਸੀਪਲ ਸਾਹਿਬ ਨੇ ਆਖਰੀ ਲੇਖ ਵਿਚ ਦੂਰ ਕੀਤੇ ਹਨ ।

ਲੇਖਕ ਨੇ ਗੁਰਬਾਣੀ ਦੇ ਸ਼ੁਧ ਉਚਾਰਨ ਤੇ ਬਹੁਤ ਜੋਰ ਦਿਤਾ ਹੈ । ਉਹਨਾਂ ਦਾ ਵਿਚਾਰ ਹੈ ਕਿ ਸ਼ਬਦਾਂ ਦੇ ਅੰਤ ਵਿਚ ਔਂਕੜ ਤੇ ਸਿਹਾਰੀ ਲਗਾਂ ਕਾਰਕ ਦੀਆ ਸੂਚਕ ਹਨ, ਅਤੇ ਅਰਥ ਸਮਝਣ ਲਈ ਲਾਜ਼ਮੀ ਹਨ, ਪ੍ਰੰਤੂ ਉਚਾਰਨ ਲਈ ਨਹੀਂ ਹਨ । ਭਾਵੇਂ ਇਸ ਵਿਚਾਰ ਤੇ ਅਜੇ ਸਰਬ ਸੰਮਤੀ ਨਹੀਂ, ਪਰ ਉਹਨਾਂ ਦੀ ਦਲੀਲ ਵਿਚ ਵਜ਼ਨ ਹੈ । ਇਕ ਤਾਂ ਇਨ੍ਹਾਂ ਸ਼ਬਦਾਂਤ ਲਗਾਂ ਦਾ ਉਚਾਰਨ ਕਠਨ ਹੈ, ਅਤੇ ਦੂਸਰੇ ਇਸ ਨਾਲ ਮਾਤਰਾਂ ਦੀ ਗਿਣਤੀ ਵਿਚ ਵੀ ਫਰਕ ਪੈ ਸਕਦਾ ਹੈ । ਇਸ ਪਖੋਂ ਪ੍ਰਿੰਸੀਪਲ ਸਾਹਿਬ ਦੇ ਵਿਚਾਰ ਗੌਰ ਦੇ ਹਕਦਾਰ ਹਨ ।

ਕੁਝ ਪ੍ਰਾਵਨ ਬਾਣੀਆਂ ਅਧਿਐਨ ਦਾ ਉਚੇਚਾ ਵਿਸ਼ਾ ਹਨ । ਇਹ ਹਨ ਜਪੁ ਜੀ ਆਸ਼ਾ ਦੀ ਵਾਰ ਅਤੇ ਆਰਤੀ । ਇਨ੍ਹਾਂ ਦੇ ਗੂਹਜ ਭਾਵ ਸਮਝਣ ਲਈ ਦਿਤੇ ਗਏ ਵਿਚਾਰ ਬਹੁਤ ਲਾਭਦਾਇਕ ਹਨ । 'ਗੁਰ ਪ੍ਰਸਾਦਿ' ਦੇ ਅਰਥਾਂ ਬਾਰੇ ਪ੍ਰਿੰਸੀਪਲ ਸਾਹਿਬ ਦੀ ਦਲੀਲ ਲਾਜਵਾਬ ਹੈ ।



"ਦੋ ਤਲਵਾਰੀਂ ਬੱਧੀਆਂ" ਵਿਚ ਮੀਰੀ ਪੀਰੀ ਸਿਧਾਂਤ ਦੀ ਵਜ਼ਾਹਤ ਹੈ । ਇਕ ਲੇਖ ਵਿਚ ਗੁਰਬਾਣੀ ਦੇ ਅਨੁਵਾਦ ਅਤੇ ਲਿਪੀਅੰਤਰਣ ਬਾਰੇ ਸੁਝਾਉ ਹਨ । ਬਾਕੀ ਲੇਖਾਂ ਵਿਚ ਬਿਬੇਕ ਬੁੱਧਿ ਵਰਗੇ ਸੂਖਮ ਵਿਸ਼ਿਆਂ ਉਪਰ ਵਿਚਾਰ, ਅਤੇ ਪਾਖੰਡ-ਭੇਖ-ਦੰਭ-ਪਰਪੰਚ ਦੀ ਗੁਰਬਾਣੀ ਆਧਾਰਿਤ ਵਿਆਖਿਆ ਕੀਤੀ ਗਈ ਹੈ ।

ਇਹ ਪੁਸਤਕ ਗੁਰਮਤਿ ਸਾਹਿਤ ਨੂੰ ਇਕ ਬਹੁਤ ਵਡਾ ਯੋਗਦਾਨ ਹੈ । ਮੇਰਾ ਵਿਸ਼ਵਾਸ ਹੈ ਕਿ ਪੰਥ ਇਸ ਦਾ ਪ੍ਰਿੰਸੀਪਲ ਸਾਹਿਬ ਦੀਆਂ ਪਹਿਲੀਆਂ ਰਚਨਾਂਵਾਂ ਵਾਂਗ ਹਾਰਦਿਕ ਸੁਆਗਤ ਕਰੇਗਾ । ਮੇਰਾ ਇਹ ਵੀ ਯਕੀਨ ਹੈ ਕਿ ਇਨ੍ਹਾਂ ਲੇਖਾਂ ਤੋਂ ਪ੍ਰੇਰਤ ਹੋਕੇ ਪਾਠਕ ਉਹਨਾਂ ਦੀਆਂ ਬਾਕੀ ਰਚਨਾਵਾਂ ਤ੍ਰਨ ਲਈ ਉਤਸਕ ਹੋਣਗੇ ।

ਡਾ. ਖੜਕ ਸਿੰਘ
959, ਫੇਜ਼ 4 SAS ਨਗਰ

# ਦੋ ਸ਼ਬਦ

—ਸਤਿਨਾਮ ਸਿੰਘ

ਭਾਈ ਸਾਹਿਬ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਕਲਮ ਦੀ ਉਪਜ, ਹਥਲੀ ਪੁਸਤਕ ਲਈ "ਮੁੱਖ ਸ਼ਬਦ" ਲਿਖਣ ਬੈਠਾ ਤਾਂ ਕੁੱਝ ਸਤਰਾਂ ਲਿਖਣ ਤੋਂ ਬਾਅਦ ਇੰਝ ਲੱਗਾ ਜਿਵੇਂ ਅੱਖਾਂ ਅੱਗੇ ਧੁੰਧਲਾਪਨ ਜਿਹਾ ਆ ਗਿਆ ਤੇ ਅੱਖਰ ਦਿਸਣੋਂ ਹਟ ਗਏ। ਐਨਕ ਉਤਾਰ ਕੇ ਵੇਖਿਆ ਤਾਂ ਕਾਗਜ਼ ਤੇ ਪਾਣੀ ਦੇ ਕੁੱਝ ਤੁਪਕੇ ਅੱਖਰਾਂ ਨੂੰ ਮਿਟਾਉਂਦੇ ਹੋਏ ਦਿਸੇ। ਜਿਉਂ ਜਿਉਂ ਲਿਖਤ ਨੂੰ ਸਾਹਮਣੇ ਰੱਖ ਲਿਖਣ ਲਈ ਹੱਥ ਚੁੱਕਦਾ, ਸਿਰ ਆਪ ਮੁਹਾਰੇ ਉਸ ਕਲਮ ਦੇ "ਮਹਾਨ ਸ਼ਹੀਦ" ਦੇ ਚਰਨਾਂ 'ਚ ਝੁਕਦਾ-ਝੁਕਦਾ ਝੁਕ ਜਾਂਦਾ। ਪਹਿਲੀ ਵਾਰ, ਇੱਕ ਪਿਤਾ ਤੇ ਪੁੱਤਰ ਦੇ ਦੁਨਿਆਵੀ ਰਿਸ਼ਤੇ ਤੋਂ ਉੱਚਾ ਉੱਠ-"ਨਾਨਕ ਦਰ ਘਰ"-ਦੇ ਉਸ ਅਨਿੰਨ ਸੇਵਕ ਤੇ ਸ਼ਰਧਾਵਾਨ ਲਿਖਾਰੀ ਪਿਤਾ ਦੀ ਕਲਮ ਦਾ ਜਾਨਸ਼ੀਨ ਹੋਣ ਦਾ ਅਹਿਸਾਸ ਹੋਇਆ। ਕਈ ਵਾਰ ਪਿਤਾ ਜੀ ਨੂੰ ਗੁਰਬਾਣੀ ਗੁਣਗੁਣਾਦਿਆਂ ਅਤੇ ਇੱਕ ਅਜਬ ਰਸ 'ਚ ਨੇਤਰਾਂ ਤੋਂ ਤ੍ਰਿਪ ਤ੍ਰਿਪ ਵਗਦਿਆਂ ਦੇਖਦਾ ਸਾਂ ਤਾਂ ਸਮਝ ਨਹੀਂ ਸੀ ਆਉਂਦੀ ਕਿ ਇਹ ਕੈਸੀ ਰਮਜ਼ ਹੈ? ਪਰ, ਅੱਜ ਸਮਝ ਆਈ ਕਿ ਬਾਬੇ ਦੇ "ਨਿਰਮਲ, ਨਿਰਾਲੇ ਤੇ ਨਿਆਰੇ" ਸੱਚ ਪੰਥ ਦੀ ਗੱਲ ਹੋਵੇ ਤੇ ਪ੍ਰਿੰਸੀਪਲ ਜੀ ਵਰਗੇ ਪ੍ਰੀਤਵਾਨ ਦਾ ਬਿਆਨ ਹੋਵੇ, ਫਿਰ ਸੋਨੇ ਤੇ ਸੁਹਾਗਾ ਕਿੰਝ ਸਤਿ ਹੁੰਦਾ ਹੈ।

ਸਿਰਫ 528 ਕੁ ਸਾਲ ਪਹਿਲਾਂ, "ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ" ਤੱਕ, ਦਸ ਗੁਰੂ ਸਾਹਿਬਾਨ ਨੇ ਇਸ "ਜਗਤ ਜਲੰਦੇ" ਨੂੰ ਤਾਰਨ ਹਿਤ ਸੰਸਾਰ 'ਚ ਅਵਤਾਰ ਧਾਰਿਆ ਅਤੇ ਆਪਣੇ ਤੋਂ ਬਾਅਦ, ਕੋਈ ਤਿੰਨ ਕੁ ਸੌ ਸਾਲ ਪਹਿਲਾਂ, ਗੁਰਗੱਦੀ ਜੁਗੋ ਜੁਗ ਅਟੱਲ, ਬਾਣੀ ਦੇ ਬੋਹਿਥ, ਧੁਰ ਕੀ ਬਾਣੀ, "ਧੰਨ ਧੰਨ ਗੁਰੂ ਗਰੰਥ ਜੀ" ਨੂੰ ਸੌਂਪ ਗਏ। ਇਹ ਸਭ ਦੋ ਤੇ ਦੋ ਚਾਰ ਵਾਂਗ ਸਤਿ ਹੈ, ਇੱਕ ਕਦੇ ਨਾ ਮਿਟਾਈ ਜਾ ਸਕਣ ਵਾਲੀ ਸਚਾਈ ਹੈ। ਪਰ, ਬੇਗਾਨੇ ਦੋਖੀਆਂ ਤੇ ਆਪਣੇ ਸਵਾਰਥੀ, ਝੂਠੀ ਵਡਿਆਈ ਦੇ ਭੁੱਖੇ ਅਤੇ ਪੈਸਿਆਂ ਦੀਆਂ ਚਾਰ ਛਿੱਲੜਾਂ ਦੇ ਲਾਲਚੀਆਂ ਵਲੋਂ, ਬਾਬੇ ਦੇ ਸਰਬ-ਦੇਸੀ, ਸਰਬ-ਕਾਲੀ ਤੇ ਸਰਬ-ਵਿਆਪੀ ਸੱਚ ਧਰਮ 'ਚ ਜੋ ਰਲੇ ਪਾਏ ਜਾ ਰਹੇ ਹਨ, ਪ੍ਰਿੰਸੀਪਲ ਪਿਤਾ ਜੀ ਦੀ ਸਾਰੀ ਉਮਰ ਹੀ ਇਹਨਾਂ ਰਲਿਆਂ ਦੇ ਖਿਲਾਫ਼ ਇੱਕ ਜਦੋ ਜਹਿਦ ਤੇ ਜਹਾਦ ਰਹੀ ਤੇ ਇਹ ਪੁਸਤਕ "ਬਿਬੇਕ ਬੁੱਧਿ" ਵੀ ਉਸੇ ਕੜੀ ਦਾ ਇੱਕ ਅੰਗ ਹੈ। ਆਸ ਹੈ ਕਿਸੇ ਭੋਲੇ ਸ਼ਰਧਾਵਾਨ ਦਾ ਰਾਹ ਰੁਸ਼ਨਾਉਣ ਤੇ "ਨਾਨਕ ਦਰ ਘਰ" ਦੀ ਕੰਚਨ ਵਾਂਗ ਸੱਚੀ ਤੇ ਸੁੱਚੀ ਗਲ 'ਚ ਰਲੇ ਪਾਉਣ ਵਾਲਿਆਂ ਆਪਣਿਆਂ ਤੇ ਬੇਗਾਨਿਆਂ 'ਚੋਂ ਕਿਸੇ ਇੱਕ ਨੂੰ ਵੀ ਇਸ ਕੁਰਾਹ ਤੋਂ ਰਾਹੇ ਪਾਉਣ ਵਿੱਚ ਇਹ ਪੁਸਤਕ ਸਹਾਇਕ ਹੋ ਸਕੇ ਤਾਂ ਸੱਤਰ ਕੁ ਸਾਲ (ਕੁਲ ਉਮਰ 90 ਸਾਲ) ਇਸ ਪੰਧ ਤੇ ਕਲਮੀ ਸੇਵਾ ਕਰ, "ਅਕਾਲ ਪੁਰਖ" ਪਿਤਾ ਦੇ ਚਰਨਾਂ ਦੀ ਨਿੱਘੀ ਤੇ ਸਦੀਵੀ ਗੋਦ 'ਚ ਬੈਠੇ ਪਿਤਾ ਜੀ ਲਈ ਇੱਕ ਅਰਸ਼ੀ ਖੁਸ਼ੀ ਤੇ ਸਕੂਨ ਦਾ ਬਾਇਸ ਬਣੇਗਾ।

ਸੰਸਾਰ ਕੂਚ ਤੋਂ ਕੁਝ ਦਿਨ ਪਹਿਲਾਂ ਲਿਖੀ ਇੱਕ "ਪ੍ਰਾਰਥਨਾ" (ਕਵਿਤਾ ਰੂਪ 'ਚ) ਵੀ ਪਾਠਕਾਂ ਦੀ ਸੇਵਾ 'ਚ ਇਸ ਆਸ਼ੇ ਨਾਲ ਪੁਸਤਕ ਦੇ ਆਰੰਭ 'ਚ ਦੇ ਰਿਹਾ ਹਾਂ ਕਿ ਸ਼ਾਇਦ ਕੋਈ ਭੁੱਲੀ ਭਟਕੀ ਮਨੁੱਖੀ ਆਤਮਾ, ਮੁੜ ਸੋਧ ਪਾ ਆਪਣੇ ਸੁੱਚ ਕਰਤਾ ਪੁਰਖ ਨਾਲ ਇੰਝ ਜੁੜੇ ਜਿਵੇਂ: ਭਾਈ ਸਾਹਿਬ "ਪ੍ਰਿੰਸੀਪਲ ਹਰਿਭਜਨ ਸਿੰਘ ਜੀ"।

## ਪ੍ਰਿੰ: ਹਰਿਭਜਨ ਸਿੰਘ ਦੀਆਂ ਕੁਝ ਹੋਰ ਰਚਨਾਵਾਂ :

1. ਗੁਰਮਤਿ ਵਿਆਖਿਆਨ
2. ਦਸ ਗੁਰ ਰਤਨਵਾਲੀ
3. ਵਿਸ਼ੇਸ਼ ਗੁਰਮਤਿ ਲੇਖ
4. ਅੰਮ੍ਰਿਤ ਤੇ ਆਤਮਾ
5. ਗੁਰਬਾਣੀ ਸੰਪਾਦਨ ਨਿਰਣੈ
6. ਗੁਰਬਾਣੀ ਦੀ ਲੋਅ ਵਿੱਚ
7. ਸਾਚੀ ਪ੍ਰੀਤ (ਅਰਥ ਤੇ ਵਿਆਖਿਆ : ਗਜ਼ਲਾਂ ਭਾਈ ਨੰਦ ਲਾਲ 'ਗੋਯਾ')
8. ਜਵਾਬ-ਉਲ-ਜਵਾਬ (ਗੁਰਬਾਣੀ ਲਿਖਣ-ਵਿਧੀ ਤੇ ਸ਼ੁੱਧ ਉਚਾਰਣ ਬਾਰੇ)
9. 900 Gems of Thoughts from Guru Nanak
10. ਅਨਦੁ ਸੁਣਹੁ ਵਡਭਾਗੀਹੋ (ਅਰਥ ਤੇ ਵਿਆਖਿਆ)
11. ਧਰਮ ਤੇ ਰਾਜਨੀਤੀ
12. ਗੁਲਦਸਤਾ - ਸੁਖਨਹਾਏ ਦਾਨਸ਼ਮੰਦਾਂ
13. ਸਿਖ ਧਰਮ ਦੀ ਵਿਸ਼ਵ ਵਿਆਪਕਤਾ
14. ਦਸਮ ਗਰੰਥ ਬਾਰੇ ਚੋਣਵੇਂ ਲੇਖ
15. "ਮਹਲਾ" ਪਦ ਦਾ ਸ਼ੁੱਧ ਉਚਾਰਣ
16. ਆਦਰਸ਼ਕ ਗੁਰਦੁਆਰਾ ਪ੍ਰਬੰਧ
17. ਗੁਰੂ ਨਾਨਕ ਨਿਰਮਲ ਪੰਥ ਨਾਲ ਧਰੋਹ ਤੇ ਧੱਕਾ (ਟਰੈਕਟ)
18. ਸਿੱਖ ਧਰਮ ਦੀਆਂ ਅਮਰ ਤੇ ਬੁਨਿਆਦੀ ਸਾਂਝਾਂ
19. ਸਿੱਖੀ ਤੇ ਸਮਾਜਵਾਦ
20. The Universal Religion of Guru Nanak
21. ਅਵਤਾਰਵਾਦ ਤੇ ਦਸਮ ਗਰੰਥ
22. ਗੁਰ ਮੂਰਤਿ ਗੁਰ ਸ਼ਬਦ ਹੈ
23. ਵਾਹਿਗੁਰੂ ਪਦ ਨਿਰਣਯ
24. ਸਿਰੋਪਾ – ਭੇਟ ਜਾਂ ਬਖ਼ਸ਼ਿਸ਼
25. ਹੁਸ਼ਿਆਰ ਬੇਦਾਰ (ਖਰੜਾ)
26. ਕਥਾ ਸਾਗਰ (ਖਰੜਾ)
27. ਵਿਕੋਲਿਤਰੇ ਗੁਰਮਤਿ ਲੇਖ (ਖਰੜਾ)
28. ਗੁਰਮਤਿ ਵੀਚਾਰ (ਖਰੜਾ)
29. ਉਜਾਲੇ ਯਾਦਾਂ ਦੇ (ਸਵੈ-ਜੀਵਨੀ-ਖਰੜਾ)

# ਪ੍ਰਾਰਥਨਾ

ਇਤਨਾ ਤੂੰ ਕਰ ਗੁਰੂ ਜੀ, ਜਬ ਜਾਨ ਤਨ ਸੇ ਨਿਕਲੇ,
ਤੇਰਾ ਹੀ ਨਾਮ ਲੇਤੇ, ਯੇਹ ਪ੍ਰਾਨ ਤਨ ਸੇ ਨਿਕਲੇਂ ।

ਤੇਰਾ ਹੀ ਦਰ ਹੋ ਦਾਤਾ, ਅਉਰ ਮੇਰਾ ਝੁਕਾ ਹੋ ਮਾਥਾ,
ਤੇਰੇ ਦੀਦਾਰ ਕੀ ਧੁਨ ਲਗੀ ਹੋ, ਜਬ ਜਾਨ ਤਨ ਸੇ ਨਿਕਲੇ ।

"ਅੰਮ੍ਰਿਤ ਕੇ ਸਰ" ਕਾ ਤੱਟ ਹੋ, ਬਾਣੀ ਕੀ ਧੁਨ ਕਾ ਰੱਟ ਹੋ,
ਹੋ ਨਾਦਿ ਗੁਰ ਕੀ ਛਹਬਰ, ਜਬ ਜਾਨ ਤਨ ਸੇ ਨਿਕਲੇ ।

ਨ ਹੂੰ ਤਾਲਬਿ ਅਮਾਰਤ, ਬੇਜ਼ਾਰ ਹੁਸਨੋ ਜ਼ਰ ਸੇ,
ਨਾਮਿ ਮੌਲਾ ਸੇ ਹੂੰ ਸੁਭਰ ਮੈਂ, ਜਬ ਜਾਨ ਤਨ ਸੇ ਨਿਕਲੇ ।

ਆਨਾ ਮੇਰਾ ਮੁਬਾਰਿਕ, ਅਰ ਜਾਨਾ ਹੋ ਜਸ਼ਨਿ ਸੰਗਤ,
ਹੋ ਕਿਰਦਾਰ ਆਲਾ ਜਗ ਮੈਂ, ਜਬ ਜਾਨ ਤਨ ਸੇ ਨਿਕਲੇ ।

ਉਮਰ ਭਰ ਰਹਾ ਹੂੰ ਕੋਸ਼ਾਂ, ਰਹੇ ਪੰਥ ਤੇਰਾ ਨਿਰਮਲ,
ਹੋ ਬੇਦਾਗ ਪੰਥ ਮੇਰਾ, ਜਬ ਜਾਨ ਤਨ ਸੇ ਨਿਕਲੇ ।

ਬਨੂੰ ਤੇਰੇ ਦਰ ਕਾ ਕੂਕਰ, ਅਉਰ ਬਾਰ ਬਾਰ ਆਊਂ,
ਮੇਰੀ ਹੋ ਯਿਹ ਤਮੰਨਾ, ਜਬ ਜਾਨ ਤਨ ਸੇ ਨਿਕਲੇ ।

ਰਹੂੰ ਮੁਸ਼ਤਾਕ ਤੇਰੇ ਦੀਦਾਰ ਕਾ, ਮੁਝੇ ਤਾਜਿ ਸਿਕੰਦਰ ਸੇ ਕਿਆ ਵਾਸਤਾ,
ਹਰੀ "ਨਾਮ" ਹੋ ਮੇਰਾ ਤੂਬਾ, ਜਬ ਜਾਨ ਤਨ ਸੇ ਨਿਕਲੇ ।

ਯਾ ਰਬ ਮੁਝੇ ਬਚਾਅ ਲੇ, ਮਾਇਆ ਕੇ ਕਪਟੋ ਛਲ ਸੇ,
ਸੁਗਿਆਨ ਹੋ ਮੇਰੀ ਨੌ ਨਿਧਿ, ਜਬ ਜਾਨ ਤਨ ਸੇ ਨਿਕਲੇ ।

ਰਹਮਤ ਸੇ ਤੇਰੀ ਅਲਹ, ਮੈਂਨੇ ਪਾਇਆ ਹੈ ਤੇਰਾ ਦਰ,
ਬਸ ਹੂੰ ਮੈਂ ਸਰ-ਬ-ਸਜਦਾ, ਜਬ ਜਾਨ ਤਨ ਸੇ ਨਿਕਲੇ ।

ਬੁੱਧਵਾਰ 3-9-97 ਹਰਿਭਜਨ ਸਿੰਘ

ੴ

# "ਆਦਿ ਬੀੜ" ਦਾ ਸੰਕਲਣ ਤੇ ਸੰਪਾਦਨ

ਅਕਾਲ ਪੁਰਖ ਵਲੋਂ ਪਠਾਏ ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਉਹਨਾ ਦੀ ਜੋਤ ਤੇ ਉਤਰਾਧਿਕਾਰੀ, ਬਾਕੀ ਗੁਰੂ ਸਾਹਿਬਾਨ, ਸਦਾ ਵਾਹਿਗੁਰੂ-ਪਿਆਰ ਨਾਲ ਸਰਸ਼ਾਰ ਤੇ ਇੱਕ-ਸੁਰ ਹੋ ਵਿਚਰੇ। ਐਸੀ ਸਮਾਧੀ-ਗੜੂੰਦ ਅਥਵਾ ਵਿਸਮਾਦਤ ਅਵਸਥਾ ਵਿਚ, 'ਜਾਂ ਭੁੱਲੀ ਭਟਕੀ ਲੋਕਾਈ ਨੂੰ ਸੁਗਿਆਨ-ਉਪਦੇਸ਼ ਦੇਣ, ਜਾਂ ਗਿਆਨ-ਚਰਚਾ ਤੇ ਪ੍ਰਭੂ-ਦਰ ਜੋੜਦੀ ਕਰਨ ਹਿੱਤ, ਜੋ ਬਾਨੀ ਸਤਿਗੁਰਾਂ ਦੀਆਂ ਆਤਮ-ਡੂੰਘਾਈਆਂ ਵਿੱਚ ਵੱਸੀ, ਅਤੇ ਉਹਨਾਂ ਨੇ ਬੈਖਰੀ ਬੋਲੀ ਦੁਆਰਾ ਜਗਤ-ਜੀਵਾਂ ਦੀ ਸਦੀਵੀ ਅਗਵਾਈ ਤੇ ਭਲਾਈ ਲਈ ਆਖ ਸੁਣਾਈ, ਉਸ ਨੂੰ "ਗੁਰਬਾਣੀ" ਦੀ ਸੰਗਿਆ ਦਿੱਤੀ ਗਈ। ਸਤਿਗੁਰੂਆਂ ਦੇ ਪਰਮ ਪਵਿੱਤਰ ਤੇ ਨਿਰਮਲ ਹਿਰਦੇ ਉੱਪਰ, "ਆਮਦ" ਵਜੋਂ ਉੱਤਰੀ, ਇਸ "ਸਦਾ ਸੁਖਦਾਈ" "ਅਨੰਦਮਈ" ਤੇ ਸਫਲ ਬਾਨੀ ਨੂੰ ਸਤਿਗੁਰਾਂ ਵਲੋਂ ਖੁਦ, "ਸੱਚ ਕੀ ਬਾਣੀ", "ਖਸਮ ਕੀ ਬਾਣੀ", "ਧੁਰ ਕੀ ਬਾਣੀ" ਤੇ "ਅੰਮ੍ਰਿਤ ਬਾਣੀ" ਕਹਿ ਕੇ ਸਤਿਕਾਰਿਆ ਗਿਆ। ਇਸ ਸਬੰਧ ਵਿਚ, ਵੰਨਗੀ ਮਾਤ੍ਰ, ਇਹ ਕੁੱਝ ਕੁ ਪ੍ਰਮਾਣ ਵਾਚਣੇ ਲਾਹੇਵੰਦ ਰਹਿਣਗੇ :—



(ੳ) ਜੇਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ, ਵੇ ਲਾਲੋ ॥
(ਮ: ੧, ਪੰ: 722)

(ਅ) ਸਚ ਕੀ ਬਾਣੀ ਨਾਨਕ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥
(ਉਹੀ, ਪੰ: 723)

(ੲ) ਤਾਂ ਮੈਂ ਕਹਿਆ ਕਹਿਣੁ ਜਾ ਤੁਝੈ ਕਹਾਇਆ ॥ (ਉਹੀ, ਪੰ: 566)

(ਸ) ਹਉਂ ਆਪਹੁ ਬੋਲਿ ਨ ਜਾਣਦਾ, ਮੈਂ ਕਹਿਆ ਸਭੁ ਹੁਕਮਾਉ ਜੀਉ ॥
(ਉਹੀ, ਪੰ: 763)

(ਹ) ਗੁਰ ਕਾ ਸ਼ਬਦ ਅੰਮ੍ਰਿਤ ਹੈ, ਜਿਤੁ ਪੀਤੈ ਤਿਖ ਜਾਇ। (ਮ: 3 ਪੰ: 35)

(ਕ) ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ,
ਹਰਿ ਕਰਤਾ ਆਪਿ ਮੁਹਹੁ ਕਢਾਇ ॥ (ਮ: 4, ਪੰ: 308)

ਨਿਰਾ ਇਹੀ ਨਹੀਂ ਕਿ ਮਹਾਂ ਪੁਰਖਾਂ ਵਲੋਂ ਰਚੀ ਇਸ ਅਰਸ਼ੀ ਬਾਣੀ ਵਿਚ ਮਾਇਆ-ਗ੍ਰਸਤ ਮਨੁੱਖੀ ਮਨ ਦੀ ਮਿਲਾਵਟ ਦਾ ਕੋਈ ਅੰਸ਼ ਨਹੀਂ; ਸਗੋਂ, ਇਸ ਸਬਧੀ ਗੁਰਦੇਵ ਇਕ ਅਹਿਮ ਨੁਕਤਾ ਵੀ ਸਪਸ਼ਟ ਕਰਨ ਦਾ ਉਪਕਾਰ ਕਰਦੇ ਹਨ ਕਿ ਇਹ ਬਾਣੀ ਸਤਿਗੁਰਾਂ ਦੀ "ਜੋਤ ਤੇ ਆਤਮਕ ਸਰੂਪ" ਹੈ। ਗੁਰੂ ਤੇ ਗੁਰਬਾਣੀ (ਗੁਰ-ਸ਼ਬਦ) ਆਪਸ ਵਿਚ ਦੀ ਪੂਰਨ ਤੌਰ ਉਤੇ ਓਤ ਪੋਤ ਤੇ ਅਭੇਦ ਹਨ। ਪ੍ਰਮਾਣ ਹਨ :

(ੳ) ਸ਼ਬਦੁ ਗੁਰੂ, ਸੁਰਤਿ ਧੁਨਿ ਚੇਲਾ ॥ (ਮ: ੧, ਪੰ: 943)

(ਅ) ਸਤਿਗੁਰ ਬਚਨ, ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ ।
(ਮ: 4, ਪੰ: 1310)

(ੲ) ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ, ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥
(ਮ: 4, ਪੰ: 982)

(ਸ) ਗੁਰੂ ਮੂਰਤਿ, ਗੁਰ ਸ਼ਬਦੁ ਹੈ, ਸਾਧ ਸੰਗਤ ਵਿਚਿ ਪਰਗਟੀ ਆਇਆ ।
(ਭਾ. ਗੁਰਦਾਸ ਵਾਰ, 24, ਪੌ. 25)

(ਹ) ਗੁਰ ਮੂਰਤਿ ਗੁਰੁ ਸਬਦੁ ਹੈ, ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ।
(ਵਾਰ 25, ਪੌ. 11)

ਗੁਰੂ ਸਾਹਿਬਾਨ ਦੇ ਧੁਰ ਅੰਦਰ, ਮਨੁੱਖ ਨੂੰ, ਜਿਵੇਂ ਕਿ ਉਹਨਾਂ ਦੀ ਬਾਣੀ ਤੇ ਕਿਰਦਾਰ ਤੋਂ ਸੂਰਜਵੱਤ ਰੌਸ਼ਨ ਹੈ, 'ਸਚਿਆਰ' ਬਣਾ ਕੇ, ਪਰਮ ਸੁਖ ਦਾ ਵਾਰਸ ਬਣਾਉਣ ਦੀ ਭਰਪੂਰ ਲੋਚਾ ਸੀ, ਬੇਕਰਾਰੀ ਸੀ। ਕੁਦਰਤੀ ਸੀ ਕਿ ਉਹ ਰੱਬ ਦੇ ਰਾਹ ਉਤੇ ਤੁਰਨ ਵਾਲਿਆਂ ਦੀ ਸਦੀਵੀ ਰਹਿਬਰੀ ਲਈ, 'ਧੁਰੋਂ ਆਈ ਬਾਣੀ'' ਦੀ ਪੂਰੀ ਸਾਂਭ ਸੰਭਾਲ ਕਰਨ ਦਾ ਬਾਨ੍ਹਣੂੰ ਬੰਨ੍ਹਦੇ। ਸਤਿਗੁਰਾਂ ਦਾ ਇਹ ਮੰਤਵ, ਗੁਰਬਾਣੀ ਨੂੰ ਪ੍ਰਮਾਣੀਕ ਲਿਖਤੀ-ਰੂਪ ਦੇ ਕੇ ਹੀ ਸਿੱਧ ਹੋ ਸਕਦਾ ਸੀ । ਸੋ, ਉਸ ਸਮੇਂ ਦੇ ਪ੍ਰਾਪਤ ਸਾਧਨਾਂ-ਵੱਸ, ਇਸ ਨੂੰ ਲਿੱਪੀ-ਬੱਧ ਕੀਤਾ ਤੇ ਲਿਖਤੀ ਰੂਪ ਦਿਤਾ ਗਿਆ। ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਸਾਂਭੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਸਤਿਗੁਰੂਆਂ ਤੇ ਗੁਰਸਿੱਖਾਂ ਨੇ ਵੀ। ਜਦ, ਆਦਿ ਸਤਿਗੁਰੂ ਜੀ ਵਲੋਂ ਇਹ ਬੁਨਿਆਦੀ ਨੁਕਤਾ ਸਪਸ਼ਟ ਕਰ ਦਿਤਾ ਗਿਆ ਸੀ ਕਿ ਇਹ "ਸੱਚ ਕੀ ਬਾਣੀ'' ਅਥਵਾ ਸ਼ਬਦ ਹੀ ਉਹਨਾਂ ਦੀ ਦੀ ਆਤਮਕ ਜੋਤ (ਸਰੂਪ) ਹੈ, ਤਾਂ ਫਿਰ ਇਸ ਨੂੰ ਵਿਸਾਰਨ, ਅਨਗੌਲਿਆਂ ਕਰਨ ਜਾਂ ਅੱਖੋਂ ਪਰੋਖੇ ਕਰਨ ਦਾ ਸਵਾਲ ਹੀ ਪੈਦਾ ਨਹੀ ਸੀ ਹੁੰਦਾ। ਗੁਰਬਾਣੀ ਇਸ ਲਈ ਵੀ ਸਰਬ-ਸ੍ਰੇਸ਼ਟ ਤੇ ਸ਼੍ਰੋਮਣੀ ਹੈ, ਕਿ ਇਹ ਸਰਬ-ਸੁਖਦਾਈ ਤੇ ਸਾਂਝੀ ਹੈ, ਅਮਰ ਹੈ, ਅਟੱਲ ਹੈ, ਮੁੱਖ ਹੈ, ਜਦ ਕਿ ਸਰੀਰ, ਸਭ ਦੇ, ਇਕ ਸਮਾਨ ਤੱਤਵੀ ਹੋਣ ਦੇ ਕਾਰਨ ਬਿਨਸਨਹਾਰ ਤੇ ਗੌਣ ਹਨ। ਐਸੀ ਹਾਲਤ ਵਿਚ ਬਾਣੀ ਦੀ ਸੁਰਖਸ਼ਾ ਕਰਨਾ ਤੇ ਪ੍ਰਮਾਣਿਕਤਾ ਕਾਇਮ ਰਖਣਾ, ਗੁਰੂ ਸਾਹਿਬਾਨ ਦਾ ਪ੍ਰਥਮ ਸਰੋਕਾਰ ਕਿਹਾ ਜਾ ਸਕਦਾ ਹੈ।

## ਬਾਣੀ ਦਾ "ਆਦਿ ਗ੍ਰੰਥ" ਦੇ ਸਰੂਪ ਵਿਚ ਸੰਕਲਨ ਕਦ, ਕਿਵੇਂ ਤੇ ਕਿਉਂ ?"

ਗੁਰਬਾਣੀ ਨੂੰ ਪਾਵਨ ਆਦਿ ਗ੍ਰੰਥ ਦੇ ਸਰੂਪ ਵਿਚ ਸਾਂਭਣ ਦੀ ਪਹਿਲੀ ਲੋੜ, ਜਿਸ ਦਾ ਇਤਿਹਾਸ ਵਿੱਚ ਵਿਸ਼ੇਸ਼ ਕਰਕੇ ਜ਼ਿਕਰ ਹੈ, ਇਹ ਸੀ ਕਿ ਗੁਰੂਆਂ ਦੀ ਬਾਣੀ ਨੂੰ

ਮੀਣਿਆਂ ਆਦਿ ਦੀ ਕੱਚੀ ਬਾਣੀ ਤੋਂ ਨਿਰੋਲ, ਰਲਾ-ਰਹਿਤ ਤੇ ਖਾਲਸ ਰੱਖਿਆ ਜਾਵੇ। ਪ੍ਰਿਥੀ ਚੰਦ ਦਾ ਪੁੱਤਰ, ਮੇਹਰਬਾਨ ਤੇ, ਉਸ ਤੋਂ ਅੱਗੇ "ਹਰਿ ਜੀ", ਗੁਰੂ ਨਾਨਕ ਛਾਪ ਥੱਲੇ, ਬਾਣੀ ਦੀ ਰਚਨਾ ਕਰ ਰਿਹਾ ਸੀ। ਕਈ ਥਾਈਂ ਇਹ ਸਤਿਗੁਰੂਆਂ ਦੀ ਬਾਣੀ ਦੀ ਸ਼ਬਦਾਵਲੀ ਤੇ ਭਾਵਾਂ ਨਾਲ ਏਨਾ ਮੇਲ ਖਾਂਦੀ ਸੀ ਕਿ ਵੱਡੇ ਪੈਮਾਨੇ ਉਤੇ ਭੁਲੇਖਾ ਪੈਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਸੀ ਕੀਤਾ ਜਾ ਸਕਦਾ।

ਭਾਈ ਕੇਸਰ ਸਿੰਘ 'ਛਿੱਬਰ', 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" (ਸੰਮਤ 1826, ਚਰਣ 4), ਵਿਚ ਲਿਖਦਾ ਹੈ :—

ਮਿਹਰਵਾਨ ਪੁਤ੍ਰ ਪ੍ਰਿਥੀਏ ਕਾ ਕਵੀਸਰੀ ਕਰੇ।
ਪਾਰਸੀ, ਹਿੰਦਵੀ, ਸੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।
ਤਿਨ ਬੀ ਬਾਣੀ ਬਹੁਤ ਬਣਾਈ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ॥87॥
ਡੂਮ ਲੱਗੇ ਸ਼ਬਦ ਮੀਣਿਆਂ ਦੇ ਗਾਵਨ।
ਦੂਜਾ ਦਰਬਾਰ ਵੱਡਾ ਗੁਰਿਆਈ ਲੱਗੇ ਬਣਾਵਨ।
ਮੀਣਿਆਂ ਦੀ ਪੁਸਤਕ ਵਿਚ ਗ੍ਰੰਥ ਬਣਾਇਆ।
ਚੌਹ ਪਾਤਸ਼ਾਹੀਆਂ ਦੀ ਸ਼ਬਦ ਬਾਣੀ ਲਿਖ ਵਿਚ ਪਾਇਆ।

ਇਥੇ ਸ਼ਬਦ ਕੀਰਤਨ ਕਰਨ ਸਿੱਖ ਡੂਮ ਰਬਾਬੀ ਅਤੇ ਕੱਢੇ ਹੋਏ (ਮੀਣਿਆਂ) ਨੇ ਲਏ ਰੱਖ।



ਇਥੇ, ਕਿਸੇ ਸਿੱਖ, ਸ਼ਬਦ ਮਿਹਰਬਾਨ ਦਾ ਕੀਰਤਨ ਵਿਚ ਪੜ੍ਹਿਆ।
ਸੋ ਸਰਵਣੀ ਗੁਰੂ ਅਰਜੁਨ ਦੇਵ ਜੀ ਦੀ ਪਰਿਆ। ॥92॥
ਬਚਨ ਕੀਤਾ, "ਭਾਈ ਗੁਰਦਾਸ, ਗੁਰੂ ਦੀ ਬਾਣੀ ਜੁਦਾ ਕਰੀਏ।
ਮੀਣੇ ਪਾਂਦੇ ਨੇ ਰਲਾ, ਸੋ ਵਿਚਿ ਰਲਾ ਨ ਧਰੀਏ।"
ਸੋ ਸਾਹਿਬ ਬਾਣੀ ਉਚਾਰੁ ਅਗੇ ਕਰਤ ਸੇ ਭਏ।
*ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ॥93॥

ਮਹਿਮਾ ਪ੍ਰਕਾਸ਼ ਬਾਵਾ ਸਰੂਪ ਦਾਸ ਜੀ ਭੱਲਾ ਅਨੁਸਾਰ ਵੀ ਇਹੀ ਸਿੱਧ ਹੁੰਦਾ ਹੈ ਕਿ ਗੁਰੂ-ਬਾਣੀ ਦਾ ਗ੍ਰੰਥ ਤਿਆਰ ਕਰਨ ਸਮੇਂ ਸੋਢੀ ਮੇਹਰਬਾਨ ਆਦਿ ਦੀ ਰਚੀ ਬਾਣੀ, ਨਿਰਣਾ ਕਰਕੇ ਵੱਖ ਕੀਤੀ ਜਾਂਦੀ ਸੀ। ਇਸ ਅਨੁਸਾਰ ਵੀ "ਗੁਰੂ" ਗ੍ਰੰਥ ਜੀ

---

*ਨੋਟ :—ਅੱਜ ਕਲ, ਜੋ ਹੋਰ ਕਈ ਕਚੀਆਂ ਬਾਣੀਆਂ ਨੂੰ ਦਸਵੇਂ ਗੁਰੂ ਦੀ ਬਾਣੀ ਮੰਨ ਕੇ "ਗੁਰਬਾਣੀ ਤੁਲ ਪ੍ਰਵਾਨ ਕਰਨ ਉੱਤੇ ਹੱਠ ਕਰਦੇ ਹਨ, ਉਹਨਾਂ ਬਾਰੇ ਕੀ ਆਖੀਏ। ਉਹ ਨਹੀਂ ਜਾਣਦੇ ਕਿ ਧੁਰ ਕੀ ਬਾਣੀ ਅਥਵਾ ਨਾਨਕ-ਨਿਰਮਲ" ਤੇ ਨਿਰਾਲੇ ਪੰਥ ਵਿਚ ਰੱਲਾ ਪਾ ਕੇ ਉਹ "ਮੀਣਿਆ" ਵਾਂਗ, ਕਿੱਡਾ ਵੱਡਾ ਪਾਪ ਤੇ ਮਣ ਮੁੱਖਤਾਈ ਕਰ ਰਹੇ ਹਨ।

ਦੀ ਰਚਨਾ ਦਾ ਇਕ ਵੱਡਾ ਮਨੋਰਥ ਗੁਰੂ ਬਾਣੀ ਵਿਚ ਪੈ ਰਿਹਾ ਰਲਾ ਰੋਕਣਾ ਸੀ :—

ਜਪੁ ਆਦਿ ਲਿਖਨ ਗ੍ਰੰਥ ਜਬ ਲਗੇ ।
ਲਿਖੇ ਗੁਰਦਾਸ ਪ੍ਰੇਮ ਰੰਗ ਪਗੇ ।
ਗੁਰਬਾਨੀ ਪੜ੍ਹਿ ਪੜ੍ਹਿ ਗੁਰਮੁਖਿ ਲਿਖੇ ।
ਕੇਤਕ ਨਿਕਾਲ ਬਾਹਰ ਧਰ ਰਖੇ ॥15॥

ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਕਲਨਾਂ ਵਿਚ ਗੁਰਬਾਣੀ ਨਿਖੇੜ ਕੇ, ਨਿਰੋਲ ਰੱਖਣ ਦਾ ਖਿਆਲ ਕੰਮ ਕਰ ਰਿਹਾ ਸੀ । ਨਿਰਸੰਦੇਹ ਇਹ ਇਕ ਵੱਡਾ ਕਾਰਣ ਸੀ ।

ਸੋ ਉਪ੍ਰੋਕਤ ਸਾਖੀਕਾਰਾਂ ਨੇ, ਇਕ ਤਰ੍ਹਾਂ ਨਾਲ, ਗੁਰੂ ਘਰ ਵਿਚ ਪਈ ਫੁੱਟ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਣ ਦਾ ਕਾਰਨ ਮੰਨਿਆ ਹੈ । ਪ੍ਰੰਤੂ, ਇਸ ਸਬੰਧ ਵਿਚ ਵਾਸਤਵਿਕ ਨਿਰਣਾ ਇਹ ਹੈ ਕਿ ਘਰੋਗੀ ਫੁੱਟ ਤੇ "ਕੱਚੀ ਬਾਣੀ" ਦੀ ਰਚਨਾ ਨੇ ਇਸ ਸ਼ੁਭ ਕਾਰਜ ਨੂੰ ਤੇਜ਼ ਤਾਂ ਅਵੱਸ਼ ਕੀਤਾ; ਪ੍ਰੰਤੂ, ਇਸ ਦੀ ਸੰਪਾਦਨਾਂ ਨੂੰ ਹੱਥ ਵਿਚ ਲੈਣ ਦੀ ਕੇਵਲ ਤੇ ਕੇਵਲ ਇਹੀ ਇਕੋ ਇੱਕ ਵਜ੍ਹਾ ਸੀ, ਸੋਚਣ ਵੀਚਾਰਨ ਵਾਲੀ ਗਲ ਹੈ ।

(ਅ) ਇਸ ਸਬੰਧ ਵਿਚ ਆਧੁਨਿਕ ਵਿਦਵਾਨ ਆਮ ਕਰਕੇ ਅਤੇ ਡਾਕਟਰ ਮਹਿੰਦਰ ਕੌਰ ਗਿੱਲ, ਖਾਸ ਕਰਕੇ, ਲਿਖਦੇ ਹਨ ਕਿ ਕੁੱਝ ਇਕ ਲਿਖਾਰੀਆਂ, ਜਿਹਾ ਕਿ ਕਨਿੰਘਮ, ਮੈਕਾਲਿਫ ਤੇ ਲੋਲਿਨ ਅਨੁਸਾਰ ਗੁਰੂ ਗ੍ਰੰਥ ਜੀ ਦੀ ਰਚਨਾ ਸਿੱਖਾਂ ਦੀ ਧਾਰਮਿਕ, ਸਮਾਜਿਕ ਅਤੇ ਸਦਾਚਾਰਕ ਰਹੁਰੀਤ ਕਾਇਮ ਕਰਨ ਲਈ ਕੀਤੀ ਗਈ । ਸ੍ਰੀ ਗੁਰੂ ਅਰਜੁਨ ਦੇਵ ਜੀ, "ਆਦਿ ਗੁਰੂ ਗ੍ਰੰਥ ਸਾਹਿਬ" ਵਿਚ ਪ੍ਰਗਟਾਏ ਗਏ ਅੰਤਿਮ ਸਾਂਝੇ ਸੱਚ ਨੂੰ, ਸਦੀਵੀ ਤੌਰ ਉਤੇ, ਸਥਿਰ ਕਰਨਾ ਤੇ ਪ੍ਰਚਾਰਨਾ ਚਾਹੁੰਦੇ ਸਨ । ਗਿਆਨੀ ਗਿਆਨ ਸਿੰਘ ਤੇ ਸ੍ਰ: ਪ੍ਰੇਮ ਸਿੰਘ ਸੰਤਰੇਣ ਦਾ ਵੀ ਇਹੀ ਵਿਚਾਰ ਹੈ ਕਿ ਇਸ ਸੰਪਾਦਨਾ ਦਾ ਮੂਲ ਪ੍ਰਯੋਜਨ ਸਿੱਖੀ ਅਸੂਲਾਂ ਨੂੰ, ਸਦੀਵੀ ਤੌਰ ਉਤੇ ਸਥਾਪਤ ਕਰਨਾ ਸੀ ।

ਇਸ ਹਕੀਕਤ ਤੋਂ, ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸੰਸਾਰ ਦਾ ਕੋਈ ਮੱਤ ਵੀ ਕੇਂਦਰੀ ਧਰਮ ਅਸਥਾਨ ਤੇ ਸਿਧਾਂਤਕ ਧਰਮ ਗ੍ਰੰਥ ਤੋਂ ਬਿਨਾਂ, ਨ ਚਲ ਸਕਦਾ ਹੈ, ਅਤੇ ਨਾ ਹੀ ਸਦੀਵੀ ਤੌਰ ਉਤੇ ਕਾਇਮ ਰਹਿ ਸਕਦਾ ਹੈ । ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਰਚਨਾ ਨਾਲ ਕੇਂਦਰੀ ਧਰਮ ਅਸਥਾਨ ਦੀ ਸਥਾਪਨਾ ਹੋ ਗਈ । ਸਿੱਖ ਇਤਿਹਾਸ ਵਿੱਚ ਸਿੱਖਾਂ ਦਾ ਇਹ ਪਹਿਲਾ ਧਰਮ-ਮੰਦਰ ਹੈ, ਜਿਸ ਦੀ ਕਾਇਮੀ, ਸਿੱਖ ਇਤਿਹਾਸ ਵਿਚ ਵਾਪਰੀ ਕਿਸੇ ਵਿਸ਼ੇਸ ਘਟਨਾ ਨਾਲ ਸਬੰਧਿਤ ਨਹੀਂ । ਸਗੋਂ, ਇਸ ਦੀ ਵਿਉਂਤ ਸਿੱਖ-ਧਰਮ ਦੇ ਮੁੱਢਲੇ ਤੇ ਬੁਨਿਆਦੀ ਸਿਧਾਂਤਾਂ ਦੀ ਪ੍ਰਤੀਕ ਹੈ, ਅਤੇ ਏਸੇ ਦ੍ਰਿਸ਼ਟੀਕੋਣ ਤੋਂ ਹੀ ਪੰਜਵੇਂ ਗੁਰੂ ਜੀ ਨੇ ਇਸ ਨੂੰ ਬਾਕਾਇਦਾ ਵਿਉਂਤਿਆ ਤੇ ਤਿਆਰ ਕਰਵਾਇਆ । ਸੰਸਾਰ ਦੇ ਧਾਰਮਿਕ ਇਤਿਹਾਸ ਵਿਚ, ਐਸੇ ਸਰਬ-ਸਾਂਝੇ,

ਮਾਨਵ ਤੇ ਰੱਬੀ ਧਰਮ-ਮੰਦਰ ਦੀ ਇਨਕਲਾਬੀ ਰਚਨਾ ਨੂੰ ਸਿੱਖ ਧਰਮ ਦੀ ਪਰਿਵਰਤਨ-ਜੁਗਤਿ ਅਨੁਸਾਰ ਹੀ ਸਮਝਿਆ ਤੇ ਸਮਝਾਇਆ ਜਾ ਸਕਦਾ ਹੈ।

ਹਾਂ ਜੀ, ਐਸੇ ਸਰਬ-ਸਾਂਝੇ ਤੇ ਸਹੀ ਅਰਥਾਂ ਵਿਚ "ਨਾਮ-ਧਰਮ" "ਹਰਿ-ਮੰਦਰ" ਵਿਚ ਸੁਭਾਇਮਾਨ ਕਰਨ ਲਈ ਪੰਜਵੇਂ ਗੁਰਦੇਵ ਨੇ ਅਜ਼ਲੀ, ਡੂੰਘੀ, ਲੰਮੀ ਨਦਰ ਤੇ ਰੱਬੀ ਗੁਰਮਤਿ ਵਿਉਤ-ਅਧੀਨ ਅਦੁੱਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ, ਜੋ ੴ ਦੇ ਸਰੂਪ ਤੇ ਵਿਸਥਾਰ ਵਿਚ ਸਾਂਝੇ ਰੱਬ, ਸਾਂਝੀ ਬਾਨੀ, ਸਾਂਝੇ ਸਮਾਜ ਤੇ ਸਾਂਝੀ ਮਨੁੱਖੀ ਧੜਕਨ ਦਾ ਅਲਮ-ਬਰਦਾਰ ਹੈ। (ਅਲਮ-ਝੰਡਾ)

ਸੋ, ਉਪ੍ਰੋਕਤ ਵਿਚਾਰ ਦਾ ਅੰਤਮ ਸਤਿ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਿਸੇ ਵਕਤੀ ਲੋੜ ਜਾਂ ਕਾਰਜ ਅਧੀਨ ਹੀ ਨਹੀਂ ਹੋਈ; ਸਗੋਂ, ਇਹ ਉਪਕਾਰ ਤਾਂ, ਵਧੇਰੇ ਕਰਕੇ, ਮਨੁੱਖ ਦੀ ਧਾਰਮਕ, ਸਮਾਜਕ, ਆਰਥਕ ਤੇ ਰਾਜਨੀਤਕ ਖੇਤਰਾਂ ਵਿਚ ਸਦੀਵੀ ਅਗਵਾਈ ਲਈ, ਮਾਨਸ ਤੋਂ ਦੇਵਤੇ ਬਣਾਉਣ ਹਿੱਤ, ਗਿਣ-ਮਿੱਥ ਕੇ ਕੀਤਾ ਗਿਆ ਹੈ। ਇਸ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਬੰਨ੍ਹ ਦਿਤਾ ਸੀ। ਇਸ ਦ੍ਰਿਸ਼ਟੀਕੋਨ ਤੋਂ ਵੇਖਿਆਂ ਵੀ ਇਸ ਬਾਨੀ ਦਾ ਕਿਸੇ ਰਲੇ ਤੋਂ ਨਿਰੋਲ ਹੋਣਾ, ਰਹਿਣਾ ਤੇ ਰਖਣਾ ਅਤਿ ਆਵੱਸ਼ਕ ਸੀ।

ਸੋ, ਵਾਹਿਗੁਰੂ ਨਾਲ ਇਕ-ਸੁਰਤਾ ਦੇ ਵਿਚਿੱਤ੍ਰ-ਵਿਸਮਾਦ ਤੇ ਗੜੂੰਦ ਸਮਾਧੀ ਵਿਚ, ਅਨੰਤ ਪ੍ਰਕਾਸ਼ੀ, ਸਰਬੱਤ ਲਈ ਹਮਦਰਦੀ ਤੇ ਦਰਦ ਰੱਖਣ ਵਾਲੇ ਦਰਦ-ਮੰਦ ਪ੍ਰਭੂ-ਅਨੁਸਾਰੀ ਸਤਿਗੁਰਾਂ ਦੇ ਦਿਲਾਂ ਵਿਚੋਂ ਸਫੁੱਟ ਨਿਕਲੀ ਐਸੀ ਬਾਨੀ ਤੋਂ ਰੱਬ ਦੀ ਮਖਲੂਕ ਨੂੰ ਵਾਂਝਿਆਂ ਰੱਖਣਾ, ਉਸ ਨਾਲ ਬੇ-ਇਨਸਾਫੀ ਕਰਨਾ, ਤੇ ਸਰਬ-ਗਿਆਨ ਭੰਡਾਰ—ਵਾਹਿਗੁਰੂ ਦੇ ਆਸ਼ੇ ਦੀ ਅਵੱਗਿਆ ਤੁੱਲ ਹੋਣਾ ਸੀ। ਸਤਿਗੁਰੂਆਂ ਦੀਆਂ ਰੱਬ-ਰੱਤੀਆਂ ਅਤੇ ਲੋਕ-ਪੀੜਾ ਹਰਨ ਲਈ ਪੁਰ-ਸੋਜ਼ ਤੇ ਬੇਤਾਬ ਉਪਕਾਰੀ ਆਤਮਾਵਾਂ, ਭਲਾ, ਇਹ ਕਿਵੇਂ ਬਰਦਾਸ਼ਤ ਕਰ ਸਕਦੀਆਂ ਸਨ?



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੀ ਸੰਕਲਣਕਤਾ ਵਿੱਚ, ਇੱਕ ਬੇ-ਮਿਸਾਲ (ਅਦੁੱਤੀ) ਵਿਸ਼ੇਸ਼ਤਾ ਇਹ ਹੈ ਕਿ ਇਸ ਨੂੰ ਪੰਜਵੇਂ ਨਾਨਕ, ਸ੍ਰੀ ਗੁਰੂ ਅਰਜੁਨ ਦੇਵ ਜੀ, ਨੇ ਆਪਣੀ ਦੇਖ ਰੇਖ ਵਿਚ ਲਿਖਿਆ ਤੇ ਲਿਖਵਾਇਆ; ਜਦ ਕਿ ਹੋਰ ਕਿਸੇ ਵੀ ਮੱਤ ਦੇ ਸੰਚਾਲਕ ਅਥਵਾ ਆਚਾਰੀਆ ਨੇ, ਜੀਵਨ-ਕਾਲ ਵਿੱਚ ਆਪਣੇ ਵਿਚਾਰਾਂ ਨੂੰ ਇਉਂ ਸੰਗ੍ਰਹਿ ਨਹੀਂ ਕੀਤਾ ਸੀ। ਮਿਸਟਰ "ਮੈਕਾਲਫ" ਨੇ ਆਪਣੀ ਪੁਸਤਕ (ਸਿੱਖ ਰਿਲੀਜਨ) ਦੀ ਭੂਮਿਕਾ ਵਿੱਚ ਇਸ ਸੱਚ ਨੂੰ ਇਉਂ ਪ੍ਰਗਟਾਇਆ ਹੈ :—"ਸਿੱਧਾਂਤਾਂ ਦੀ ਪ੍ਰਮਾਣਿਕਤਾ ਦੇ ਪੱਖ ਤੋਂ ਸਿੱਖ-ਮੱਤ, ਦੂਜੇ ਮੱਤਾਂ ਨਾਲੋਂ ਨਿਰਾਲਾ ਹੈ। ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ ਆਪਣੇ ਪਿਛੇ ਸ੍ਵੈ-ਰਚਿਤ, ਇੱਕ ਵੀ ਸਤਰ ਨਹੀਂ ਛੱਡ ਗਏ। ਅਸੀਂ, ਉਨ੍ਹਾਂ ਦੀ ਸਿੱਖਿਆ, ਕੇਵਲ ਰਵਾਇਤ ਜਾਂ ਦੂਜਿਆਂ ਵੱਲੋਂ ਦਿਤੀ ਜਾਣਕਾਰੀ

ਆਸਰੇ ਹੀ ਜਾਣਦੇ ਹਾਂ। ਜੇਕਰ ਫੀਥਾਗੋਰਸ ਨੇ ਆਪਣੇ ਵਿਚਾਰ ਲਿਖੇ ਵੀ, ਤਾਂ ਉਹ ਸਾਡੇ ਤੱਕ ਨਹੀਂ ਪਹੁੰਚੇ। ਇਸੇ ਤਰ੍ਹਾਂ, ਸੁਕਰਾਤ ਦੀ ਸਿਖਿਆ ਅਸੀਂ ਪਲੈਟੋ ਤੇ ਜ਼ੇਨਫੋਨ ਰਾਹੀਂ ਹੀ ਜਾਣ ਸਕੇ ਹਾਂ। ਮਹਾਤਮਾ ਬੁੱਧ ਨੇ ਆਪਣੇ ਉਪਦੇਸ਼ਾਂ ਦੀ ਕੋਈ ਲਿਖਤੀ ਯਾਦਗਾਰ ਨਹੀਂ ਛੱਡੀ, ਅਤੇ ਕਨਫਯੂਸ਼ਿਸ ਦੇ ਸਦਾਚਾਰਕ ਤੇ ਸਮਾਜਿਕ ਅਸੂਲਾਂ ਦਾ ਵੀ ਇਹੋ ਹਾਲ ਹੈ। ਈਸਾਈਅਤ ਦੇ ਮੋਢੀ, ਈਸਾ ਮਸੀਹ ਦੇ ਉਪਦੇਸ਼ਾਂ ਸਬੰਧੀ ਵੀ ਸਾਨੂੰ ਮੈਥਯੂ, ਮਾਰਕ, ਲੂਕਾ ਤੇ ਯੂਹੰਨਾ ਦੀਆਂ ਲਿਖਤਾਂ ਉਤੇ ਹੀ ਇਤਬਾਰ ਕਰਨਾ ਪੈਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ "ਕੁਰਾਨ ਮਜੀਦ" ਦੇ ਸੂਰੇ ਖੁਦ ਨਹੀਂ ਲਿਖੇ; ਇਹ ਉਨ੍ਹਾਂ ਦੇ ਜ਼ੈਦ ਆਦਿ ਵਾਰਸਾਂ ਤੇ ਸ਼ਰਧਾਲੂਆਂ ਹੀ ਸੰਚਿਤ ਕੀਤੇ। ਪ੍ਰੰਤੂ, ਸਿਖ ਗੁਰੂਆਂ ਦੀ ਬਾਣੀ ਉਨ੍ਹਾਂ ਖੁਦ ਸੰਭਾਲੀ। ਉਨ੍ਹਾਂ ਜਿਵੇਂ ਛੰਦਾ-ਬੰਦੀ ਤੇ ਆਪਣੀ ਵਿਲੱਖਣ ਸ਼ੈਲੀ ਵਿਚ ਰਚੀ, ਉਵੇਂ ਜਿਵੇਂ ਉਹ ਸ਼ੁੱਧ ਰੂਪ ਵਿਚ ਲਿਖਾਰੀਆਂ ਵਲੋਂ ਉਤਾਰੇ ਜਾਣ ਦੀ ਆਸ ਕੀਤੀ ਜਾਂਦੀ ਰਹੀ ਹੈ। ਸਾਨੂੰ ਵੱਖ ਵੱਖ ਗੁਰੂਆਂ ਤੇ ਭਗਤਾਂ ਆਦਿ ਦੀ ਵਿਭਿੰਨ ਸ਼ੈਲੀ ਦਾ ਵੀ ਪਤਾ ਦੇ ਦਿੱਤਾ ਹੈ।"

## ਬਾਣੀ ਦੇ ਸਰੋਤ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਸਬੰਧ ਵਿਚ ਸਭ ਤੋਂ ਅਹਿਮ ਸਵਾਲ ਇਹ ਹੈ ਕਿ ਪੰਜਵੇਂ ਗੁਰਦੇਵ ਨੂੰ ਇਹ ਸਾਰੀ ਬਾਣੀ ਕਿਥੋਂ ਤੇ ਕਿਵੇਂ ਪ੍ਰਾਪਤ ਹੋਈ?

ਉਪ੍ਰੋਕਤ ਪ੍ਰਸ਼ਨ ਦਾ ਸਵਿਸਥਾਰ ਉਤਰ ਜਾਨਣ ਤੋਂ ਪਹਿਲਾਂ ਸਾਨੂੰ ਸੰਖੇਪ ਵਿੱਚ ਇਹ ਨੁਕਤਾ ਵਿਚਾਰਨ ਦੀ ਲੋੜ ਹੈ ਕਿ ਜਿਸ ਗੁਰਬਾਣੀ ਨੂੰ ਗੁਰਦੇਵ "ਧੁਰ ਕੀ" ਜਾਂ "ਖਸਮ ਕੀ ਬਾਣੀ" ਕਰਕੇ ਵਡਿਆਉਂਦੇ ਹੋਣ, "ਜਗ ਮਹਿ ਚਾਨਣੁ" ਮੰਨਦੇ ਹੋਣ, ਅਤੇ ਬਾਣੀ ਵਾਲੇ ਜਿਸ "ਖਸਮ" ਦੀ ਇਕਾਈ ਤੇ ਬੇਅੰਤਤਾ ਦੇ, ਉਹ ਸ਼ੈਦਾਈ ਤੇ ਦੀਵਾਨੇ ਹੋਣ ਦਾ ਦਾਅਵਾ ਕਰਦੇ ਹੋਣ, ਭਲਾ, ਉਸ ਬਾਣੀ ਨੂੰ ਆਦਿ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਬਾਅਦ, ਆਪਣੀ ਆਪਣੀ ਵਾਰੀ, ਹਰੇਕ ਉੱਤਰ-ਅਧਿਕਾਰੀ ਗੁਰੂ ਨੇ ਜਾਨ ਤੋਂ ਵੱਧ ਪਿਆਰੀ ਤੇ ਧਰਮ-ਆਧਾਰੀ ਜਾਣਕੇ ਸਾਂਭਿਆ ਸੰਭਾਲਿਆ ਨਾ ਹੋਵੇ? ਇਹ ਗੱਲ, ਉੱਕੀ ਹੀ, ਮੰਨਣ ਵਿੱਚ ਨਹੀਂ ਆਉਂਦੀ। ਸੋ, ਇਸ ਸਬੰਧੀ ਪਹਿਲਾ ਤੱਤ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ, ਨਾ ਕੇਵਲ ਆਪ ਲਿਖੀ ਤੇ ਲਿਖਵਾਈ ਹੀ, ਸਗੋਂ, ਇਸ "ਅਮੁੱਲ ਭੰਡਾਰ" ਨੂੰ ਆਪਣੇ ਉਤਰ-ਅਧਿਕਾਰੀ ਗੁਰੂ ਨੂੰ ਬਖਸ਼ਿਸ਼ ਵੀ ਕਰ ਗਏ। ਦੇਹਾਂ ਤਾਂ ਬਿਨਸਣਹਾਰ ਸਨ, ਬਿਨਸ ਗਈਆਂ; ਪ੍ਰੰਤੂ, ਸਤਿਗੁਰੂ ਤਾਂ ਜੋਤ ਸਨ, ਅਤੇ ਉਨ੍ਹਾਂ ਦੀ ਜੋਤਿ, "ਸ਼ਬਦ" ਰੂਪ ਵਿਚ, ਹਰ ਅਗਲੇ "ਮਹਲੇ" (ਸਰੀਰ, ਵਿਅਕਤੀ) ਵਿੱਚ ਹਲੂਲ ਹੁੰਦੀ ਤੇ ਪ੍ਰਕਾਸ਼ਦੀ ਰਹੀ।

ਸੋ, ਬਾਣੀ ਦਾ ਪਹਿਲਾ ਸ੍ਰੋਤ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪ ਬਾਣੀ ਲਿਖੀ, ਲਿਖਵਾਈ ਅਤੇ ਗੁਰ-ਗੱਦੀ ਦੇ ਨਾਲ ਹੀ ਇਹ ਸੰਗ੍ਰਹਿ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪਿਆ। ਇਸ ਦਾ ਸਬੂਤ ਪਹਿਲੇ ਤੇ ਦੂਜੇ ਸਤਿਗੁਰੂਆਂ ਦੀ ਰਲਦੀ

ਮਿਲਦੀ ਬਾਣੀ ਦੀਆਂ ਤੁਕਾਂ ਤੇ ਸ਼ਬਦਾਵਲੀ ਦੇ ਮੇਲ ਤੋਂ ਮਿਲ ਜਾਂਦਾ ਹੈ। ਉਦਾਹਰਣ ਵਜੋਂ; ਵਾਚੋ ਦੂਜੀ ਪਾਤਸ਼ਾਹੀ ਨਾਲ ਸਬੰਧਤ, ਕੇਵਲ ਇਹ ਤਿੰਨ ਹਵਾਲੇ :—

(ੳ) "ਆਸਾ ਦੀ ਵਾਰ" ਦੀ ਦੂਜੀ ਪਉੜੀ ਦੇ ਆਰੰਭ ਵਿੱਚ ਮਹਲੇ ਪਹਿਲੇ ਦਾ ਸਲੋਕ ਹੈ :—

"ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥
ਹੁਣ ਵੇਖੋ, ਅੰਤ ਵਿਚ ਦੂਜੇ ਮਹਲੇ ਦਾ ਸਲੋਕ :
"ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚ ਵਾਸੁ ॥

(ਅ) ਮ: ੧, ਆਸਾ ਦੀ ਵਾਰ—

ਨਾਨਕ ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ ॥
ਮ: 2, ਆਸਾ ਦੀ ਵਾਰ :—
ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥

(ੲ) ਪਹਿਲੇ ਸਤਿਗੁਰਾਂ ਦਾ "ਜਪੁ" ਜੀ ਦੇ ਅੰਤ ਵਿਚ ਸਲੋਕ ਹੈ :—
ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ॥"...।
ਏਹੀ ਸਲੋਕ ਦੋ ਕੁ ਥਾਈਂ, ਬਹੁਤ ਥੋੜੇ ਫਰਕ ਨਾਲ,ਮ : 2 ਦੇ ਸਿਰਲੇਖ ਹੇਠ, ਮਾਝ ਕੀ ਵਾਰ, (ਪੰਨਾ, 146) ਵਿੱਚ ਆਉਂਦਾ ਹੈ।

ਖੋਜੀ ਤੇ ਨਿਰਪੱਖ ਵਿਦਵਾਨਾਂ ਲਈ ਇਹ ਤਿੰਨ ਸਲੋਕ ਹੀ, ਇਹ ਸਿੱਧ ਕਰਨ ਲਈ ਕਾਫੀ ਹਨ, ਕਿ ਪਹਿਲੀ ਪਾਤਸ਼ਾਹੀ ਨੇ ਬਾਣੀ ਕਿਵੇਂ ਸਾਂਭੀ, ਅਤੇ ਅਮੋਲਕ ਤੇ ਰੱਬੀ ਦਾਤ ਦੇ ਤੌਰ ਉਤੇ, ਦੂਜੀ ਪਾਤਸ਼ਾਹੀ ਨੂੰ ਕਿਵੇਂ ਬਖਸ਼ੀ।

ਇਸ ਵਿਚਾਰ ਦੀ ਪੁਸ਼ਟੀ ਵਿਚ, ਵੰਨਗੀ ਵਜੋਂ; ਇਹ ਕੁਝ ਕੁ ਹੋਰ ਹਵਾਲੇ ਵੀ ਦਿੱਤੇ ਜਾ ਸਕਦੇ ਹਨ।—

(ੳ) ਆਸਾ ਮ: ੧ (ਪੰ. 352)
ਹਰਿ ਜੀਉ ਰਾਖਹੁ ਅਪੁਨੀ ਸਰਣਾਈ, ਗੁਰ ਪ੍ਰਸਾਦੀ ਹਰਿ ਰਸੁ ਪਾਇਆ ॥
ਸ੍ਰੀ ਰਾਗ ਮ: 3
ਹਰਿ ਜੀਉ ਰਾਖਹੁ ਅਪੁਨੀ ਸਰਣਾਈ, ਜਿਉ ਰਾਖਹਿ ਤਿਉ ਰਹਣਾ ॥ (ਪੰ. 69)

(ਅ) ਪ੍ਰਭਾਤੀ ਮ: ੧ ਗੁਰ ਕਾ ਸ਼ਬਦੁ ਮਹਾ ਰਸੁ ਮੀਠਾ (ਪੰਨਾ 1331)
ਮਲਾਰ ਮ: 3 ਗੁਰ ਕਾ ਸ਼ਬਦੁ ਮਹਾ ਰਸੁ ਮੀਠਾ (ਪੰਨਾ 1262)

(ੲ) ਮ: ੧ ਤੋਟਾ ਮੂਲਿ ਨ ਆਵਈ, ਲਾਹਾ ਸਦ ਹੀ ਹੋਇ ॥ (ਪੰਨਾ: 555)
ਮ: 4 : ਤੋਟਾ ਮੂਲਿ ਨਾ ਆਵਈ, ਲਾਹਾ ਹਰਿ ਭਾਵੈ ਸੋਇ ॥ (ਪੰਨਾ 311)
ਤਥਾ : ਤੋਟਾ ਮੂਲਿ ਨ ਆਵਈ, ਹਰਿ ਲਾਭੁ ਨਿਤੁ ਦ੍ਰਿੜੀਐ ॥ (ਮ: 4 ਪੰ: 168)

(ਸ) ਆਸਾ ਮ: ੧ ਨਿਰਭਉ ਨਿਰੰਕਾਰ ਸਚੁ ਨਾਮੁ ਜਾ ਕਾ ਕੀਆ ਸਗਲ ਜਹਾਨੁ ॥ (855)

ਮਾਰੂ ਮ: 4 (ਪੰਨਾ 998)
ਨਿਰਭਉ ਨਿਰੰਕਾਰ ਸਤਿਨਾਮੁ ॥ ਜਗ ਮਹਿ ਸ੍ਰੇਸ਼ਟ ਉਤਮ ਕਾਮ ॥

ਨੋਟ :-ਉਪ੍ਰੋਕਤ (ੲ) ਤੇ (ਸ) ਵਾਲੀਆਂ ਮੇਲ-ਖਾਂਦੀਆਂ ਤੁਕਾਂ ਤੋਂ ਸਪਸ਼ਟ ਸਿੱਧ ਹੋ ਜਾਂਦਾ ਹੈ ਕਿ ਚੌਥੇ ਗੁਰੂ ਜੀ ਪਾਸ ਵੀ ਪਹਿਲੇ ਗੁਰੂ ਜੀ ਦੀ ਬਾਣੀ ਮੌਜੂਦ ਸੀ, ਇਹ ਤੱਥ, ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨੇ 74 ਤੇ 76 ਉਤੇ ਪਹਿਲੇ ਤੇ ਚੌਥੇ ਗੁਰੂ ਸਾਹਿਬਾਨ ਦੇ ਨਾਵਾਂ ਹੇਠ ਦਿਤੇ ਪਹਿਰਿਆਂ ਦੀ ਬਾਣੀ ਦੇ ਸ਼ਬਦਾਂ ਤੇ ਭਾਵਾਂ ਦੀ ਸਾਂਝ ਤੋਂ ਵੀ ਸਾਬਤ ਹੁੰਦਾ ਹੈ; ਜਿਵੇਂ :—

ਮ: ੧ 'ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ" (ਮ: ਪਹਿਲਾ), ਅਤੇ ਮ: 4: ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹਰਿ ਪਾਇਆ ਉਦਰ ਮੰਝਾਰਿ ॥ (ਮ: 4)

ਵੰਨਗੀ ਵਜੋਂ ਅੰਕਿਤ ਕੀਤੀਆਂ ਗਈਆਂ ਉਪ੍ਰੋਕਤ ਤੁੱਕਾਂ ਇਸ ਦਾਅਵੇ ਤੇ ਦ੍ਰਿਸ਼ਟੀਕੋਣ ਨੂੰ ਸਪਸ਼ਟ ਤੌਰ ਤੇ ਸਿੱਧ ਕਰਨ ਲਈ ਕਾਫੀ ਹਨ ਕਿ ਹਰੇਕ ਪਹਿਲੇ ਗੁਰੂ ਜੀ ਵਲੋਂ ਆਪਣੇ ਉਤਰਾਧਿਕਾਰੀ ਨੂੰ ਗੁਰ-ਗੱਦੀ ਦੇਣ ਵੇਲੇ, "ਸ਼ਬਦ-ਗੁਰੂ" (ਬਾਣੀ) ਦਾ ਅਮੋਲਕ ਭੰਡਾਰ ਬਖਸ਼ਿਆ ਜਾਂਦਾ ਸੀ। ਪੰਜਵੇਂ ਸਤਿਗੁਰੂ ਜੀ ਵਲੋਂ ਵੱਡੀ ਮਾਤ੍ਰਾ ਵਿਚ ਰਚੀ ਬਾਣੀ (2218-ਸ਼ਬਦ), ਵਿੱਚ ਇਹ ਸਾਂਝ ਤਾਂ ਹੋਰ ਵੀ ਪ੍ਰਗਟ ਹੋ ਦਿੱਸ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਅਦੁੱਤੀ ਕਾਰਜ ਵਰਤਮਾਨ ਸਰੂਪ ਵਿੱਚ, ਤਾਂ ਹੀ ਸੰਭਵ ਹੋ ਸਕਿਆ, ਕਿਉਂਕਿ ਆਪ ਜੀ ਪਾਸ ਪਹਿਲੇ ਸਤਿਗੁਰੂ ਸਾਹਿਬਾਨ ਦੀ ਸਾਰੀ ਬਾਣੀ ਤੇ ਹੋਰ ਸਤਿ ਪੁਰਸ਼ਾਂ, ਭਗਤਾਂ ਆਦਿ ਦੀ ਬਹੁਤੀ ਬਾਣੀ, ਪਹਿਲੇ ਹੀ ਮੌਜੂਦ ਸੀ। ਸ੍ਰੀ ਗੁਰੂ ਅਰਜੁਨ ਦੇਵ ਜੀ, ਜਿਸ "ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ। ਤਾ ਮੇਰੈ ਮਨਿ ਭਇਆ ਨਿਧਾਨਾ। ਰਤਨ ਲਾਲ ਜਾ ਕਾ ਕਛੂ ਨ ਮੋਲੁ। ਭਰੇ ਭੰਡਾਰ ਅਖੂਟ ਅਤੋਲ। ਖਾਵਹਿ ਖਰਚਹਿ ਰਲਿ ਮਿਲਿ ਭਾਈ। ਤੋਟਿ ਨ ਆਵੈ ਵਧਦੋ ਜਾਈ।" (ਪੰ: 186) ਦਾ, ਬਾਣੀ ਵਿਚ ਜ਼ਿਕਰ ਕਰਦੇ ਹਨ, ਉਹ ਆਤਮਕ ਆਨੰਦ-ਰੂਪ ਖਜਾਨਾ, ਪਹਿਲੇ ਚੌਹਾਂ ਸਤਿਗੁਰੂਆਂ ਦੀ, "ਬਾਣੀ" ਦਾ ਭੰਡਾਰ ਹੀ ਤਾਂ ਸੀ।



## ਭਗਤ ਬਾਣੀ ਦੀ ਸ਼ਮੂਲੀਅਤ

ਭਗਤ ਬਾਣੀ ਦੇ ਇਕੱਤ੍ਰ ਕਰਨ ਅਤੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਬਾਰੇ, ਵੱਖ ਵੱਖ ਖਿਆਲ ਰੱਖਣ ਵਾਲੇ ਲਿਖਾਰੀਆਂ ਨੂੰ, ਇਨ੍ਹਾਂ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ :—

(ੳ) ਬਾਵਾ ਸਰੂਪ ਦਾਸ ਭੱਲਾ ਅਤੇ ਮਹਾਂਕਵੀ ਸੰਤੋਖ ਸਿੰਘ ਜੀ ਇਸ ਖਿਆਲ ਦੇ ਹਨ ਕਿ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ, ਆਪਣੇ ਆਤਮਕ ਬੱਲ ਨਾਲ, ਭਗਤਾਂ ਨੂੰ ਬੁਲਾਇਆ, ਤੇ ਉਹਨਾਂ ਨੇ ਹਾਜ਼ਰ ਹੋ ਕੇ ਆਪਣੀ ਆਪਣੀ ਬਾਣੀ, ਆਪ ਲਿਖਵਾਈ।

(ਅ) ਪ੍ਰੋ: ਧਰਮਾਨੰਤ ਸਿੰਘ ਤੇ ਪੰਡਤ ਤਾਰਾ ਸਿੰਘ ਨਿਰੋਤਮ ਦਾ ਵਿਚਾਰ ਹੈ ਕਿ ਭਗਤਾਂ ਦਾ ਭਾਵ ਹਿਰਦੇ ਵਿਚ ਰੱਖ ਕੇ, ਸ੍ਰੀ ਗੁਰੂ ਅਰਜੁਨ ਦੇਵ ਜੀ ਸਾਹਿਬ ਨੇ ਆਪ ਹੀ ਭਗਤਾਂ ਦੇ ਨਾਮ ਉਤੇ ਬਾਣੀ ਰਚੀ ਹੈ, ਭਗਤਾਂ ਨੇ ਨਹੀਂ।

(ੲ) ਭਗਤਾਂ ਦੀ ਬਾਣੀ ਇਕੱਤਰ ਕਰਨ ਬਾਰੇ, ਤੀਜਾ, ਵਧੇਰੇ ਮੰਨਣ ਯੋਗ, ਨਿਰਣਾ ਇਹ ਹੈ ਕਿ ਬਾਣੀ, ਗੁਰੂ ਸਾਹਿਬਾਨ, ਵਿਸ਼ੇਸ਼ ਕਰਕੇ ਪਹਿਲੀ ਪਾਤਸ਼ਾਹੀ ਨੇ, ਪ੍ਰਚਾਰ-ਦੌਰਿਆਂ ਸਮੇਂ ਆਪ ਇਕੱਠੀ ਕੀਤੀ। ਵਰਤਮਾਨ ਯੁੱਗ ਦੇ ਵਿਦਵਾਨ ਇਸ ਤੱਥ ਨੂੰ ਵਧੇਰੇ ਵਜ਼ਨੀ ਤੇ ਵਿਗਿਆਨਕ ਮੰਨਦੇ ਹਨ। ਕਈ ਥਾਈਂ ਭਾਵਾਂ ਤੇ ਸ਼ਬਦਾਵਲੀ ਕਰਕੇ ਗੁਰੂ ਸਾਹਿਬਾਨ ਤੇ ਭਗਤਾਂ ਦੀ ਰਚਨਾ ਆਪਸ ਵਿਚ ਇਤਨੀ ਮੇਲ ਖਾਂਦੀ ਹੈ ਕਿ ਇਸ ਤੋਂ, ਕੇਵਲ ਤੇ ਕੇਵਲ, ਇਹੀ ਨਤੀਜਾ ਨਿਕਲਦਾ ਹੈ ਕਿ ਗੁਰੂ ਸਾਹਿਬਾਨ ਪਾਸ ਪੁੱਗ ਚੁੱਕੇ ਭਗਤਾਂ ਦੀ ਬਾਣੀ ਮੌਜੂਦ ਸੀ। ਅਜਿਹਾ ਨਾ ਹੋਣ ਦੀ ਸੂਰਤ ਵਿਚ ਪਹਿਲੇ, ਦੂਜੇ, ਤੀਜੇ ਤੇ ਚੌਥੇ ਗੁਰੂ ਜੀ ਲਈ, ਇਹ ਕਿਵੇਂ ਸੰਭਵ ਹੋ ਸਕਦਾ ਸੀ ਕਿ ਉਹ ਆਪਣੇ ਸਮੇਂ ਤੋਂ ਪਹਿਲਾਂ ਹੋ ਚੁੱਕੇ ਭਗਤਾਂ ਦੀ ਬਾਣੀ ਬਾਰੇ ਕੋਈ ਟਿੱਪਣੀ ਕਰ, ਅਥਵਾ ਸਪੱਸ਼ਟਤਾ ਤੇ ਸੋਧ ਦਾ ਸੰਕੇਤ ਦੇ ਸਕਦੇ।

ਪ੍ਰੋ: ਸਾਹਿਬ ਸਿੰਘ ਤੇ ਪ੍ਰਿੰ: ਤੇਜਾ ਸਿੰਘ ਜੀ ਨੇ ਇਸ ਤੱਥ ਦੀ ਹਿਮਾਇਤ ਵਿੱਚ ਜੋ ਅਹਿਮ ਤੇ ਅਕੱਟ ਸਬੂਤਾਂ-ਭਰਪੂਰ ਖੋਜ ਕੀਤੀ ਹੈ, ਉਹ ਨਿਸਚੇ ਬਹੁਮੁੱਲੀ, ਉਪਕਾਰੀ, ਭਰੋਸੇ ਤੇ ਪ੍ਰਸੰਸ਼ਾ ਯੋਗ ਹੈ।

ਡਾ. ਮਹਿੰਦਰ ਕੌਰ ਗਿੱਲ ਨੇ ਇਸ ਸਬੰਧ ਵਿਚ, ਆਪਣੀ ਪੁਸਤਕ "ਗੁਰੂ ਗ੍ਰੰਥ ਦੀ ਸੰਪਾਦਨ ਕਲਾ" ਦੇ ਪੰਨਾ 20 ਉਤੇ ਉਪ੍ਰੋਕਤ ਵਿਚਾਰ ਦੇ ਸਬੂਤ ਵਜੋਂ, ਪ੍ਰਿੰ: ਤੇਜਾ ਸਿੰਘ ਦੇ ਲੇਖ 'ਚੋਂ', ਜੋ ਹਵਾਲਾ ਦਿੱਤਾ ਹੈ, ਉਸ ਦਾ ਸੰਖੇਪ ਇਸ ਪ੍ਰਕਾਰ ਹੈ :—

ਗੁਰੂ ਨਾਨਕ ਦੇਵ ਜੀ :—

(1) ਮਨਿ ਜੀਤੈ ਜਗੁ ਜੀਤੁ — ਜਪੁ
(2) ਜੋ ਬ੍ਰਹਿਮੰਡੇ ਸੋਈ ਪਿੰਡੇ —ਮਾਰੂ
(3) ਜਪ ਤਪ ਕਾ ਬੰਧੁ ਬੇੜਲਾ ਜਿਤੁ ਲੰਘਹਿ ਵਹੇਲਾ—ਸੂਹੀ

ਭਗਤ :—

(1) ਮਨਿ ਜੀਤੈ ਜਗੁ ਜੀਤਿਆ (ਮਾਰੂ, ਕਬੀਰ ਜੀ)
(2) ਜੋ ਬ੍ਰਹਮੰਡੇ ਸੋਈ ਪਿੰਡੇ (ਧਨਾਸਰੀ, ਪੀਪਾ ਜੀ)
(3) ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ (ਸੂਹੀ, ਫਰੀਦ ਜੀ)

## ਸ੍ਰੀ ਗੋਇੰਦਵਾਲ ਸਾਹਿਬ ਵਾਲੀਆਂ ਪੋਥੀਆਂ ਬਾਰੇ ਸੰਖੇਪ ਵੇਰਵਾ :-

(ੳ) ਇਹ ਸੈਂਚੀਆਂ ਗਿਣਤੀ ਵਿਚ ਦੋ ਹਨ। ਪਹਿਲੀ ਪੋਥੀ ਦੇ ਪੱਤਰੇ 300 ਅਤੇ ਦੂਜੀ ਦੇ 224 ਹਨ। ਹਰ ਇਕ ਪੰਨੇ ਉੱਪਰ 13 ਪਾਲਾਂ ਹਨ ਤੇ ਹਰ ਪਾਲ ਵਿੱਚ

ਮੋਟੇ 13 ਅੱਖਰ ਹਨ। ਇਹ ਅੱਖਰ ਗੁਰਮੁਖੀ ਦੇ ਹਨ ਜਿੰਨਾਂ ਦੀ ਸ਼ਕਲ ਟਾਕਰੇ ਅਤੇ ਸ਼ਾਰਦਾ ਨਾਲ ਮਿਲਦੀ ਜੁਲਦੀ ਹੈ। ਲਗਾਂ ਮਾਤਰਾਂ ਘੱਟ ਹੀ ਵਰਤੀਆਂ ਹਨ। ਦੂਜੀ ਪੋਥੀ ਦੇ ਪੰਨਾ ਅੰਕ 216 ਦੇ ਹਾਸ਼ੀਏ ਉਪਰ ਇੱਕ ਨੋਟ ਦਿਤਾ ਹੋਇਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਨੇ ਬਨਾਏ। ਪਰ ਇਹ ਨੋਟ ਬਾਬਾ ਸੰਸਰਾਮ ਦੀ ਲਿਖਤ ਨਹੀਂ।

(ਅ) ਪਹਿਲੀ ਪੋਥੀ ਵਿਚ 10 ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਸੂਹੀ, ਪ੍ਰਭਾਤੀ, ਧਨਾਸਰੀ, ਬਸੰਤੁ, ਤਿਲੰਗੁ, ਗੂਜਰੀ, ਭੈਰਉ, ਆਸਾ (ਕੇਵਲ ਵਾਰ ਆਸਾ ਦੇ ਪਹਿਲੇ ਦੋ ਸਲੋਕ—ਇਕ ਗੁਰੂ ਨਾਨਕ ਦੇਵ ਜੀ ਅਤੇ ਦੂਜਾ ਗੁਰੂ ਅੰਗਦ ਦੇਵ ਜੀ ਦਾ)—ਮਾਰੂ ਅਤੇ ਕੇਦਾਰਾ।

ਦੂਜੀ ਪੋਥੀ ਵਿਚ 4 ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਰਾਮਕਲੀ, ਸੋਰਠਿ, ਮਲਾਰੁ ਅਤੇ ਸਾਰੰਗੁ।

(ੲ) ਇਨਾਂ ਪੋਥੀਆਂ ਵਿੱਚ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਦਰਜ਼ ਹੈ :—

ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਰਵਿਦਾਸ ਜੀ ਅਤੇ ਭਗਤ ਜੈ ਦੇਵ ਜੀ।"

## ਪਰਖ :–



ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਸਬੰਧੀ ਪ੍ਰਿੰ: ਤੇਜਾ ਸਿੰਘ ਜੀ ਵਲੋਂ, ਉੱਪਰ ਦਿਤੇ ਬਿਉਰੇ ਤੋਂ ਇਹ ਤੱਥ ਵੀ ਸਪਸ਼ਟ ਹੋ ਜਾਂਦਾ ਹੈ ਕਿ ਇਹਨਾਂ ਪੋਥੀਆਂ ਵਿਚ, ਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਤੀਜੇ ਪਾਤਸ਼ਾਹ ਦੀ ਪੂਰੀ ਬਾਣੀ ਦਰਜ ਹੈ, ਅਤੇ ਨਾ ਹੀ ਸਾਰੇ ਭਗਤਾਂ ਦੀ। ਪਹਿਲੀ ਪਾਤਸ਼ਾਹੀ ਨੇ 19 ਰਾਗਾਂ ਵਿਚ ਬਾਣੀ ਰਚੀ, ਜਦ ਕਿ ਤੀਜੇ ਸਤਿਗੁਰੂ ਜੀ ਨੇ 17 ਰਾਗਾਂ ਵਿਚ। ਪ੍ਰੰਤੂ, ਪਹਿਲੇ ਤੇ ਤੀਜੇ ਗੁਰੂ ਸਾਹਿਬਾਨ, ਦੀ ਬਾਣੀ ਉਹਨਾਂ ਰਾਗਾਂ ਵਿੱਚ ਵੀ, ਸ਼ਬਦਾਵਲੀ ਤੇ ਭਾਵਾਂ ਦੀ ਸਾਂਝ ਰੱਖਦੀ ਹੈ, ਜੋ ਰਾਗ ਤੇ ਬਾਣੀ, ਇਹਨਾਂ ਪੋਥੀਆਂ ਵਿਚ ਅੰਕਿਤ ਨਹੀਂ। ਗੋਇੰਦਵਾਲ ਵਾਲੀਆਂ ਪੋਥੀਆਂ ਦਾ ਰਚਨਾ-ਕਾਲ ਆਦਿ ਬਾਬਤ ਕਈ ਨੁਕਤੇ, ਵਿਵਾਦ-ਗ੍ਰਸਤ ਹਨ; ਜਿਵੇ :—

(1) ਆਰੰਭ ਵਿੱਚ ਪੋਥੀਆਂ ਦਾ ਰਚਨ-ਕਾਲ, ਸਾਫ ਤੌਰ ਉਤੇ ਸੰਮਤ 1652 ਬਿਕਰਮੀ, ਮਾਘ ਵਦੀ ਇੱਕ ਹੈ। "ਬਾਵਾ ਪ੍ਰੇਮ ਸਿੰਘ ਹੋਤੀ" ਦੀ ਕਿਆਸੀ-ਲਿਖਤ ਅਨੁਸਾਰ, 1627 ਬਿਕਰਮੀ ਤੋਂ ਸ਼ੁਰੂ ਹੋ ਕੇ, 1629 ਵਿਚ ਸਮਾਪਤੀ ਹੈ।

(2) "ਅਹੀਆਪੁਰ" ਵਾਲੀ ਪੋਥੀ (ਰਾਗੁ ਧਨਾਸਰੀ) ਵਿਚ ਇਕ ਸ਼ਬਦ ਮਹਲੁ ਚੌਥੇ ਦਾ ਅਤੇ ਦੋ ਪੰਜਵੇਂ ਗੁਰੂ ਦੇ ਅੰਕਿਤ ਮਿਲਦੇ ਕਨ। ਇਨ੍ਹਾਂ ਸ਼ਬਦਾਂ ਦੀ ਮੌਜੂਦਗੀ ਵਿੱਚ ਪੋਥੀਆਂ ਤੀਜੇ ਸਤਿਗੁਰੂ ਜੀ ਦੇ ਸਮੇਂ ਲਿਖੇ ਜਾਣਾ, ਸ਼ੰਕਾ-ਗ੍ਰਸਤ ਹੋ ਜਾਂਦਾ ਹੈ।"

(3) ਪੋਥੀਆਂ ਦੇ ਅੰਤ ਉਤੇ, ਇਸ ਨੂੰ ਵਰ ਕਹੋ, ਜਾਂ ਸ੍ਰਾਪ ਵਾਲਾ ਪੱਤਰਾ ਵੀ, ਇਹੀ ਸਿੱਧ ਕਰਦਾ ਹੈ ਕਿ ਬਾਬਾ ਮੋਹਨ ਦੇ ਜਾਂਨਸ਼ੀਨਾਂ ਨੇ, ਗੱਦੀ ਗੁਰੂ ਰਾਮ ਦਾਸ ਜੀ ਨੂੰ ਦਿੱਤੇ ਜਾਣ ਨਾਲ ਸਮਝੌਤਾ ਨਹੀਂ ਕੀਤਾ। 'ਫਲਸਰੂਪ, ਸ੍ਰਾਪ ਵਾਲੇ ਇਸ ਪੱਤਰੇ ਸਹਿਤ ਪੋਥੀਆਂ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪੁੱਜਣਾ ਸੰਦਿਗਧ (ਸ਼ੱਕੀ) ਹੋ ਜਾਂਦਾ ਹੈ। "ਆਦਿ ਗੁਰੂ ਗ੍ਰੰਥ ਸਾਹਿਬ" ਤੇ ਪੋਥੀਆਂ ਵਿੱਚ ਆਈ ਬਾਨੀ ਦਾ ਮੇਲਾਨ ਕਰਨ ਉਤੇ, ਸਤਿਗੁਰਾਂ ਦਾ "ਬੀੜ ਸੰਕਲਣ" ਕਰਨ ਸਮੇਂ, ਇੰਨ੍ਹਾਂ ਪੋਥੀਆਂ ਤੋਂ, ਕੋਈ ਲਾਭ ਉਠਾਉਣ ਦਾ ਸੰਕੇਤ ਨਹੀਂ ਮਿਲਦਾ।"

(4) ਇਸ ਸਬੰਧ ਵਿਚ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਆਦਿ ਬੀੜ ਵਿਚ ਆਏ ਕੁੱਲ ਸ਼ਬਦਾਂ ਦੀ ਸੰਖਿਆ **5894 ਹੈ;** ਜਦ ਕਿ ਇਨ੍ਹਾਂ ਪੋਥੀਆਂ ਵਿੱਚ ਕੇਵਲ **300+224 (ਕੁੱਲ 524)** ਸ਼ਬਦ ਅੰਕਿਤ ਹਨ।

ਅੱਜ ਕੱਲ ਕੁੱਝ ਵਿਦਵਾਨਾਂ ਵਲੋਂ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਲਾਇਬਰੇਰੀ ਵਿਚ ਐਕਸੈਸ਼ਨ ਨੰ: ਐਮ.ਐਸ. **1245** ਉੱਪਰ ਦਰਜ਼ ਅਧੂਰੀ ਬੀੜ ਦਾ ਬੜਾ ਚਰਚਾ ਹੈ, ਅਤੇ ਜੇ ਇਕ ਵਿਦਵਾਨ ਆਪਣੇ ਖੋਜ-ਪੱਤਰ ਵਿਚ ਇਸ ਨੂੰ ਸ੍ਰੀ ਕਰਤਾਰਪੁਰੀ ਬੀੜ ਤੋਂ ਵੀ ਵਧੇਰੇ ਰੁਸਖਾ ਦਿੰਦਾ ਹੈ, ਤਾਂ ਦੂਜਾ ਇਸ ਦਾ ਸਮਾਂ ਛੇਵੀਂ ਪਾਤਸ਼ਾਹੀ ਦੇ ਸਮੇਂ ਨਾਲ ਮੇਲਦਾ ਹੈ। ਇਸ ਬੀੜ ਉਤੇ, ਨਾ ਤਾਂ ਰਚਨ ਕਾਲ ਉਪਲੱਬਧ ਹੈ, ਨਾ ਲਿਖਾਰੀ ਦਾ ਨਾਮ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਇਸ ਦੀ ਲਿਖਣ-ਸ਼ੈਲੀ ਕਿਸੇ ਨੇਮ ਜਾਂ ਵਿਆਕਰਣ ਅਨੁਸਾਰ ਨਹੀਂ ਹੈ। ਉਦਾਹਰਣ ਵਜੋਂ "ਗੁਰੁ ਈਸਰੁ ਗੁਰੁ ਗੋਰਖੁ ਬਰਮਾ" ਨੂੰ "ਗੁਰੁ ਈਸਰ ਗੁਰ ਗੋਰਖ ਬ੍ਰਹਮਾ" ਕਰ ਕੇ ਅਸ਼ੁੱਧ ਲਿਖਿਆ ਹੈ। "ਸਾਚਾ ਸਾਹਿਬੁ ਸਾਚੁ ਨਾਇ" ਨੂੰ ਸਾਚਾ ਸਾਹਿਬ ਸਾਚ ਨਾਉ। ਕਰਕੇ ਅੰਕਿਤ ਕੀਤਾ ਹੈ। ਵਿਆਕਰਣਕ ਅੰਤਲੀ ਸਿਹਾਰੀ ਤੇ ਔਂਕੜ, ਅਤੇ ਪੁਲਿੰਗ ਤੇ ਇਸਤ੍ਰੀ ਲਿੰਗ ਦਾ ਉੱਕਾ ਹੀ ਖਿਆਲ ਨਹੀ ਰੱਖਿਆ।

ਦੂਜੇ, ਲਿਖਤ ਵਿਚ ਕੇਵਲ, ਕੰਨੇ ਦੀ ਥਾਂ ਵਰਤੇ ਬਿੰਦੇ (ਨੁਕਤੇ) ਨੂੰ ਹੀ ਕਿਸੇ ਲਿਖਤ ਦਾ ਪ੍ਰਾਚੀਨ ਹੋਣਾ, ਮੰਨ ਲੈਣਾ ਵੀ ਦਰੁਸਤ ਨਹੀਂ। ਨੌਵੇਂ ਤੇ ਦਸਵੇਂ ਮਹਲੇ ਦੇ ਸਮੇਂ ਦੀਆਂ ਕੁੱਝ ਲਿਖਤਾਂ ਹੁਕਮਨਾਮਿਆਂ ਵਿਚ ਕੰਨੇ ਦੀ ਥਾਂ ਨੁਕਤੇ ਦੀ ਵਰਤੋਂ ਹੋਈ ਮਿਲਦੀ ਹੈ। (ਵੇਖੋ ਪੰਜਾਬੀ ਯੂਨੀਵਰਸਿਟੀ (ਨੰ: 4) ਬੀੜ, ਸਲੋਕ-ਰੂਪੀ-ਨੀਸਾਣ ਵਾਲੀ-ਗਗਾ ਗੋਬਿੰਦ ਗੁਨ ਰਮੁ, ਸ੍ਰਾਸ)

ਪਿਛਲੀ ਵਿਚਾਰ ਦਾ ਸਿਟਾ : ਉਪਰੋਕਤ ਵੀਚਾਰ ਤੋਂ ਇਹ ਗੱਲ ਭਲੀ ਭਾਂਤ ਸਿੱਧ ਹੋ ਜਾਂਦੀ ਹੈ ਕਿ ਤੀਸਰੀ ਤੇ ਚੌਥੀ ਪਾਤਸ਼ਾਹੀ ਪਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਹ ਬਾਨੀ ਵੀ ਮੌਜੂਦ ਸੀ, ਜੋ ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਨਹੀਂ ਮਿਲਦੀ। ਤੀਸਰੀ ਪਾਤਸ਼ਾਹੀ ਨੇ ਚੌਥੀ ਪਾਤਸ਼ਾਹੀ ਨੂੰ ਅਤੇ ਚੌਥੀ ਪਾਤਸ਼ਾਹੀ ਨੇ ਬਾਨੀ ਦਾ ਇਹ ਸਾਰਾ ਸੰਗ੍ਰਹਿ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖਸ਼ਿਆ।

## ਪ੍ਰੋ. ਸਾਹਿਬ ਸਿੰਘ ਦੇ ਵੀਚਾਰ :-

ਪ੍ਰੋ: ਸਾਹਿਬ ਸਿੰਘ ਜੀ ਇਹ ਸਿੱਧ ਕਰਨ ਵਿਚ, ਕਿ ਸਤਿਗੁਰੁ ਜੀ ਪਾਸ ਭਗਤਾਂ ਦੀ ਬਾਣੀ ਮੌਜੂਦ ਸੀ, ਜੋ ਭਰਪੂਰ ਹਿੱਸਾ ਪਾਇਆ ਹੈ, ਉਹ ਪ੍ਰਸ਼ੰਸਾ ਯੋਗ ਹੈ। ਉਹਨਾਂ ਦੀ, ਇਸ ਸਬੰਧ ਵਿਚ ਖੋਜ ਉਤੇ ਆਧਾਰਤ ਇਹ ਚੰਦ ਉਦਾਹਰਣਾਂ ਪੇਸ਼ ਹਨ :—

(1) ਭੈਰਉ ਕਬੀਰ ਜੀ—ਸੁਪਨੇ ਬਿੰਦੁ ਨਾ ਦੇਈ ਝਰਣਾ ॥
ਰਾਮਕਲੀ ਗੁਰੂ ਨਾਨਕ ਜੀ—ਸੁਪਨੇ ਬਿੰਦੁ ਨ ਦੇਈ ਝਰਣਾ ॥

(2) ਗਉੜੀ ਕਬੀਰ ਜੀ—ਸੁਖ ਮਾਗਤ ਦੁਖੁ ਆਗੈ ਆਵੈ ॥ (ਪੰ: 330)
ਗਉੜੀ ਗੁਰੂ ਨਾਨਕ ਦੇਵ ਜੀ—ਸੁਖੁ ਮਾਂਗਤ ਦੁਖੁ ਆਗਲ ਹੋਇ ॥ (ਪੰ: 222)

(3) ਭਗਤ ਕਬੀਰ ਜੀ :—
ਕਬੀਰ ਮੁਕਤਿ ਦੁਆਰਾ ਸੰਕੁੜਾ, ਰਾਈ ਦਸਵੈ ਭਾਇ ॥
ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉ ਕਰਿ ਜਾਇ ॥
ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੧॥4॥

### ਸ੍ਰੀ ਗੁਰੂ ਅਮਰ ਦਾਸ ਜੀ :-

ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ (ਨੰਨ੍ਹਾ, ਛੋਟਾ) ਹੋਇ ਸੁ ਜਾਇ ॥
ਹਉਮੈ ਮਨੁ ਅਸਥੂਲੁ ਹੈ, ਕਿਉ ਕਰਿ ਵਿਚੁਦੇ ਜਾਇ ॥
ਸਤਿਗੁਰੂ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥
ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥ (ਪੰ: 510)

(4) ਸੋਰਠਿ ਨਾਮਦੇਵ ;-ਜਬ ਦੇਖਾ ਤਬ ਗਾਵਾ ॥
ਸੋਰਠਿ ਗੁਰੂ ਨਾਨਕ ;-ਜਾ ਤਿਸੁ ਭਾਵਾ ਤਦ ਹੀ ਗਾਵਾ ॥

(5) ਭੈਰਉ ਨਾਮਦੇਵ ਜੀ ;-ਸੰਡਾ ਮਰਕਾ ਜਾਇ ਪੁਕਾਰੇ ॥
ਭੈਰਉ, ਗੁਰੂ ਅਮਰਦਾਸ ਜੀ :-ਸੰਡਾ ਮਰਕਾ ਸਭੁ ਜਾਇ ਪੁਕਾਰੇ ॥

(6) ਸੂਹੀ ਲਲਤਿ, ਫਰੀਦ ਜੀ :-
ਮੈ ਜਾਣਿਆ ਵਡਹੰਸੁ ਹੈ, ਤਾਂ ਮੈ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ, ਜਨਮਿ ਨ ਭੇੜੀ ਅੰਗੁ ॥

ਮ. ੧ ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਧਰੇ ॥
ਜਾ ਤਿਸੁ ਭਾਵੈ ਨਾਨਕਾ, ਕਾਗਹੁ ਹੰਸ ਕਰੇ ॥

ਸ਼ੇਖ ਫਰੀਦ ;-ਫਰੀਦਾ ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥12॥
ਮ. ੩ :-ਫਰੀਦਾ, ਕਾਲੀ ਧਉਲੀ ਸਾਹਿਬ ਸਦਾ ਹੈ, ਜੇ ਕੋ ਚਿਤਿ ਕਰੇ ॥

ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥
ਇਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥13॥

ਨੋਟ :—ਇਹ ਗੱਲ ਵੀ ਵੀਚਾਰਨ ਯੋਗ ਹੈ ਕਿ ਫਰੀਦ ਜੀ ਦੇ 130 ਸਲੋਕਾਂ ਵਿਚ 18 ਸਲੋਕ ਪਹਿਲੀ, ਤੀਜੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਜੀ ਨੇ ਸੋਧ ਤੇ ਸੰਕੇਤ ਵਜੋਂ ਅੰਕਿਤ ਕੀਤੇ ਹਨ, ਅਤੇ ਸ਼ੇਖ ਜੀ ਦੇ ਚੌਹਾਂ ਸ਼ਬਦਾਂ ਵਿਚੋਂ ਇਕ ਸੂਹੀ ਰਾਗ ਵਿਚ "ਬੇੜਾ ਬੰਧਿ ਨ ਸਕਿਓ" (ਫਰੀਦ ਜੀ) ਦੇ ਸਬੰਧ ਵਿੱਚ "ਜਪ ਤਪ ਕਾ ਬੰਧੁ ਬੇੜੁਲਾ" (ਮ: ੧) ਵਿਸ਼ੇਸ਼ ਤੌਰ ਤੇ ਨੋਟ ਕਰਨ ਯੋਗ ਹੈ ।

ਕਦੀ ਕਦਾਈਂ ਇਕ ਅੱਧਾ ਵਿਦਵਾਨ (ਜਿਵੇਂ ਕਿ ਗਿਆਨੀ ਗੁਰਦਿਤ ਸਿੰਘ ਜੀ), ਇਤਿਹਾਸਕ ਹਕੀਕਤਾਂ ਨੂੰ ਨਜ਼ਰ-ਅੰਦਾਜ਼ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫਰੀਦ ਜੀ ਦੇ ਨਾਂ-ਹੇਠ ਆਈ ਬਾਣੀ ਨੂੰ ਉਨ੍ਹਾਂ ਦੇ ਗੱਦੀ ਨਸ਼ੀਨ ਸ਼ੇਖ ਬ੍ਰਹਮ ਨਾਲ ਜੋੜਦਾ ਹੈ । ਪਰ ਇਹ ਦਾਅਵਾ ਪਰਖ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ । ਪ੍ਰੋ: ਸਾਹਿਬ ਸਿੰਘ, ਡਾ. ਮੋਹਨ ਸਿੰਘ, ਡਾ. ਦੀਵਾਨ ਸਿੰਘ ਅਤੇ ਪ੍ਰਿੰ: ਗੁਰਬਚਨ ਸਿੰਘ "ਤਾਲਿਬ", ਇਸ ਵੀਚਾਰ ਨਾਲ ਸਹਿਮਤੀ ਪ੍ਰਗਟ ਨਹੀਂ ਕਰਦੇ । ਸ਼ੇਖ ਫਰੀਦ ਸ਼ਕਰਗੰਜ ਦਾ 800 ਸਾਲਾ ਜਨਮ ਦਿਨ ਸੰਨ 1975 ਵਿੱਚ ਮਨਾਇਆ ਗਿਆ ਅਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਲੋਂ ਉਹਨਾਂ ਦੀ ਸਿਮ੍ਰਤੀ ਵਿੱਚ ਇਕ ਪੁਸਤਕ ਛਾਪੀ ਗਈ, ਜਿਸ ਵਿੱਚ ਹੇਠ ਲਿਖੇ ਵਿਦਵਾਨਾਂ ਨੇ ਆਪਣੇ ਆਪਣੇ ਲੇਖ ਦੁਆਰਾ ਇਹ ਸਿੱਧ ਕੀਤਾ ਹੈ ਕਿ ਇਸ ਬਾਣੀ ਦੇ ਰੱਚਿਤਾ ਸ਼ੇਖ ਫਰੀਦ ਸ਼ਕਰਗੰਜ ਹੀ ਹਨ :-



1. ਡਾ. ਰਾਮ ਚੰਦ ਪਾਲ (ਵਾਈਸ-ਚਾਂਸਲਰ)
2. ਡਾ. ਸੁਰਿੰਦਰ ਸਿੰਘ "ਕੋਹਲੀ"
3. ਡਾ. ਜੀਤ ਸਿੰਘ ਸੀਤਲ
4. ਡਾ. ਸਾਧੂ ਰਾਮ ਸ਼ਾਰਦਾ
5. ਡਾ. ਦੀਵਾਨ ਸਿੰਘ
6. ਡਾ. ਮਨਮੋਹਨ ਸਿੰਘ
7. ਡਾ. ਤਰਲੋਚਨ ਸਿੰਘ
8. ਪ੍ਰੋ: ਰਾਮ ਸਿੰਘ
9. ਡਾ. ਤਾਰਨ ਸਿੰਘ
10. ਡਾ. ਕਰਤਾਰ ਸਿੰਘ "ਸੂਰੀ"
11. ਡਾ. ਅਤਰ ਸਿੰਘ
12. ਡਾ. ਦਲੀਪ ਸਿੰਘ "ਦੀਪ"
13. ਡਾ. ਰਤਨ ਸਿੰਘ ਜੱਗੀ
14. ਡਾ. ਪ੍ਰੇਮ ਪ੍ਰਕਾਸ਼ ਸਿੰਘ
15. ਡਾ. ਗੁਰਚਰਨ ਸਿੰਘ
16. ਡਾ. ਹਰਨਾਮ ਸਿੰਘ "ਸ਼ਾਨ"

(ਨੋਟ :—ਹੁਣ ਤਾਂ ਪ੍ਰੋ: ਖਲੀਲ ਅਹਿਮਦ ਨਿਜ਼ਾਮੀ, ਸਾਬਿਕ ਵਾਈਸ ਚਾਂਸਲਰ, "ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ (ਯੂ.ਪੀ.) ਵੀ, ਇਸ ਤੱਥ ਨੂੰ ਮੰਨ ਗਏ ਹਨ । ਵੇਖੋ, ਉਨ੍ਹਾਂ ਦਾ ਪੱਤਰ, ਮੇਰੀ ਪੁਸਤਕ" "ਸਿੱਖ ਧਰਮ ਦੀ ਵਿਸ਼ਵ-ਵਿਆਪਕਤਾ" ਦੇ ਪੰਨਾ 79 ਉੱਤੇ)

## ਗੁਰਬਾਣੀ ਦੀ ਸੰਪਾਦਨ ਵਿਧੀ :—

ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਵੱਡ-ਅਕਾਰੀ ਗ੍ਰੰਥ, ਜਿਸ ਦਾ ਗਿਆਨ, ਹਮੇਸ਼ਾਂ

ਹਮੇਸ਼ਾਂ ਲਈ, ਮਨੁਖ ਦੀਆਂ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਆਰਥਿਕ ਸਮੱਸਿਆਵਾਂ ਦੇ ਕੁਲੀ ਹੱਲ ਦਾ ਜ਼ਾਮਨ ਹੋਵੇ, ਦੇ ਪਵਿੱਤਰ ਕਲਾਮ ਨੂੰ ਇਕੱਤਰ ਰਚਨਾ ਕਠਿਨ ਸੀ, ਤਾਂ ਇਨ੍ਹਾਂ ਦੈਵੀ ਰਚਨਾਵਾਂ ਨੂੰ ਵਿਸ਼ੇਸ਼ ਜੋੜਾਂ, ਸ਼ੈਲੀ ਤੇ ਵਿਆਕਰਣਕ ਨੇਮਾਂ ਹੇਠ ਵਿਉਂਤ-ਬੱਧ ਕਰਕੇ ਸੰਪਾਦਨ ਕਰਨਾ ਘੱਟ ਬਿਖਮ ਨਹੀਂ ਸੀ । "ਗੁਰਬਾਣੀ-ਵਿਆਕਰਣ", ਦੇ ਲੱਭੇ ਜਾਣ ਉਪ੍ਰੰਤ, ਹੁਣ ਇਕ ਤੋਂ ਵੱਧ ਅਰਥ ਕਰਨ ਵਾਲਿਆਂ ਦਾ ਖਾਤਮਾ ਹੋ ਗਿਆ ਹੈ ।

ਜਿਸ ਪ੍ਰਬੀਨਤਾ ਤੇ ਮੌਲਿਕ ਸੰਪਾਦਨ-ਕਲਾ, ਢੰਗ ਨਾਲ, ਸ਼ਾਂਤੀ-ਪੁੰਜ, ਪੰਚਮ ਸਤਿਗੁਰੂ ਜੀ ਨੇ, ਮਨੁੱਖ-ਮਾਤ੍ਰ ਦੀ ਸਦੀਵੀ ਭਲਾਈ ਤੇ ਅਗਵਾਈ ਲਈ, ਗੁਰਦੁਆਰਾ ਰਾਮਸਰ ਦੇ ਅਸਥਾਨ ਉਤੇ, ਇਹ ਅਦੁੱਤੀ ਕਾਰਜ ਸੰਨ 1604 ਨੂੰ ਸਿਰੰਜਾਮ ਦਿੱਤਾ, ਉਹ ਆਪ ਜਿਹੇ ਦੈਵੀ, ਸਰਬ-ਸਾਂਝੇ, ਬ੍ਰਹਮ ਗਿਆਨੀ, ਬਾਣੀ ਦੇ ਬੋਹਿਥ ਅਤੇ ਪ੍ਰਤੱਖ ਹਰੀ-ਸਰੂਪ ਵਿਅਕਤੀ ਦੇ ਹਿੱਸੇ ਹੀ ਆ ਸਕਦਾ ਸੀ ।

## ਰਾਗ-ਬੱਧ ਤੇ ਰਾਗ-ਮੁਕਤ ਬਾਣੀ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸੰਗ੍ਰਹਿ ਗੁਰੂਆਂ, ਸੂਫੀ ਸੰਤਾਂ, ਭਗਤਾਂ, ਭੱਟਾਂ, ਰਬਾਬੀਆਂ ਅਤੇ ਤੀਜੇ ਗੁਰਦੇਵ ਦੇ ਪੜਤਰੇ, ਸੁੰਦਰਜੀ, ਦੀਆਂ ਰਚਨਾਵਾਂ ਉਤੇ ਨਿਰਭਰ ਹੈ । ਗੁਰੂ ਗ੍ਰੰਥ ਸਾਹਿਬ ਦੀ ਬਹੁਤੀ ਬਾਣੀ, 1343 ਪੰਨੇ, ਰਾਗ ਪ੍ਰਬੰਧ ਵਿਚ ਹੈ । ਇਨ੍ਹਾਂ ਦੀ ਕੁੱਲ ਗਿਣਤੀ ਇਕੱਤੀ ਬਣਦੀ ਹੈ । ਇਨ੍ਹਾਂ ਤੋਂ ਬਿਨਾਂ ਗਿਆਰਾਂ ਮਿਲਵੇਂ ਰਾਗ-ਲਲਿਤ, ਆਸਾਵਰੀ, ਹਿੰਡੋਲ, ਭੋਪਾਲੀ, ਬਿਭਾਸ ਅਤੇ ਕਾਫੀ ਮਿਲਾ ਕੇ ਇਹ ਕੁਲ ਗਿਣਤੀ 48 ਬਣਦੀ ਹੈ । ਰਾਗ-ਮੁਕਤ ਬਾਣੀ ਦੇ ਕੇਵਲ 86 ਪੰਨੇ ਹਨ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

ਜਪੁ,—8 ਪੰਨੇ,

ਸਲੋਕ ਸਹਿਸਕ੍ਰਿਤੀ—1352 ਪੰਨੇ ਤੋਂ 1429 ਪੰਨੇ ਤੱਕ, ਗਾਥਾ, ਫੁਨਹੇ, ਚਉਬੋਲੇ, ਕਬੀਰ ਜੀ, ਤੇ ਫਰੀਦ ਜੀ ਦੇ ਸਲੋਕ, ਸਵੱਈਏ, ਸਲੋਕ ਵਾਰਾਂ ਤੇ ਵਧੀਕ ਆਦਿ ਬਾਣੀਆਂ, 78 ਪੰਨੇ ਹਨ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਦੀ ਤਰਤੀਬ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਵਿੱਚ ਸੰਪੂਰਣ ਮੰਗਲ ਅਥਵਾ ਮੂਲ ਮੰਤ੍ਰ (ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ) ਹੈ, ਉਪ੍ਰੰਤ ਜਪੁ (ਜੀ) ਸਾਹਿਬ ਦੀਆਂ 38 ਪੌੜੀਆਂ ਜਿਨ੍ਹਾਂ ਦੇ ਆਦਿ ਅੰਤ ਇਕ ਇੱਕ ਸਲੋਕ ਹੈ । ਫੇਰ, "ਸੋਦਰੁ" ਦੇ ਪੰਜ ਸ਼ਬਦ ਹਨ ਅਤੇ ਚਾਰ ਸ਼ਬਦ ਹਨ "ਸੋ ਪੁਰਖੁ" ਦੇ । ਇਸ ਉਪ੍ਰੰਤ ਪੰਜ ਸ਼ਬਦ ਹਨ ਸੋਹਿਲੇ ਦੇ । ਇਨ੍ਹਾਂ ਤਿੰਨਾਂ ਰਚਨਾਵਾਂ ਵਿਚ ਪਹਿਲੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਕ੍ਰਮਵਾਰ ਸੱਤ, ਚਾਰ, ਤੇ ਤਿੰਨ ਸ਼ਬਦ ਹਨ । ਪੰਨਾ 14 ਤੋਂ, ਸ੍ਰੀ ਰਾਗੁ ਆਰੰਭ ਹੁੰਦਾ ਹੈ । ਸ੍ਰੀ ਗੁਰੂ ਗ੍ਰੰਥ ਜੀ ਵਿਚ ਆਏ ਇਕੱਤੀ ਰਾਗਾਂ ਦੀ

ਆਪਣੀ ਮਾਲਾ (ਤਰਤੀਬ) ਹੈ, ਜੋ "ਸ੍ਰੀ ਰਾਗੁ" ਤੋਂ ਆਰੰਭ ਹੁੰਦੀ ਹੈ।

## ਹਰੇਕ ਰਾਗੁ ਵਿਚ ਬਾਣੀ ਦੀ ਤਰਤੀਬ ਇਸ ਪ੍ਰਕਾਰ ਹੈ :-

**ਸ਼ਬਦ,** ਅਸਟਪਦੀਆਂ, ਛੰਤ, ਵਾਰ ਅਤੇ ਭਗਤਾਂ ਦੀਆਂ ਰਚਨਾਵਾਂ। ਇਹ ਸ਼ਬਦ ਤੇ ਅਸਟਪਦੀਆਂ ਆਦਿ ਵੀ, ਗੁਰੂ ਵਿਅਕਤੀਆਂ ਦੇ ਕ੍ਰਮ ਅਨੁਸਾਰ ਹਨ। ਹਰੇਕ ਸੈੱਟ ਵਿਚ ਪਹਿਲਾਂ, ਪਹਿਲੇ ਸਤਿਗੁਰਾਂ ਦੀ, ਫੇਰ ਤੀਜੇ ਸਤਿਗੁਰਾਂ ਅਤੇ ਫੇਰ ਚੌਥੇ ਤੇ ਪੰਜਵੇਂ ਸਤਿਗੁਰੂ ਸਾਹਿਬਾਨ ਦੀ ਬਾਣੀ ਆਉਂਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੇਵਲ 62 ਸਲੋਕ ਹੀ ਰਚੇ, ਜੋ ਕੁਝ ਇੱਕ ਵਾਰਾਂ ਦੀਆਂ ਪਉੜੀਆਂ ਨਾਲ ਸਸ਼ੋਭਤ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ 15 ਰਾਗਾਂ ਵਿਚ 59 ਸ਼ਬਦ ਉਚਾਰੇ ਹਨ। ਆਖਰੀ ਰਾਗੁ, ਜੈਜਾਵੰਤੀ ਵਿਚ ਕੇਵਲ ਆਪ ਜੀ ਦੇ ਹੀ, **ਚਾਰ ਸ਼ਬਦ ਵਿਦਮਾਨ ਹਨ।** ਬਾਕੀ 14 ਰਾਗਾਂ ਵਿਚ 55 **ਸ਼ਬਦ** ਸ੍ਰੀ ਗੁਰੂ ਅਰਜੁਨ ਦੇਵ ਜੀ ਦੇ "ਸ਼ਬਦਾਂ" ਤੋਂ ਪਿਛੋਂ, ਅਤੇ 57 ਸਲੋਕ, ਅੰਤ ਵਿਚ ਮੁੰਦਾਵਣੀ ਤੋਂ ਪਹਿਲਾਂ ਸੁਸ਼ੋਭਿਤਮਾਨ ਹਨ।

## ਤਰਤੀਬ ਬਾਣੀ ਭਗਤਾਂ ਦੀ :-

ਭਗਤਾਂ ਦੀ ਬਾਣੀ ਅੰਕਿਤ ਕਰਨ ਵੇਲੇ, ਉਨ੍ਹਾਂ ਦੀ ਜਗਤ-ਫੇਰੀ ਦੇ ਕਾਲ ਨੂੰ ਮੁਖ ਨਹੀਂ ਰਖਿਆ ਗਿਆ, ਸਗੋਂ ਇਹ ਤਰਤੀਬ, ਵਧੇਰੇ ਕਰਕੇ, ਬਾਣੀ ਦੀ ਬਹੁਲਤਾ ਉਤੇ ਨਿਰਭਰ ਹੈ :

ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਤੇ ਫਿਰ ਤ੍ਰਿਲੋਚਨ ਜੀ ਜਾਂ ਹੋਰ ਭਗਤਾਂ ਵਿਚੋਂ ਕਿਸੇ ਦੀ ਬਾਣੀ ਅੰਕਿਤ ਮਿਲਦੀ ਹੈ।

## ਭੱਟਾਂ ਦੀ ਬਾਣੀ :-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਿਗੁਰਾਂ ਦੀ ਆਪਣੀ ਧੁਰ ਕੀ ਬਾਣੀ ਤੋਂ ਛੁੱਟ, ਜਿਥੇ ਦੇਸ਼ ਭਰ ਦੇ ਡੇਢ ਕੁ ਦਰਜਨ ਮਹਾਨ ਭਗਤਾਂ ਤੇ ਸੂਫੀਆਂ ਦੀ ਸੰਤ-ਬਾਣੀ ਦਰਜ ਹੈ, ਉਥੇ ਗਿਆਰਾਂ ਭੱਟਾਂ ਵਲੋਂ ਉਚਾਰੇ ਗਏ ਸਵੱਯਾਂ ਦਾ ਵੀ ਖਾਸ ਅਸਥਾਨ ਹੈ। ਇਹ ਬਾਣੀ ਆਪਣੇ ਢੰਗ ਨਾਲ, ਇਤਿਹਾਸਕ ਤੇ ਸਿਧਾਂਤਕ ਪੱਖੋਂ, ਸਤਿਗੁਰੂਆਂ ਦੀਆਂ ਅਤਿ ਉੱਤਮ ਤੇ ਦੈਵੀ ਸਖਸ਼ੀਅਤਾਂ ਨੂੰ ਚਿੱਤਰਦੀ ਹੈ।

ਭੱਟਾਂ ਦੀ ਗਿਣਤੀ ਉਹਨਾਂ ਵਲੋਂ ਉਚਾਰੇ ਗਏ ਸਵੱਯਾਂ ਤੇ ਛੰਦਾਂ ਦੇ ਅੰਤ ਵਿਚ ਦਿੱਤੇ ਗਏ ਅੰਕਾਂ ਦੇ ਜੋੜਾਂ (ਜੁਮਲਿਆਂ) ਅਨੁਸਾਰ ਗਿਆਰਾਂ ਬਣਦੀ ਹੈ, ਅਤੇ ਕਿਵੇਂ ਵੀ, ਪੁਰਾਣੇ ਚਲੇ ਆ ਰਹੇ ਵਿਸ਼ਵਾਸ ਅਨੁਸਾਰ 10,13,17 ਜਾਂ 19 ਨਹੀਂ। ਜੇ ਵੱਖ ਵੱਖ ਗਿਣਤੀ ਵਿਚ ਦਿੱਤੇ ਸਾਂਝੇ ਨਾਵਾਂ ਨੂੰ ਇਕ ਥਾਂ ਕਰ ਲਈਏ ਤਾਂ ਇਹ ਗਿਣਤੀ 22 ਹੋ ਜਾਂਦੀ ਹੈ, ਜੋ ਕਿਸੇ ਤਰ੍ਹਾਂ ਵੀ ਦਰੁਸਤ ਨਹੀਂ। ਹਾਂ, ਗਿਆਰਾਂ ਭੱਟਾਂ ਦੇ ਨਾਮ ਇਸ ਪ੍ਰਕਾਰ ਹਨ।

(1) ਕਲਸਹਾਰ (ਕਲ ਜਾਂ ਟਲ) (2) ਜਾਲਪ (ਜਲੇ) (3) ਕੀਰਤ (4) ਭਿੱਖਾ (5) ਸਲ੍ਯ (6) ਭਲ੍ਯ (7) ਨਲ੍ਯ (8) ਗਯੰਦ (9) ਮਥਰਾ (10) ਬਲ੍ਯ (11) ਹਰਿਬੰਸ।

ਉਪ੍ਰੋਕਤ ,ਸਾਰੇ ਭੱਟ, ਕਲਸਹਾਰ ਭੱਟ ਦੀ ਜਥੇਦਾਰੀ ਹੇਠ ਇਕੱਠੇ ਹੀ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਹਜ਼ੂਰੀ ਵਿਚ, ਸ੍ਰੀ ਗੋਇੰਦਵਾਲ ਸਾਹਿਬ, ਉਸ ਸਮੇਂ ਹਾਜ਼ਰ ਹੋਏ, ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ, ਸ੍ਰੀ ਗੋਇੰਦਵਾਲ ਸਾਹਿਬ ਵਿਖੇ, ਜੋਤੀ ਜੋਤ ਸਮਾਇਆਂ ਅਜੇ ਥੋੜੇ ਹੀ ਦਿਨ ਹੋਏ ਸਨ। ਭੱਟਾਂ ਨੇ ਆਪਣੀ ਬਾਣੀ ਵਿਚ ਕਿਤੇ ਵੀ ਕਰਤਾਰਪੁਰ ਸਾਹਿਬ, ਖਡੂਰ ਸਾਹਿਬ, ਜਾਂ ਸ੍ਰੀ ਅੰਮ੍ਰਿਤਸਰ ਦਾ ਜ਼ਿਕਰ ਨਹੀਂ ਕੀਤਾ, ਜਦ ਕਿ ਭੱਟ ਨਲ੍ਯ ਨੇ ਸਾਫ ਤੌਰ ਤੇ ਗੋਇੰਦਵਾਲ ਦਾ ਜ਼ਿਕਰ ਇਹਨਾਂ ਸ਼ਬਦਾਂ ਵਿਚ ਕੀਤਾ ਹੈ :

ਗੋਬਿੰਦ ਵਾਲੁ ਗੋਬਿੰਦ ਪੁਰੀਸਮ, ਜਲੁਨ ਤੀਰਿ ਬਿਪਾਸ ਬਨਾਯਉ ॥
(ਭਾਵ ਅਰਥ :-(ਸ੍ਰੀ ਗੁਰੂ ਅਮਰਦਾਸ ਜੀ ਨੇ) ਬੈਕੁੰਠ ਵਰਗਾ ਗੋਇੰਦਵਾਲ, ਬਿਆਸ ਦੇ ਕੰਢੇ ਉਤੇ ਬਣਾ ਦਿਤਾ ਹੈ)

ਭੱਟਾਂ ਦਾ ਸਤਿਗੁਰੂਆਂ ਦੀ ਉਸਤਤਿ ਕਰਨ ਦਾ ਤਰੀਕਾ ਇਉਂ ਹੈ, ਜਿਵੇਂ ਕਿ ਉਹ ਸਬੰਧਤ ਗੁਰੂ ਵਿਅਕਤੀ ਦੀ ਸਰੀਰਕ ਹਜ਼ੂਰੀ ਵਿਚ ਸਨਮੁਖ ਖਲੋਤੇ, ਉਹਨਾਂ ਦੀ ਵਡਿਆਈ ਕਰ ਰਹੇ ਹੋਣ। ਇਸ ਤੋਂ ਸਾਧਾਰਣ ਪਾਠਕ ਨੂੰ ਇਹ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੈ ਕਿ ਅਮਕਾ ਅਮਕਾ ਭੱਟ ਅਮਕੇ ਅਮਕੇ ਜਾਂ ਵੱਖ ਵੱਖ ਗੁਰੂ ਜੀ ਦੇ ਦਰਬਾਰ ਵਿਚ ਹੀ ਹਾਜ਼ਰ ਹੋ ਕੇ, ਮਹਿਮਾ ਕਰ ਰਿਹਾ ਹੈ।

ਅਸੀਂ ਵੇਖਦੇ ਹਾਂ ਕਿ ਇਨ੍ਹਾਂ ਦਾ ਮੁਖੀ, ਭੱਟ ਕਲਸਹਾਰ, ਪੰਜਾਂ ਹੀ ਸਤਿਗੁਰੂਆਂ ਦੀ ਵਡਿਆਈ ਇਉਂ ਕਰਦਾ ਹੈ, ਜਿਵੇਂ ਕਿ ਉਹ ਉਹਨਾਂ ਦੇ ਸਨਮੁਖ ਖਲੋਤਾ, ਸਤਿਗੁਰੂਾਂ ਨੂੰ ਸੰਬੋਧਨ ਕਰ ਰਿਹਾ ਹੋਵੇ। ਹਾਲਾਂਕਿ, ਇਹ ਸੰਭਵ ਨਹੀਂ ਕਿ ਭੱਟ ਕਲਸਹਾਰ ਪੰਜਾਂ ਹੀ ਸਤਿਗੁਰੂਆਂ ਦੇ ਦਰਬਾਰ ਵਿਚ ਹਾਜ਼ਰ ਹੋਇਆ ਹੋਵੇ। ਸਿੱਧੀ ਜਿਹੀ ਗਲ ਹੈ ਕਿ ਪੰਜਵੇਂ ਸਤਿਗੁਰੂ ਜੀ ਦੇ ਦਰਬਾਰ ਵਿਚ ਆਇਆ, ਇਹ ਭੱਟ, ਹੋ ਚੁਕੇ ਪਹਿਲੇ ਦੂਜੇ, ਤੀਜੇ ਤੇ ਚੌਥੇ ਸਤਿਗੁਰੂਆਂ ਦੀ ਵਡਿਆਈ ਤਾਂ ਕਰ ਸਕਦਾ ਹੈ; ਪ੍ਰੰਤੂ ਪਹਿਲੀ ਪਾਤਸ਼ਾਹੀ ਦੇ ਹਜ਼ੂਰ ਹਾਜ਼ਰ ਹੋ ਕੇ, ਦੂਜੇ ਤੇ ਤੀਜੇ ਸਤਿਗੁਰਾਂ ਦੀ ਵਡਿਆਈ ਕਰਨੀ ਸੰਭਵ ਨਹੀਂ।

ਹੋਰ ਵੇਖੋ, ਭੱਟ ਹਰਿਬੰਸ ਮਹਲੇ ਪੰਜਵੇਂ ਦੇ ਸਵੱਯਾਂ ਵਿੱਚ ਕਹਿੰਦਾ ਹੈ ਕਿ ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਸਰੀਰਕ ਤੌਰ ਤੇ ਤਾਂ ਜੋਤੀ ਜੋਤ ਸਮਾ ਗਏ ਹਨ, ਪਰ ਉਹਨਾਂ ਦਾ ਜੱਸ ਸੰਸਾਰ ਵਿਚ ਪਸਰ ਰਿਹਾ ਹੈ। ਇਸ ਲਈ, ਕੌਣ ਕਹਿ ਸਕਦਾ ਹੈ ਕਿ ਉਹ ਹੁਣ ਸਾਥੋਂ ਸਦੀਵੀ ਤੌਰ ਉਤੇ ਵਿਛੜ ਗਏ ਹਨ :

ਮਿਲਿ ਨਾਨਕ, ਅੰਗਦ, ਅਮਰਗੁਰ, ਗੁਰੁ ਰਾਮਦਾਸੁ ਹਰਿ ਪਹਿ ਗਯਉ ॥
'ਹਰਿਬੰਸ', ਜਗਤਿ ਜਸੁ ਸੰਚਰੵਉ, ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥

ਭੱਟ ਨਲ੍ਯ ਦੀ ਗਵਾਹੀ ਅਨੁਸਾਰ, ਇਹ ਭੱਟ, ਇਕੱਠੇ ਹੀ, ਸ੍ਰੀ ਗੁਰੂ ਅਰਜੁਨ ਦੇਵ

ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਸਾਹਿਬ, ਉਸ ਸਮੇਂ ਹਾਜ਼ਰ ਹੋਏ, ਜਦੋਂ ਸ੍ਰੀ ਗੁਰੂ ਰਾਮ ਦਾਸ ਜੀ ਨੂੰ, ਓਥੇ, ਜੋਤੀ ਜੋਤ ਸਮਾਇਆਂ, ਅਜੇ ਥੋੜੇ ਹੀ ਦਿਨ ਹੋਏ ਸਨ। ਉਹ, ਆਪਣੀ ਬਾਣੀ ਵਿਚ ਜਿਹਾ ਕਿ ਪਹਿਲੇ ਜ਼ਿਕਰ ਹੋ ਚੁੱਕਾ ਹੈ, ਸ੍ਰੀ ਕਰਤਾਰਪੁਰ, ਖਡੂਰ ਸਾਹਿਬ ਜਾਂ ਸ੍ਰੀ ਅੰਮ੍ਰਿਤਸਰ ਦਾ ਕਿਤੇ ਜ਼ਿਕਰ ਨਹੀਂ ਕਰਦੇ। ਹਾਂ, ਭੱਟ ਨੱਲ ਗੋਇੰਦਵਾਲ ਦੀ ਉਪਮਾ ਵਿਚ ਇਉਂ ਆਖਦਾ ਹੈ : 'ਗੋਇੰਦਵਾਲੁ, ਗੋਬਿੰਦਪੁਰੀ, ਸਮ, ਜਲੵਨ ਤੀਰ ਬਿਪਾਸ ਬਨਾਯਉ।'

ਭੱਟਾਂ ਨੇ ਆਪਣੀ ਇਹ ਬਾਣੀ ਸ੍ਰੀ ਗੁਰੂ ਜੀ ਦੇ ਹਜ਼ੂਰ ਕੇਵਲ ਉਚਾਰੀ ਹੈ, ਲਿਖੀ ਨਹੀਂ। ਇਸ ਨੂੰ ਪਾਵਨ ਆਦਿ ਬੀੜ ਵਿੱਚ ਚੜ੍ਹਾਉਣ ਦਾ ਕੰਮ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਕੀਤਾ ਜਾਂ ਕਰਵਾਇਆ। ਏਸੇ ਲਈ, ਭੱਟ ਬਾਣੀ ਦੀ ਲਿਖਤ ਦੇ ਵੀ ਉਹੀ ਵਯਾਕਰਣਿਕ ਨੇਮ ਹਨ, ਜੋ ਸਤਿਗੁਰਾਂ ਦੀ ਆਪਣੀ ਬਾਣੀ ਦੇ। ਭੱਟਾਂ ਦੇ ਸਵੱਯਾਂ ਦੀ ਕੁਲ ਗਿਣਤੀ 123 ਹੈ।

ਵਾਰਾਂ :-

ਗੁਰੂ ਵਿਅਕਤੀਆਂ ਦੀ ਬਾਣੀ ਵਿਚ ਸ਼ਬਦਾਂ, ਅਸਟਪਦੀਆਂ, ਛੰਤਾਂ, ਵਾਰਾਂ, ਥਿੱਤਾਂ, ਪੱਟੀਆਂ, ਬਾਰਹਮਾਹ ਤੇ ਬਾਵਨ ਅੱਖਰੀ ਆਦਿ ਤੋਂ ਬਿਨਾ 22 ਵਾਰਾਂ ਵੀ ਸ਼ਾਮਲ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਗੁਰੂ ਨਾਨਕ ਦੇਵ ਜੀ, ਤਿੰਨ ਵਾਰਾਂ : ਰਾਗੁ ਮਾਝ, ਆਸਾ ਤੇ ਮਲ੍ਹਾਰ।
2. ਗੁਰੂ ਅਮਰਦਾਸ ਜੀ, ਚਾਰ ਵਾਰਾਂ : ਰਾਗ ਗੂਜਰੀ, ਸੂਹੀ, ਰਾਮਕਲੀ, ਮਾਰੂ
3. ਗੁਰੂ ਰਾਮ ਦਾਸ ਜੀ, ਅੱਠ ਵਾਰਾਂ : ਰਾਗੁ ਸ੍ਰੀ, ਗਉੜੀ, ਬਿਹਾਗੜਾ, ਵਡਹੰਸ ਸੋਰਠਿ ਬਿਲਾਵਲੁ, ਸਾਰੰਗੁ ਤੇ ਕਾਨੜਾ।
4. ਗੁਰੂ ਅਰਜੁਨ ਦੇਵ ਜੀ, ਛੇ ਵਾਰਾਂ : ਰਾਗੁ ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤੁ।

ਸੱਤੇ ਬਲਵੰਡ ਦੀ ਇਕ ਵਾਰ (8 ਪਉੜੀਆਂ) ਰਾਗੁ ਰਾਮਕਲੀ ਵਿਚ ਅੰਕਿਤ ਹੈ। ਰਾਗਾਂ ਅਨੁਸਾਰ ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਗਉੜੀ-2, ਗੂਜਰੀ-2, ਰਾਮਕਲੀ-3, ਮਾਰੂ-2, ਬਾਕੀ ਵਾਰਾਂ, ਇਨਾਂ 13 ਰਾਗਾਂ ਵਿਚ, ਇਕ ਇਕ ਕਰਕੇ, ਅੰਕਿਤ ਹਨ :

ਸ੍ਰੀ ਰਾਗੁ, ਮਾਝੁ, ਆਸਾ, ਬਿਹਾਗੜਾ, ਵਡਹੰਸੁ, ਸੋਰਠਿ, ਜੈਤਸਰੀ, ਸੂਹੀ, ਬਿਲਾਵਲੁ ਬਸੰਤੁ, ਸਾਰੰਗੁ, ਮਲਾਰੁ, ਕਾਨੜਾ।

ਏਥੇ ਇਹ ਗਲ ਵੀ ਨੋਟ ਕਰਨ ਵਾਲੀ ਹੈ ਕਿ 'ਸੱਤੇ ਬਲਵੰਤ' ਦੀ ਵਾਰ ਅਤੇ ਰਾਗ ਬਸੰਤੁ ਦੀ ਵਾਰ ਤੋਂ ਬਿਨਾਂ, ਬਾਕੀ ਹਰੇਕ ਵਾਰ ਦੀਆਂ ਪਉੜੀਆਂ ਤੋਂ ਪਹਿਲਾਂ ਵੱਖ ਵੱਖ ਗੁਰ ਵਿਅਕਤੀਆਂ ਦੇ ਸਲੋਕ ਦਰਜ ਹਨ। ਕਿਤੇ, ਇਹ ਸਲੋਕ ਉਸੇ ਗੁਰੂ ਦੇ ਹਨ, ਜਿਸ ਦੀ ਕਿ ਉਹ ਵਾਰ ਹੈ; ਕਿਤੇ ਰਲਵੇਂ ਮਿਲਵੇਂ ਅਤੇ ਕਿਤੇ ਦੂਸਰੇ ਗੁਰੂ

ਵਿਅਕਤੀਆਂ ਦੇ । ਰਾਗਾਂ ਵਿੱਚ ਇਹ ਸਲੋਕ ਸ਼ਾਮਿਲ ਕਰਨ ਦਾ ਉਪਕਾਰ, ਪੰਜਵੇਂ ਪਾਤਸ਼ਾਹ ਨੇ ਸੰਪਾਦਨਾ ਸਮੇਂ ਕੀਤਾ ।

ਬਾਈ ਵਾਰਾਂ ਵਿਚੋਂ, ਨੌਂ ਦੇ ਮੁੱਢ ਵਿੱਚ, ਜੋਧਿਆਂ ਦੀਆਂ ਵਾਰਾਂ ਦੇ ਨਾਉਂ ਦੇ ਕੇ, ਸੰਕੇਤ ਦਿੱਤਾ ਗਿਆ ਹੈ ਕਿ ਸੰਬੰਧਿਤ ਵਾਰ ਦੀਆਂ ਪੌੜੀਆਂ ਨੂੰ ਅਮਕੇ ਜੋਧੇ ਦੀ ਵਾਰ ਦੀ ਧੁਨਿ ਉਤੇ ਗਾਉਣਾ ਹੈ । ਮਹਾਂਕੋਸ਼ ਦੇ ਕਰਤਾ ਲਿਖਦੇ ਹਨ, "ਬਹੁਤ ਲੇਖਕਾਂ ਨੇ ਲਿਖਿਆ ਹੈ ਕਿ ਧੁਨੀਆਂ ਛੇਵੇਂ ਸਤਿਗੁਰੂ ਨੇ ਚੜ੍ਹਾਈਆਂ ਹਨ, ਪਰ, ਇਹ ਅੱਸਤਿ ਹੈ । ਸ੍ਰੀ ਕਰਤਾਰਪੁਰ ਵਾਲੀ "ਪਾਵਨ ਆਦਿ ਬੀੜ" ਵਿੱਚ ਇਹ ਧੁਨੀਆਂ ਉਸੇ ਲਿਖਤ ਵਿਚ ਮੌਜੂਦ ਹਨ, ਜਿਸ ਵਿਚ ਲਿਖਾਰੀ ਨੇ ਬਾਣੀ ਲਿਖੀ ਹੈ । ਭਾਵ, ਇਹ ਕਾਰਜ ਵੀ ਪੰਜਵੇਂ ਗੁਰੂ ਜੀ ਨੇ ਹੀ ਕੀਤਾ, ਕਰਵਾਇਆ।"

## ਅੰਕ-ਪ੍ਰਬੰਧ :-

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਅੰਕਾਂ ਦੀ ਖਾਸ ਮਹੱਤਤਾ ਹੈ । ਇਹ ਅੰਕ ਦੋ ਪ੍ਰਕਾਰ ਦੇ ਹਨ : ਇਕ ਉਹ ਜੋ ਹਰੇਕ ਸ਼ਬਦ, ਅਸਟਪਦੀ ਤੇ ਛੰਤ ਦੇ ਬੰਦਾਂ ਤੇ ਪੌੜੀਆਂ ਆਦਿ ਦੇ ਬਾਅਦ ਗਿਣਤੀ ਵਜੋਂ ਆਉਂਦੇ ਹਨ, ਅਤੇ ਦੂਸਰੇ ਉਹ ਜੋ ਸ਼ਬਦਾਂ ਆਦਿ ਦੇ ਅੰਤ ਵਿੱਚ, **ਵੱਡੇ ਜੋੜਾਂ ਅਥਵਾ ਗਿਣਤੀ ਲਈ ਵਰਤੇ ਗਏ ਹਨ ।**

ਵੇਖੋ : **ਸ੍ਰੀ ਗੁਰੂ ਗ੍ਰੰਥ ਸਾਹਿਬ** ਦਾ ਪੰਨਾ 370, ਰਾਗੁ ਆਸਾ ਘਰ 2, ਮ: 5

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥



ਇਸ ਸੈਟ ਦੇ ਅੰਤ ਵਿੱਚ ਪੰਨਾ 379 ਉਤੇ ਅੰਕ ॥ 4 ॥ 37 ॥ ਲਿਖਿਆ ਹੈ । ਇਥੇ ਇਹ ॥ 4 ॥ ਤਾਂ ਅੰਤਲੇ ਸ਼ਬਦ ਦੇ ਪਦਿਆਂ ਦਾ ਜੋੜ ਹੈ ਤੇ ॥ 37 ॥ ਇਸ ਸੰਗ੍ਰਹਿ ਦੇ ਕੁਲ ਸ਼ਬਦਾਂ ਦਾ ।

## ਇਨ੍ਹਾਂ ਅੰਕਾਂ ਦਾ ਪ੍ਰਯੋਜਨ ਅਤੇ ਲਾਭ :

ਕਈ ਥਾਂਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਅੰਕਾਂ ਦਾ ਭਾਵ ਸਪੱਸ਼ਟ ਕੀਤਾ ਹੈ । ਇਸ ਸੰਬੰਧ ਵਿਚ ਇਹ ਇੱਕ ਉਦਾਹਰਣ ਪੇਸ਼ ਹੈ :

1. ਵੇਖੋ, ਪਾਵਨ ਬੀੜ ਦਾ ਪੰਨਾ 64, ਮਹਲੇ ਪਹਿਲੇ ਦੀਆਂ 17 ਅਸਟਪਦੀਆਂ ਮੁੱਕਣ ਉਪਰੰਤ ਇਹ ਸੰਕੇਤ ਕਰ ਦਿੱਤਾ ਹੈ-॥ 8 ॥ 17 ਮਹਲੇ ਪਹਿਲੇ ਸਤਾਰਹ ਅਸਟਪਦੀਆਂ ।

ਇਨ੍ਹਾਂ ਅੰਕਾਂ ਦਾ ਇਕ ਲਾਭ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਲੱਭਣ ਆਦਿ ਦੀ ਸਹੂਲਤ ਹੁੰਦੀ ਹੈ, ਅਤੇ ਦੂਜਾ ਇਹ ਹੈ ਕਿ ਕਿਸੇ ਵਲੋਂ ਬਾਣੀ ਦੀ ਲਿਖਤ ਵਿੱਚ, ਪਿਛੋਂ, ਕੋਈ ਵਾਧਾ ਘਾਟਾ ਕਰਨ ਦੀ ਗੁੰਜਾਇਸ਼ ਨਹੀਂ ਰਹਿੰਦੀ । ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਲਿਖਤੀ ਬੀੜਾਂ ਵਿੱਚ ਕੁਝ ਸ਼ਬਦਾਂ ਦਾ ਵਾਧਾ ਘਾਟਾ ਕਰਨ ਵਾਲੇ ਲੋਕ, ਇਹ ਵਾਧਾ : **ਸਲੋਕ ਮਹਲਾ 5**

"ਤੇਰਾ ਕੀਤਾ ਜਾਤੋ ਨਾਹੀ......" ਤੋਂ ਬਾਅਦ ਹੀ ਕਰ ਸਕੇ ਹਨ । ਪਾਵਨ

ਬੀੜ ਦੇ ਮੁੱਢਲੇ ਅਥਵਾ ਅਸਲੀ ਸਰੂਪ ਵਿਚ ਇਹ ਸੰਭਵ ਨਹੀਂ ਹੋ ਸਕਿਆ। ਤੀਜਾ ਲਾਭ ਹੈ ਬਾਨੀ ਰਚਣਹਾਰਾਂ ਦੀ ਗਿਣਤੀ ਲਭ ਸੱਕਣੀ, ਜਿਵੇਂ, ਭੱਟਾਂ ਦੀ।

## ਮੰਗਲ-ਪ੍ਰਬੰਧ :

ਧਰਮ-ਗ੍ਰੰਥ ਅਥਵਾ ਹੋਰ ਰਚਨਾਵਾਂ ਦੇ ਆਰੰਭ ਵਿਚ, ਲਿਖਾਰੀ ਵਲੋਂ, ਸਵੈ-ਇਸ਼ਟ ਦੇਵ ਦੀ ਆਰਾਧਨਾ ਵਜੋਂ ਮੰਗਲ (ਮੰਗਲਾਚਾਰ, ਮੰਗਲਚਾਰ, ਮੰਗਲਾਚਰਣ) ਲਿਖਣ ਦਾ ਰਿਵਾਜ਼ ਬੜਾ ਪੁਰਾਣਾ ਹੈ। ਵੇਦਾਂ ਤੇ ਉਪਨਿਸ਼ਦਾਂ ਵਿੱਚ ਇਸ ਦੀ ਵਰਤੋਂ 'ਓਅੰ ਮੰਗਲ' ਕਰਕੇ ਕੀਤੀ ਗਈ ਹੈ ਤੇ ਕੁਰਾਨ ਸ਼ਰੀਫ ਵਿੱਚ 'ਬਿੱਸਮਿੱਲਾ ਹਿਰਹਮਾਨੁੱਰਹੀਮ' ਕਰਕੇ।

ਵਿਦਵਾਨਾਂ ਨੇ ਮੰਗਲਾ ਚਰਣ ਦੇ ਤਿੰਨ ਭੇਦ ਮੰਨੇ ਹਨ :-

1. ਵਸਤੂ ਨਿਰਦੇਸ਼ਾਤਮਿਕ :-ਗ੍ਰੰਥ ਵਿੱਚ ਜਿਸ ਦਾ ਜ਼ਿਕਰ ਕਰਨਾ ਹੈ, ਉਸਦੇ ਹੀ ਗੁਣ ਮਹਿਮਾ, ਲੱਛਣ, ਬੋਧ ਕਰਾਉਣ ਵਾਲਾ ਮੰਗਲ; ਜੈਸੇ—
੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਪ੍ਰਸਾਦਿ, ਗੁਰ।

2. ਅਸ਼ੀਰਵਾਦਾਤਮਿਕ :-ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ, ਜੈਸੇ—ਵਾਹਿਗੁਰੂ ਜੀ ਕੀ ਫਤਹਿ।

3. ਨਮਸਕਾਰਾਤਮਿਕ ;-ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਜੈਸੇ—ਨਮਸਕਾਰ ਗੁਰਦੇਵ ਕੋ...



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਧੇਰੇ ਕਰਕੇ ਵਸਤੂ ਨਿਰਦੇਸ਼ਾਤਮਿਕ ਮੰਗਲ ਦੀ ਵਰਤੋਂ ਹੋਈ ਹੈ।

ਪਾਠ ਕਰਨ ਵਾਲੇ ਸੱਜਣ ਜਾਣਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ, ਜਦ ਕੋਈ ਨਵਾਂ ਰਾਗੁ ਆਰੰਭ ਹੁੰਦਾ ਹੈ; ਜਾਂ ਕਿਸੇ ਗੁਰੂ, ਭਗਤ, ਵਿਅਕਤੀ, ਸ਼ਬਦਾਂ ਦੇ ਸੰਗ੍ਰਹਿ (set) ਅਸਟਪਦੀਆਂ ਤੇ ਘਰੁ ਆਦਿ ਦੀ ਤਬਦੀਲੀ ਹੁੰਦੀ ਹੈ, ਤਾਂ ਆਮ ਕਰਕੇ ਸੰਪੂਰਣ ਜਾਂ ਸੰਖੇਪ ਮੰਗਲ ਦੀ ਵਰਤੋਂ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕੁਲ ਮੰਗਲਾਂ ਦੀ ਗਿਣਤੀ 567 ਹੈ ਅਤੇ ਇਹ ਸ੍ਰੀ ਆਦਿ (ਕਰਤਾਰਪੁਰੀ) ਬੀੜ ਅਨੁਸਾਰ ਇਹਨਾਂ ਪੰਜਾਂ ਰੂਪਾਂ ਵਿੱਚ ਸੁਸ਼ੋਭਤ ਹਨ :

1. ਸੰਪੂਰਨ ਮੰਗਲ : ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ—33 ਵੇਰ
2. ਸੰਖੇਪ ਮੰਗਲ : ੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥—8 ਵੇਰ
3. ,, ,, : ੧ੴ ਸਤਿ ਗੁਰ ਪ੍ਰਸਾਦਿ ॥—522 ਵੇਰ
4. ,, ,, : ੧ੴ ਸਤਿ ਨਾਮੁ ਗੁਰ ਪ੍ਰਸਾਦਿ —2 ਵੇਰ
5. ਅਤਿ ਸੰਖੇਪ ਮੰਗਲ : ੧ੴ (ਪਤ੍ਰਿ ਪੁਸਤਕ ਸੰਧਿਆ-ਸਲੋਕ ਉਪਰੰਤ, 2 ਵੇਰ ਅਤੇ

'ਰਾਗ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ (ਪੰਨਾ 656), 'ਜਬ ਦੇਖਾ ਤਬ ਗਾਵਾ'' ਤੋਂ ਪਹਿਲਾਂ, ੧ਓ ਸਤਿਗੁਰ ਪ੍ਰਸਾਦਿ 'ਮੰਗਲ ਦੀ ਥਾਂ ੧ਓ ਮੰਗਲ ਹੈ।

ਕੁਲ ਜੋੜ-567 ਵੇਰ।

(ਨੋਟ '੧ਓ ਸੰਖੇਪ ਮੰਗਲ ਬਾਰੇ ਵਧੇਰੇ ਤਸੱਲੀ ਲਈ, ਵਾਚੋ : ਪ੍ਰਿੰ. ਜੋਧ ਸਿੰਘ ਦੀ ਪੁਸਤਕ, 'ਕਰਤਾਰਪੁਰੀ ਬੀੜ ਦੇ ਦਰਸ਼ਨ' ਪੰ. 83)

## ਸ੍ਰੀ ਆਦਿ ਬੀੜ ਅਥਵਾ ਪ੍ਰਾਚੀਨ ਹੱਥ-ਲਿਖਤ ਬੀੜਾਂ ਵਿਚ ਮੰਗਲ ਅੰਕਿਤ ਕਰਨ ਦੀ ਵਿਧੀ :

**ਪਹਿਲੀ** : ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਅਤੇ ਉਸੇ ਸਮੇਂ ਦੀਆਂ ਹੋਰ ਅਨੇਕਾਂ ਲਿਖਤੀ ਬੀੜਾਂ ਵਿਚ, ਸੱਜੇ ਪਾਸੇ ਨੂੰ ਸ੍ਰੇਸ਼ਟ ਸਮਝਦਿਆਂ ਹੋਇਆਂ, ਸਾਰੇ ਮੰਗਲ, ਵਰਕੇ ਦੇ ਅੱਧ ਤੋਂ ਸੱਜੇ ਪਾਸੇ, ਰਾਗਾਂ ਦੇ ਸਿਰਲੇਖਾਂ ਨਾਲੋਂ, ਜੋ ਖੱਬੇ ਪਾਸੇ ਦਰਜ ਹਨ, ਪਹਿਲਾਂ ਅੰਕਿਤ ਕੀਤੇ ਗਏ ਹਨ। ਭਾਵ, ਮੰਗਲ ਅਥਵਾ ਮੂਲ ਮੰਤਰ ਨੂੰ ਪਹਿਲ ਦਿਤੀ ਹੈ ਸ੍ਰੀ ਕਰਤਾਰਪੁਰੀ ਆਦਿ ਬੀੜ ਵਿਚੋਂ ਕੇਵਲ ਇੱਕ ਉਦਾਹਰਣ ਪੇਸ਼ ਹੈ :—

ਰਾਗ ਗਉੜੀ ਅਸਪਦੀਆ ੧ਓ ਸਤਿਗੁਰ ਪ੍ਰਸਾਦਿ
ਮਹਲਾ ੧ ਗਉੜੀ ਗੁਆਰੇਰੀ

### ਪਰਖ :

ਜੇ ਉਪ੍ਰੋਕਤ ਸੰਖੇਪ ਮੰਗਲ ਨੂੰ, ਬਿਨਾ ਲਿਖਤ ਸ਼ੈਲੀ ਸਮਝਣ ਦੇ, ਜਿਵੇਂ ਦਰਸ਼ਨ ਦੇ ਰਿਹਾ ਹੈ, ਪੜ੍ਹਿਆ ਜਾਵੇ ਤਾਂ ਇਸ ਦਾ ਅਸ਼ੁੱਧ ਪਾਠ-ਤਰਤੀਬ ਹੋਵੇਗੀ :

'ਰਾਗ ਗਉੜੀ ਅਸਟਪਦੀਆ ੧ਓ ਸਤਿਗੁਰ ਪ੍ਰਸਾਦਿ ॥ ਮਹਲਾ ੧ ਗਉੜੀ ਗੁਆਰੇਰੀ ॥

ਨੋਟ :—ਇਹ ਗਲ ਵੀ ਚੇਤੇ ਰਹੇ ਸ੍ਰੀ ਕਰਤਾਰਪੁਰ ਵਾਲੀ ਪਾਵਨ ਬੀੜ ਵਿੱਚ ਕਿਤੇ ਵੀ 'ਰਾਗੁ ਦਾ ਸਿਰਲੇਖ ਪੰਨੇ ਦੇ ਅੱਧ ਤੋਂ ਸੱਜੇ ਪਾਸੇ, ਅਤੇ ਮੰਗਲ ਅਥਵਾ ਮੂਲ ਮੰਤਰ ਦਾ ਅੱਧ ਤੋਂ ਖੱਬੇ ਪਾਸੇ ਜਾਂ ਹੇਠਾਂ ਅੰਕਿਤ ਹੋਇਆ ਨਹੀਂ ਮਿਲੇਗਾ :

### ਦੂਜੀ ਵਿਧੀ :

ਜਦ ਪਾਵਨ ਬੀੜਾਂ ਦਾ ਕਾਰਜ ਸੂਝਵਾਨ ਪ੍ਰੇਮੀਆਂ ਦੀ ਥਾਂ, ਕਿੱਤਾ ਕਾਰਾਂ (**Professional**) ਲਿਖਾਰੀਆਂ ਦੇ ਹੱਥ ਆ ਗਿਆ ਤਾਂ ਉਨ੍ਹਾਂ ਨੇ ਸਿਰਲੇਖਾਂ ਤੇ ਰਾਗਾਂ ਦੀ, ਸੱਜੇ ਖੱਬੇ ਦੀ ਸਹੀ ਤਰਤੀਬ ਤੇ ਸ਼ੈਲੀ ਨੂੰ, ਬਿਨਾ ਸਮਝੇ, ਉਘੱੜ ਦੁੱਘੜ ਕਰ ਦਿੱਤਾ ਅਤੇ ਬਹੁਤੀ ਥਾਂਈ ਸਿਰਲੇਖ ਨੂੰ, ਮੰਗਲ ਨਾਲੋਂ, ਸਪਸ਼ਟ ਉੱਪਰ ਪਹਿਲ ਦੇ ਦਿੱਤੀ। ਫੇਰ ਕੋਈ ਹਥ-ਲਿਖਤ ਐਸੀ ਬੀੜ ਛਪਾਈ ਨਵਲ ਕਿਸ਼ੋਰ ਪ੍ਰੈਸ, ਲਖਨਾਊ ਦੇ ਹੱਥ ਆ ਗਈ ਅਤੇ ਉਪ੍ਰੰਤ ਲਾਹੌਰ ਦੇ ਛਾਪਕਾਂ ਪਾਸ। ਅਤੇ ਇਹ ਰਾਗ ਦੇ ਸਿਰਲੇਖਾਂ ਦੀ ਤਰਤੀਬ ਉੱਗੜ ਦੁਗੜ ਹੋ ਗਈ, ਕਦੀ ਇਕ ਪਹਿਲਾਂ ਕਦੀ ਦੂਸਰਾ। ਮੰਗਲ ਅਥਵਾ ਮੂਲ-ਮੰਤਰ ਦੇ ਆਦਿ ਵਿੱਚ, ਸਿਰਲੇਖ ਨਾਲੋਂ ਪਹਿਲੇ ਲਿਖੇ ਜਾਣ ਦੀ ਹਕੀਕਤ, ਅਸੀਂ ਸ੍ਰੀ

ਕਰਤਾਰਪੁਰੀ ਆਦਿ ਬੀੜ ਤੋਂ ਇਹ ਨਮੂਨਾ ਤੇ ਅਕੱਟ ਸਬੂਤ ਪੇਸ਼ ਕਰਕੇ ਸਿੱਧ ਕਰਦੇ ਹਾਂ :

ਆ

(ੳ) ਸ੍ਰੀ ਰਾਗੁ ਮਹਲਾ ੩ ਅਸਟਪਦੀ ੴ ਸਤਿਗੁਰ ਪ੍ਰਸਾਦਿ (ਪੰਨਾ 93)

(ਅ) ਗਉੜੀ ਗੁਆਰੇਰੀ ਮਹਲਾ ੴ ਸਤਿਗੁਰ ਪ੍ਰਸਾਦਿ (ਪੰਨਾ 195)

੫

(ੲ) ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲ ਦੀ ਮੌਜ ੴ ਸਤਿਗੁਰ ਪ੍ਰਸਾਦਿ ਦੀ ਕੀ ਧੁਨ ਉੱਪਰ ਗਾਵਣੀ (ਪੰਨਾ 257) ਇਹ ਪੰਨੇ ਛਪੀਆਂ ਬੀੜਾਂ ਦੇ ਹਨ) ।

ਉਪ੍ਰੋਕਤ ਤਿੰਨਾਂ ਉਦਾਹਰਣਾ ਤੋਂ ਹੀ ਇਹ ਗਲ ਸਪਸ਼ਟ ਸਿੱਧ ਹੋ ਜਾਂਦੀ ਹੈ ਕਿ ਸਜੇ ਪਾਸੇ ਮੰਗਲ ਪਹਿਲਾਂ ਅੰਕਿਤ ਕੀਤੇ ਜਾਣ ਦੇ ਕਾਰਨ, 'ਅਸਟਪਦੀਆਂ ਦੇ 'ਅ', ਮਹਲਾ ਦੇ ਅੰਕ '5' ਨੂੰ ਅਤੇ 'ਮੌਜਦੀ' (ਮੌਜੂਦੀ) ਦੀ 'ਦੀ' ਨੂੰ ਉੱਪਰ ਹੇਠਾਂ ਜਾਂ ਦੂਜੀ ਸੱਤਰ ਵਿਚ ਲਿਖਣਾ ਪਿਆ। ਇਸ ਦਾ ਕਾਰਨ ਸੀ ੴ ...... ਮੰਗਲ ਦਾ ਸੱਜੇ ਪਾਸੇ ਪਹਿਲਾਂ ਅੰਕਿਤ ਹੋਣਾ। ਚੇਤੇ ਰਹੇ ਕਿ 'ੴ ਸਤਿਗੁਰ ਪ੍ਰਸਾਦਿ' ਦੇ ਅਗਲੇ ਪਾਸੇ ਕਾਫੀ ਥਾਂ ਖਾਲੀ ਪਈ ਹੈ ਅਤੇ ਇਸ ਨੂੰ ਸਿਰਲੇਖ ਤੋਂ, ਬਾਅਦ ਵਿਚ ਲਿਖੇ ਜਾਣ ਦੀ ਸੂਰਤ ਵਿੱਚ, ਮੰਗਲ ਹੋਰ ਅੱਗੇ ਸਿਰਕਾਇਆ ਜਾ ਸਕਦਾ ਸੀ। ਪ੍ਰੰਤੂ, ਐਸਾ ਨਹੀਂ ਹੋ ਸਕਿਆ; ਥਾਂ ਦੀ ਗੁੰਜਾਇਸ਼ ਹੀ ਨਹੀਂ। (ਵਧੇਰੇ ਵਾਕਫੀ ਲਈ, ਵਾਚੋ ਮੇਰੀ ਪੁਸਤਕ : 'ਗੁਰਬਾਣੀ ਸੰਪਾਦਨ ਨਿਰਣੈ', ਪੰ. 69)

## ਮੰਗਲ ਦੇ ਸਹੀ ਅਸਥਾਨ ਬਾਰੇ ਭਾਈ ਮਨੀ ਸਿੰਘ ਜੀ ਦੀ ਉਗਾਹੀ :



ਭਾਈ ਮਨੀ ਸਿੰਘ ਜੀ, ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਤਿ ਸਮੀਪਤਾ ਪ੍ਰਾਪਤ ਰਹੀ, 'ਮੰਗਲਾਚਾਰ (ਮੂਲ ਮੰਤਰ) ਦੇ ਪਰਮ ਪ੍ਰਥਮ ਅਸਥਾਨ ਬਾਰੇ ,ਜਨਮ ਸਾਖੀ' (ਗਿਆਨ ਰਤਨਾਵਲੀ) ਦੇ ਆਰੰਭ ਵਿੱਚ ਇਉਂ ਸੋਧ ਬਖਸ਼ਦੇ ਹਨ :

ੴ ਸਤਿ ਨਾਮੁ

ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
'ਨਾਮ ਸਭ ਦੇਵਾਂ ਦਾ ਦੇਵ ਹੈ, ਕੋਈ ਦੇਵੀ ਨੂੰ ਮਨਾਂਵਦਾ ਹੈ ॥
ਕੋਈ ਸ਼ਿਵ ਨੂੰ, ਕੋਈ ਗਣੇਸ਼, ਕੋਈ ਹੋਰ ਦੇਵਤਿਆਂ ਨੂੰ ॥
ਗੁਰੂ ਕੇ ਸਿਖ' ਸਤਿਨਾਮ ਨੂੰ ਅਰਾਧਤੇ ਹੈ; ਜਿਸ ਕਰ ਸਭ ਵਿਘਨ ਨਾਸ ਹੋਂਦੇ ਹਨ। ਤਾਂ ਤੇ ਸਤਿ ਨਾਮ ਦਾ ਮੰਗਲਚਾਰ ਆਦਿ ਰੱਖਾ ਗਿਆ ਹੈ ।

ਨੋਟ :—ਜਦ ਕਿੱਤਾਕਾਰ ਤੇ ਹੋਰ ਆਮ ਸ਼ਰਧਾਵਾਨ ਲਿਖਾਰੀਆਂ ਵੱਲੋਂ ਮੰਗਲਾਂ ਅਥਵਾ ਮੂਲ ਮੰਤਰਾਂ ਦੀ ਪਹਿਲੀ ਤਰਤੀਬ ਨੂੰ ਗੁਰੂ ਆਸ਼ੇ ਦੇ ਵਿਰੁਧ, ਵੱਡੀ ਪੱਧਰ ਉਤੇ, ਬਦਲ ਦਿਤਾ ਗਿਆ ਤਾਂ ਸੂਝਵਾਨ ਲਿਖਾਰੀਆਂ ਨੇ, ਪਹਿਲੀ ਤਰਤੀਬ ਅਨੁਸਾਰ, ਸਾਰੇ ਮੰਗਲਾਂ ਨੂੰ ਹਰ ਥਾਂ ਪਹਿਲ ਦੇ ਦਿੱਤੀ। ਅਨੇਕਾਂ ਲਿਖਤੀ ਬੀੜਾਂ ਵਿਚੋਂ, ਗਵਾਹੀਆਂ ਪੇਸ਼ ਕੀਤੀਆਂ ਜਾ ਸਕਦੀਆਂ ਹਨ ।

## ਤੀਜੀ ਵਿਧੀ :

**ਸ੍ਰੀ ਦਸ਼ਮੇਸ਼ ਜੀ ਦੇ ਲਿਖਾਰੀ ਭਾਈ ਹਰਿਦਾਸ ਵਾਲੀ ਬੀੜ ਵਿਚੋਂ :**

ਇਸ ਪਾਵਨ ਬੀੜ ਦੇ ਤਤਕਰੇ ਤੋਂ ਪਹਿਲਾਂ ਨਾਵੇਂ ਸਤਿਗੁਰਾਂ ਦਾ 'ਨੀਸਾਣ, ਮੂਲ' ਮੰਤਰ ਹੈ, ਅਤੇ ਸਾਰੀ ਬੀੜ ਵਿਚ ਮੰਗਲ ਅਥਵਾ ਮੂਲ ਮੰਤਰ, ਰਾਗ ਦੇ ਸਿਰਲੇਖਾਂ ਨਾਲੋਂ ਪਹਿਲਾਂ, ਮੂਲ, ਮੁੱਢ ਵਿੱਚ ਦਰਜ ਹਨ। ਬੀੜ ਦੇ ਅੰਤ ਵਿੱਚ ਭਾਈ ਸਾਹਿਬ ਵਲੋਂ, ਇਸ ਪਾਵਨ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਅੰਕਿਤ, ਇਹ ਦੋ ਸਤਰੀ ਲਿਖਤ ਵਾਚਣ ਵੀਚਾਰਣ ਨਾਲ ਸੰਬੰਧ ਰਖਦੀ ਹੈ :

'ਗ੍ਰੰਥ ਸੰਪੂਰਨ ਹੋਆ ਲਿਖਿਆ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਲਿਖਾਰੀ ਲਿਖਿਆ ॥ ਭੂਲ ਚੂਕ ਹੋਵੈ ਸੋ ਸੋਧਨਾ ਗੁਲਾਮ ਪਤਿਤੁ ਅਘ ਪਤਤੁ ਮਹਾ ਪਤਤ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।"

(ਨੋਟ :-ਉਪ੍ਰੋਕਤ ਲਿਖਤ ਦਾ ਫੋਟੋ ਬਲਾਕ ਮੇਰੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਵਿੱਚ ਵੇਖਿਆ ਜਾ ਸਕਦਾ ਹੈ।)

**ਸ਼੍ਰੋਮਣੀ ਕਮੇਟੀ ਦਾ ਭਲਾ ਪੁਰਸ਼ਾਰਥ** :-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਵੱਡੇ ਖਰਚ ਤੇ ਖੇਚਲ ਨਾਲ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ 'ਆਦਿ ਬੀੜ' ਅਨੁਸਾਰ **1952** ਤੋਂ **1962** ਤੱਕ, ਦਮਦਮੀ ਸਰੂਪ ਵਿੱਚ, ਮੰਗਲਾਂ ਨੂੰ ਸਿਰਲੇਖਾਂ ਨਾਲੋਂ ਪਹਿਲ ਦੇ ਕੇ ਪਾਵਨ ਬੀੜਾਂ ਛਾਪੀਆਂ; ਪ੍ਰੰਤੂ, ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ ਸਮੇਂ **4.4.1964** ਨੂੰ, ਗੁਰਦੁਆਰਾ ਸ੍ਰੀ ਕਰਮਸਰ ਰਾੜਾ ਵਿਖੇ, ਕੁਝ ਹਾਂ ਪੱਖੀ ਵਿਅਕਤੀਆਂ ਦੀ ਬਣਾਈ ਸੰਬੰਧਤ ਸਬ-ਕਮੇਟੀ ਵਲੋਂ ਪ੍ਰਵਾਨ ਕੀਤੇ ਮਤੇ ਦੀ ਹੇਠਾਂ ਦਿੱਤੀ ਕਲਾਜ਼ (ਅ) ਦੇ ਹੁੰਦਿਆਂ ਸੁੰਦਿਆਂ ਵੀ ਮੰਗਲਾਂ ਤੇ ਸਿਰਲੇਖਾਂ ਦੀ ਇਕਸਾਰਤਾ ਵਾਲੀ ਤਰਤੀਬ ਨੂੰ ਫੇਰ ਦੁਕਾਨਦਾਰਾਂ ਵਲੋਂ, ਲਗਪਗ ਪਹਿਲਾਂ, ਛਪਦੀਆਂ ਬੀੜਾਂ ਮੁਤਾਬਿਕ ਕਰ ਦਿਤਾ। ਹੁਣ, ਇਹ ਮੰਗਲਾਂ ਤੇ ਸਿਰਲੇਖਾਂ ਦੀ ਤਰਤੀਬ ਕਿਸੇ ਬੀੜ ਅਨੁਸਾਰ ਵੀ ਨਹੀਂ।

## ਉਪ੍ਰੋਕਤ ਮਤੇ ਦਾ ਸੰਬੰਧਤ ਹਿੱਸਾ ਇਸ ਪ੍ਰਕਾਰ ਹੈ :

(ਅ) **ਮੰਗਲਾਂ ਦੀ ਸ਼ੈਲੀ ਦਾ ਸਰੂਪ ਹੂ-ਬਹੂ ਉਹੀ ਨਿਸ਼ਚਿਤ ਕੀਤਾ ਜਾਵੇ, ਜਿਵੇਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਸ਼ਨ ਦੇ ਰਿਹਾ ਹੈ।**

(ਨੋਟ :-ਚੇਤੇ ਰਹੇ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਦੀ ਸ਼ੈਲੀ ਜਾਂ ਅਨੁਸਾਰਤਾ ਮੁਤਾਬਿਕ ਤਾਂ ਮੰਗਲ ਛਾਪੇ ਜਾ ਸਕਦੇ ਹਨ, ਪਰ, 'ਹੂ-ਬਹੂ' ਤੇ 'ਦਰਸ਼ਨ ਦੇ ਰਹੇ ਸਰੂਪ' ਵਿੱਚ ਤਾਂ ਕੇਵਲ ਟਰੇਸਿੰਗ ਕੀਤੇ ਜਾ ਸਕਦੇ ਹਨ ਜਾਂ ਫੋਟੋ ਕਾਪੀ ਕੀਤੇ। 'ਹੂ-ਬਹੂ' ਜਾਂ 'ਦਰਸ਼ਨ ਦੇ ਰਹੇ ਸਰੂਪ ਵਿੱਚ' ਛਾਪ (print) ਕਰ ਸਕਣਾ ਅਸੰਭਵ ਹੈ।) ਪਰ, ਖਿਨਾਂ ਵੇਖੇ, ਪੜਤਾਲੇ ਦੇ, ਦੁਕਾਨਦਾਰਾਂ ਵਾਂਗ ਵੱਡੀ ਮਿਹਨਤ ਨਾਲ ਸ਼ੁੱਧ ਬੀੜ ਨੂੰ ਬਦਲਣਾ ਸੀ, ਸੋ ਬਦਲ ਦਿੱਤੀ। ਵਿਰੋਧਤਾ ਦੇ ਅੰਨ੍ਹੇ ਜੋਸ਼ ਦਾ ਇਹ ਆਲਮ ਸੀ ਕਿ ਦੋ ਵੇਰ ਆਏ '੧ਓ' ਮੰਗਲ ਨੂੰ ਵੀ ਨਵੀਨ ਬੀੜ ਵਿਚ ਨਹੀਂ ਛਾਪਿਆ ਗਿਆ।

ਕਿਆ। ਖੂਬ ! ਮਤਾ ਕੁਝ ਹੋਰ ਪਾਸ ਹੁੰਦਾ ਹੈ; ਪਰ ਵਰਤੋਂ ਹੋਰ। ਆਪਣੇ ਆਪ ਦਾ ਖੰਡਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੇ ਪ੍ਰਸੰਗ ਵਿਚ ਇਕ ਅਹਿਮ ਸਮੱਸਿਆ ਹੈ; ਬਾਣੀ ਦੇ ਉਚਾਰਨ ਵਿਚ ਅੱਧਕ ਤੇ ਬਿੰਦੇ ਦੇ ਉਚਾਰਨ ਅਤੇ 'ਬਾਣੀ' ਦੀ ਲਿਖਤ ਵਿਚ ਆਈ ਵਿਆਕਰਣ-ਨੇਮਾਂ ਦੀ ਵਰਤੋਂ। ਭਾਵੇਂ ਬਾਣੀ ਦੀਆਂ ਤੁਕਾਂ ਦੇ ਪੰਜ-ਪੰਜ, ਸੱਤ-ਸੱਤ ਅਰਥ ਕਰਨ ਵਾਲੇ ਵਿਦਵਾਨ ਹੁਣ ਲੱਗ-ਭੱਗ ਖਤਮ ਹੋ ਗਏ ਹਨ; ਪ੍ਰੰਤੂ, ਫਿਰ ਵੀ ਵਿਆਕਰਣਕ ਨਿਯਮ ਨਜ਼ਰ ਅੰਦਾਜ਼ ਕਰਕੇ, ਬਾਣੀ ਦੇ ਮਨਮਰਜੀ ਦੇ ਅਰਥ ਕਰਨ ਵਾਲਿਆਂ ਦੀ ਅੱਜੇ ਵੀ ਅਣਹੋਂਦ ਨਹੀਂ। ਕੁਝ ਅਗਿਆਨੀ ਗਿਆਨੀ ਤਾਂ ਬਾਣੀ ਨੂੰ ਵਿਆਕਰਣਕ ਨਿਯਮਾਂ ਵਿੱਚ ਬੰਨ੍ਹਣਾ, ਗੁਰੂ ਸਾਹਿਬਾਨ ਦੇ ਆਸ਼ੇ ਦੇ ਹੀ ਵਿਰੁਧ ਸਮਝਦੇ ਹਨ। ਇਸ ਮਸਲੇ ਨੂੰ ਸਹੀ ਤੇ ਸੰਤੋਖਜਨਕ, ਵਿਗਿਆਨਕ ਢੰਗ ਨਾਲ ਹੱਲ ਕਰਨ ਲਈ ਹੇਠਾਂ ਅੰਕਿਤ ਵੀਚਾਰ ਤੇ ਹਵਾਲੇ ਲਾਭਦਾਇਕ ਸਿੱਧ ਹੋ ਸਕਦੇ ਹਨ :

1. ਪ੍ਰਿੰ. ਤੇਜਾ ਸਿੰਘ ਜੀ ਦਾ ਵੀਚਾਰ :-

'ਬਾਣੀ ਦੇ ਸਮਝਣ ਵਿੱਚ ਸੌਖ ਪੈਦਾ ਕਰਨ ਲਈ ਇਸ ਦੀ ਲਿਖਤ, ਖਾਸ ਕਰਕੇ ਸ਼ਬਦਾਂਤਿਕ ਲੱਗਾਂ ਮਾਤਰਾਂ ਦੇ ਕੁੱਝ ਨੇਮ ਦੇਣੇ ਜ਼ਰੂਰੀ ਹਨ। ਇਨ੍ਹਾਂ ਨੇਮਾਂ ਦਾ ਪੂਰਾ ਪਤਾ ਗੁਰੂ ਮਹਾਰਾਜ ਤੋਂ ਬਿਨਾਂ ਕਿਸੇ ਨੂੰ ਨਹੀਂ ਹੋ ਸਕਦਾ; ਪਰ, ਬਾਣੀ ਨੂੰ ਅਭਿਆਸ ਨਾਲ ਪੜ੍ਹਨ ਨਾਲ ਗੁਰੂ ਜੀ ਦੀ ਬੇਅੰਤ ਵਿਦਵਤਾ ਦੇ ਵਹਾਉ ਦੇ ਪਿੱਛੇ ਚਲ ਕੇ, ਕੁੱਝ ਕੁ ਥਹੁ ਲੱਗਣਾ ਸੰਭਵ ਹੈ ਕਿ ਇਹ ਵਹਾਉ ਕਿਸ ਪਾਸੇ ਚੱਲਦਾ ਹੈ। ਬਾਣੀ ਬੇਨਿਯਮੀ ਨਹੀਂ ਲਿਖੀ ਹੋਈ, ਕਿਸੇ ਨ ਕਿਸੇ ਤਰੀਕੇ ਨਾਲ ਲਿਖੀ ਹੈ। ਉਹ ਤਰੀਕਾ ਸਦੀਆਂ ਦੀ ਅਣਗਹਿਲੀ ਪਿਛੋਂ ਲੱਭਣਾ ਬਹੁਤ ਮੁਸ਼ਕਲ ਹੋ ਗਿਆ ਹੈ; ਪਰ, ਫਿਰ ਵੀ ਸਾਰਾ ਜਤਨ ਨਿਰਾਰਥ ਨਹੀਂ ਜਾਂਦਾ। ਕੁਝ ਨਾ ਕੁਝ ਪੱਲੇ ਪੈ ਹੀ ਜਾਂਦਾ ਹੈ; ਨਹੀਂ ਤਾਂ, ਟੀਕੇ ਕਰਨੇ ਜਾਂ ਕਥਾ ਵਖਿਆਨ ਦੁਆਰਾ ਬਾਣੀ ਦੇ ਪਾਠ ਜਾਂ ਭਾਵ ਬਾਬਤ ਕੁਝ ਵੀ ਕਹਿਣਾ ਨਹੀਂ ਬਣਦਾ।'



2. ਇਸੇ ਤਰ੍ਹਾਂ ਪ੍ਰੋ: ਸਾਹਿਬ ਸਿੰਘ ਜੀ 'ਗੁਰਬਾਣੀ ਵਿਆਕਰਣ' ਦੇ ਪੰਨਾ 17-18 ਉਤੇ ਉਪ੍ਰੋਕਤ ਖਿਆਲ ਦਾ ਵਿਸਥਾਰ ਕਰਦੇ ਹੋਏ ਲਿਖਦੇ ਹਨ 'ਗੁਰਬਾਣੀ ਦਾ ਵਿਆਕਰਣ ਲਿਖਣ ਦਾ ਉੱਦਮ ਕਰਨ ਵਾਲਿਆਂ ਵਿਰੁੱਧ ਇਤਰਾਜ਼ ਕੀਤਾ ਜਾਂਦਾ ਹੈ ਤੇ ਆਖਿਆ ਜਾਂਦਾ ਹੈ ਕਿ ਗੁਰਬਾਣੀ ਅਗਾਧ ਹੈ, ਇਸ ਦੀ ਥਾਹ ਕੋਈ ਨਹੀਂ ਪਾ ਸਕਦਾ। ਇਸ ਦਾ ਵਿਆਕਰਣ ਲਿਖਣਾ ਇਉਂ ਹੈ ਜਿਵੇਂ ਸਮੁੰਦਰ ਨੂੰ ਕੁੱਜੇ ਵਿੱਚ ਪਾਣ ਦਾ ਜਤਨ ਕਰਨਾ। ਇਹ ਇਤਰਾਜ਼ ਕਰਨ ਵਾਲੇ ਸੱਜਣਾਂ ਜੋਗ ਇਹ ਸੂਚਨਾ ਕਰ ਦੇਣੀ ਕਾਫ਼ੀ ਹੈ ਕਿ 'ਬਾਣੀ' ਦੇ ਦੋ ਰੂਪ ਹਨ :

## 'ਵਰਣਾਤਮਕ ਜਾਂ ਉੱਚਾਰਨਾਤਮਕ' ਰੂਪ ਅਤੇ ਭਾਵਾਤਮਕ ਰੂਪ :

ਇਤਿਹਾਸ ਵਿਚ ਕਈ ਥਾਈਂ ਲਿਖਿਆ ਮਿਲਦਾ ਹੈ ਕਿ ਜਦ ਕਦੇ ਗੁਰੂ ਨਾਨਕ ਦੇਵ ਜੀ ਕਿਸੇ ਪਿਆਰ ਆਦਿਕ ਦੇ ਵਲਵਲੇ ਵਿਚ ਜੁੜਦੇ ਸਨ ਤਾਂ ਭਾਈ ਮਰਦਾਨੇ ਨੂੰ ਕਹਿੰਦੇ ਸਨ : 'ਮਰਦਾਨਿਆਂ, ਵਜਾ ਰਬਾਬ, ਬਾਣੀ ਆਈ ਏ।' ਫਿਰ ਉਹ ਬਾਣੀ ਕਦੇ

ਫਾਰਸੀ ਅੱਖਰਾਂ ਦੀ ਪੋਸ਼ਾਕ ਵਿਚ, ਕਦੇ ਸਹਸਕ੍ਰਿਤੀ ਅੱਖਰਾਂ ਦੇ ਵੇਸ਼ ਵਿੱਚ ਅਤੇ ਕਦ ਠੇਠ ਪੰਜਾਬੀ ਦੇ ਬਾਣੇ ਵਿਚ ਪ੍ਰਗਟ ਹੁੰਦੀ ਸੀ। ਬਾਹਰਲਾ ਰੂਪ ਭਾਵੇਂ ਕੋਈ ਹੁੰਦਾ ਸੀ, ਧੁਰ ਅੰਦਰ ਜਜ਼ਬਾ ਇਕੋ ਹੀ ਸੀ, ਧੁਰ ਅੰਦਰਲੀ ਬਾਣੀ ਇਕੋ ਹੀ ਹੁੰਦੀ ਸੀ, ਉਸੇ ਧੁਰ ਅੰਦਰਲੀ, ਉਸੇ ਗੁਪਤੀ ਬਾਣੀ, ਕੇਵਲ ਉਸੇ ਰੱਬੀ ਵਲਵਲੇ ਬਾਬਤ ਹੀ ਸਾਹਿਬ ਲਿਖਦੇ ਹਨ :

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥ 40 ॥
(ਰਾਮਕਲੀ ਮ: ੧ ਦਖਣੀ, ਓਅੰਕਾਰ ਪੰ: 935)

'ਇਸ 'ਗੁਪਤੀ ਬਾਣੀ' ਨੂੰ ਉਹੀ ਵਿਚਾਰ ਸਕਦਾ ਹੈ, ਉਹੀ ਅਨੁਭਵ ਕਰ ਸਕਦਾ ਹੈ ਜੋ ਗੁਰੂ ਮਹਾਂ ਪੁਰਖ ਵਿਚ ਲੀਨ ਹੈ, ਨਹੀਂ ਤਾਂ ਜਿਸ ਦੇ ਅੰਦਰ ਇਹ ਵਲਵਲਾ ਨਹੀਂ ਉਠਿਆ, ਇਹ ਲਹਿਰ ਨਹੀਂ ਚਲੀ, ਉਹ ਇਸ ਵਲਵਲੇ ਤੇ ਤਰੰਗ ਦੀ ਸਾਰ ਕੀ ਜਾਣ ਸਕਦਾ ਹੈ ?

ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥
(ਸੂਹੀ ਰਵਿ: ਜੀ, ਪੰ: 793)

ਪਰ ਇਹ ਡੂੰਘਾਈ ਤੇ ਅਗਾਧਤਾ ਕੇਵਲ 'ਭਾਵਾਤਮਕ' ਬਾਣੀ ਵਾਸਤੇ ਹੈ, ਕੇਵਲ ਅੰਦਰਲੇ ਉੱਚੇ ਜਜ਼ਬੇ ਵਾਸਤੇ ਹੈ। ਵਿਆਕਰਣ ਦਾ ਸੰਬੰਧ 'ਵਰਣਾਤਮਕ ਰੂਪ' ਨਾਲ ਹੈ, 'ਬੋਲੀ' ਨਾਲ ਹੈ।



'ਬਾਣੀ ਦੇ 'ਵਰਣਾਤਮਕ ਰੂਪ' ਤੋਂ ਨਾਵਾਕਿਫ਼ ਕਈ ਸੱਜਣ ਇਹ ਭੀ ਆਖਦੇ ਸੁਣੀਦੇ ਹਨ ਕਿ ਗੁਰਬਾਣੀ ਦੀਆਂ ਲਗਾਂ ਮਾਤਰਾਂ ਇਕ ਵਾਧੂ ਤੇ ਵਿਅਰਥ ਮਿਹਨਤ ਹੈ, ਇਹ ਬੰਧਨ ਹਟਾ ਦੇਣੇ ਚਾਹਿਦੇ ਹਨ।'

ਇਹ ਤੇ ਅਜਿਹੇ ਹੋਰ ਇਤਰਾਜ਼ ਕਰਨ ਵਾਲੇ ਸੱਜਣਾਂ ਦੀ ਤਸੱਲੀ ਲਈ ਅਸੀਂ ਹੇਠਾਂ ਕੁੱਝ ਗੁਰਬਾਣੀ ਪ੍ਰਮਾਣ ਦੇਂਦੇ ਹਾਂ :

1. ਜਨ ਨਾਨਿਕ ਅਤੁਟੁ ਧਨੁ ਪਾਇਆ...........॥
   ਜਨ 'ਨਾਨਕ' ਕੇ ਪ੍ਰਭ ਆਇ ਮਿਲੁ (ਮ: 4 ਕਾਨੜੇ ਕੀ ਵਾਰ ਪੰ: 1315)
2. ਘਰ ਮਹਿ ਘਰੁ ਦਿਖਾਇ ਦੇਇ, ਸੋ ਸਤਿਗੁਰੂ ਪੁਰਖੁ ਸੁਜਾਣੁ। ਪੰ: 1290
3. ਜਿਉ ਜਲੁ, ਜਲ ਮਹਿ ਪੈਸਿ ਨ ਨਿਕਸੈ, ਤਿਉ ਢੁਰਿ ਮਿਲਿਓ ਜੁਲਾਹੋ ॥
   (ਧਨਾਸਰੀ ਕਬੀਰ ਜੀ, ਪੰ: 692)

ਇਨ੍ਹਾਂ ਉੱਪਰ ਦਿਤੇ ਪ੍ਰਮਾਣਾਂ ਵਿੱਚ ਇਕੋ ਹੀ ਲਫ਼ਜ਼ ਦੇ ਵੱਖਰੇ ਵੱਖਰੇ ਰੂਪ ਸਾਫ ਪ੍ਰਗਟ ਕਰਦੇ ਹਨ ਕਿ ਇਸ ਫਰਕ ਦਾ ਕੁਝ ਕਾਰਨ ਹੈ; ਕੋਈ ਵਿਆਕਰਣਕ ਨੇਮ ਹਨ।

ਇਸੇ ਤਰ੍ਹਾਂ ਸੁਖਮਨੀ ਸਾਹਿਬ ਦੀ ਛੇਵੀਂ ਅਸਟਪਦੀ ਦੇ ਸਲੋਕ ਵਿਚ ਆਏ 'ਪ੍ਰਸਾਦੁ' (ਕਰਿ ਪ੍ਰਸਾਦੁ, ਗੁਰਦੇਵ !') ਦਾ ਅਰਥ ਤਾਂ ਹੈ 'ਕਿਰਪਾ', ਪਰ ਜਦੋਂ ਇਹੀ

ਪਦ 36 ਵੇਰਾਂ ਹੇਠਾਂ ਅਸਟਪਦੀ, ਵਿੱਚ ਵਰਤਿਆ ਗਿਆ ਹੈ, ਤਾਂ ਇਸ ਦੇ ਜੋੜ ਹਨ 'ਪ੍ਰਸਾਦਿ'—ਜਿਹ 'ਪ੍ਰਸਾਦਿ' ਛਤੀਹ ਅੰਮ੍ਰਿਤ ਖਾਹਿ ॥' ਅਤੇ ਅਰਥ ਹਨ :-ਕ੍ਰਿਪਾ ਦੁਆਰਾ । ਇਹ ਫਰਕ ਕਾਰਕ-ਭੇਦ ਦੇ ਕਾਰਨ ਹੈ । ਏਥੇ ਇਸ ਦੀ ਵਰਤੋਂ 'ਕਰਣਕਾਰਕ' (Instrumental Case) ਵਿਚ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਿੰਦੀ ਦੀ ਵਰਤੋਂ ਅੱਠਾਰਾਂ ਕੁ ਸੌ ਵੇਰ, ਸਤਿਗੁਰਾਂ ਨੇ, ਸੋਧ ਵਜੋਂ, ਆਪ ਕੀਤੀ ਹੈ । ਸ਼ੇਖ ਫਰੀਦ ਦੇ ਸਲੋਕਾਂ ਵਿੱਚ ਸਾਂਈ (ਮਾਲਿਕ) ਸ਼ਬਦ ਸੱਤ ਕੁ ਵੇਰ ਆਉਂਦਾ ਹੈ, ਤੇ ਹਰ ਵੇਰੀ, ਥਾਂ ਸਿਰ, ਬਿੰਦੀ ਦੀ ਵਰਤੋਂ ਕੀਤੀ ਗਈ ਹੈ; ਪ੍ਰੰਤੂ ਇਕ ਵੇਰਾਂ ਇਸੇ ਹੀ ਅਰਥਾਂ ਵਿਚ ਆਏ, ਇਸ ਪਦ ਨੂੰ 'ਸਾਈ' ਕਰਕੇ ਲਿਖਿਆ ਗਿਆ ਹੈ । ਇਸ ਤਰ੍ਹਾਂ ਜੇ ਅਸੀਂ ਕਚੱਜੀ ਤੇ ਸੁਚੱਜੀ ਨੂੰ ਦਰਸ਼ਨ ਦੇ ਰਹੇ ਰੂਪ ਵਿੱਚ ਅੱਧਕ ਰਹਿਤ ਪੜ੍ਹਾਂਗੇ ਤਾਂ ਇਸ ਦਾ ਉਚਾਰਨ ਹੋਵੇਗਾ (ਕਚ-ਜੀ) ਤੇ (ਸੁਚ-ਜੀ) ।

ਚੇਤੇ ਰਹੇ ਕਿ ਉਹ 'ਆਦਿ ਬੀੜ ਦਾ ਸੈਂਚਾ' ('ਪੋਥੀ ਪਰਮੇਸਰ ਕਾ ਥਾਨੁ' ਮ: 5) ਜੋ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ, ਸਰਬੱਤ ਜੀਵਾਂ ਦੀ ਸਦੀਵੀ ਭਲਾਈ ਤੇ ਜੀਵਨ-ਅਗਵਾਈ ਲਈ, ਭਾਈ ਗੁਰਦਾਸ ਜੀ ਜੈਸੇ ਬ੍ਰਹਮ ਗਿਆਨੀ, ਗੁਰ ਸਿੱਖ ਦੇ ਕਰ ਕਮਲਾਂ ਤੋਂ ਲਿਖਵਾਇਆ, ਇਸ ਵੇਲੇ ਸੋਢੀ ਪ੍ਰਵਾਰ (ਸ੍ਰੀ ਕਰਤਾਰਪੁਰ) ਪਾਸ ਸੁਰੱਖਯਤ ਹੈ । ਪੰਥ ਨੂੰ ਜਦੋਂ ਵੀ 'ਬਾਣੀ' ਬਾਰੇ ਕੋਈ ਸੰਸਾ ਪੈਦਾ ਹੋਇਆ, ਜਾਂ ਛਪਾਈ-ਕਾਰਜ ਲਈ ਸੁੱਧਤਾ ਦੀ ਲੋੜ ਭਾਸੀ, ਤਾਂ ਉਪ੍ਰੋਕਤ ਆਦਿ ਬੀੜ ਤੋਂ ਹੀ ਅਗਵਾਈ ਪ੍ਰਾਪਤ ਕੀਤੀ ਗਈ । ਸੰਨ 1952 ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਦੇ ਪੰਜਾ ਹੀ ਛਾਪੇ ਖਾਨਿਆਂ ਵਾਲੇ, ਬੜੇ ਹੀ ਮਾਣ ਨਾਲ ਛਾਪੀਆਂ ਬੀੜਾਂ ਦੇ ਸਰਵਰਕ ਉਤੇ, ਪ੍ਰਮਾਣੀਕਤਾ ਚੱਸਣ ਹਿੱਤ, ਇਹ ਸ਼ਬਦ ਲਿਖਦੇ ਰਹੇ ਕਿ 'ਉਨ੍ਹਾਂ ਵੱਲੋਂ' ਛਾਪੀ ਜਾ ਰਹੀ ਬੀੜ ਲਗ ਮਾਤਰ: ਤੱਕ, ਪੰਜਵੇਂ ਗੁਰਦੇਵ ਵੱਲੋਂ, ਸੰਮਤ 1661 ਵਿੱਚ ਤਿਆਰ ਕਰਾਈ ਆਦਿ ਬੀੜ ਅਨੁਸਾਰ ਸ਼ੁੱਧ ਹੈ । (ਵੇਖੋ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ') ਸਾਡੇ ਕੁੱਝ ਅਲੱਪਗ ਤੇ ਲਘੂ-ਦ੍ਰਿਸ਼ਟੀ ਵਿਦਵਾਨ ਵੀਰ, ਅਨਮੱਤੀਆਂ ਪੰਥ-ਦੋਖੀਆ ਦੇ ਦਹੇ ਚੜ੍ਹਕੇ, ਇਹ ਅਣਇੱਛਤ ਚਰਚਾ ਛੇੜ ਦਿੰਦੇ ਹਨ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ, ਪ੍ਰਮਾਣੀਕ ਆਦਿ ਬੀੜ ਨਹੀਂ । ਦਲੀਲ ਇਹ ਦਿੱਤੀ ਜਾਂਦੀ ਹੈ ਕਿ ਇਸ ਵਿੱਚ 'ਕੱਟ ਵੱਢ' ਬਹੁਤ ਹੈ । ਦੂਜੇ, ਇਹ ਪੂਰਨ ਤੌਰ ਤੇ ਸੰਪੂਰਨ ਦਮਦਮੀ ਬੀੜ ਨਹੀਂ । ਦਰੁੱਸਤ ਹੈ ਕਿ ਇਸ ਵਿੱਚ ਨੌਵੇਂ ਮਹਲੇ ਦੀ ਬਾਣੀ ਤੇ 'ਸੋ ਪੁਰਖੁ' ਵਾਲੇ ਚਾਰ ਸ਼ਬਦ ਸ਼ਾਮਲ ਨਹੀਂ । ਪ੍ਰੰਤੂ, ਜੋ ਬੀੜਾਂ ਸ਼੍ਰੋਮਣੀ ਕਮੇਟੀ ਅਥਵਾ ਛਾਪੇ ਖਾਨੇ ਵਾਲਿਆਂ ਨੇ ਹੁਣ ਤੱਕ ਛਾਪੀਆਂ ਹਨ, ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾਲ, ਜਾਂ ਬਾਅਦ ਵਿੱਚ ਲਿਖੀਆਂ ਹਨ, ਉਨ੍ਹਾਂ ਵਿੱਚ ਨੌਵੇਂ ਮਹਲੇ ਦੀ ਬਾਣੀ ਤੇ 'ਸੋ ਪੁਰਖੁ' ਦੇ ਚਾਰ ਸ਼ਬਦ (ਰਹਿਰਾਸ ਵਾਲੇ) ਬਾਕਾਇਦਾ ਥਾਂ ਸਿਰ ਅੰਕਿਤ ਹਨ । ਭਾਈ ਹਰਿਦਾਸ, ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਬੀੜ ਗਵਾਹੀ ਵਜੋਂ ਪੇਸ਼ ਕੀਤੀ ਜਾ ਸਕਦੀ ਹੈ । (ਵਾਚੋ ਮੇਰੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ')



ਜਦ 1951-1952 ਵਿੱਚ ਸ਼੍ਰੋ. ਗੁ. ਪ੍ਰ. ਕਮੇਟੀ ਨੇ ਬੀੜ ਛਾਪੀ, ਤਾਂ ਦੋ

ਵਿਦਵਾਨਾਂ ਵੱਲੋਂ ਛੇ ਮਹੀਨੇ ਲਈ, ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਨਾਲ ਹੀ ਸੁਧਾਈ ਕੀਤੀ। ਜਿਹੜੀ ਬਾਣੀ ਉੱਥੋ ਨਹੀਂ ; ਉਹ ਸੁਨਿਹਰੀ ਜਿਲਦ ਵਾਲੀ ਬੀੜ ਤੋਂ ਲਈ ਗਈ। ਬ-ਹਰ ਹਾਲ, ਸਰੂਪ ਦਮਦਮੀ ਹੀ ਛਪਦਾ ਰਿਹਾ।

ਮੇਰੇ ਸ਼ੰਕਾਵਾਦੀ ਵੀਰਾਂ ਨੂੰ, ਇਹ ਹਕੀਕਤ ਵੀ, ਚੇਤੇ ਰੱਖਣ ਯੋਗ ਹੈ ਕਿ ਸੰਸਾਰ ਵਿੱਚ ਕੇਵਲ ਸਿੱਖਾਂ ਪਾਸ ਹੀ, ਸਤਿਗੁਰਾਂ ਵੱਲੋਂ ਆਪ ਤਿਆਰ ਕੀਤਾ, ਪ੍ਰਮਾਣੀਕ ਧਰਮ-ਗ੍ਰੰਥ ਮੌਜੂਦ ਹੈ। ਜ਼ਰਾ ਸੋਚੋ, ਹੋਰ ਕਿਹੜੀ ਇਤਿਹਾਸਕ ਪਾਵਨ ਬੀੜ ਹੈ, ਜਿਸ ਨੂੰ ਸ੍ਰੀ ਕਰਤਾਰਪੁਰੀ ਬੀੜ ਦੇ ਥਾਂ ਸਥਾਪਤ ਕੀਤਾ ਜਾ ਸਕਦਾ ਹੈ। ਆਪਣੇ ਅਦੁੱਤੀ ਸਰਮਾਏ ਨੂੰ ਆਪਣੀ ਨਵੀਂ ਖੋਜ ਤੇ ਅਲਪ ਬੁੱਧੀ ਦਾ ਨਿਸ਼ਾਨਾ ਬਣਾਉਣਾ, ਪੰਥ-ਦੁਸ਼ਮਣੀ ਹੈ। ਪੰਥ ਨੂੰ ਕਮਜ਼ੋਰ ਕਰਨ ਤੇ ਬਖੇਰਨ ਦੀ ਨਿੰਦਨੀਯ ਹਰਕਤ ਹੈ।

ਇਤਿਹਾਸ ਵਿੱਚ ਆਉਂਦਾ ਹੈ ਕਿ ਬਾਬਾ ਦੀਪ ਸਿੰਘ ਜੀ ਨੇ ਜੋ ਚਾਰ ਬੀੜਾਂ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਲਿਖੀਆਂ, ਉਨ੍ਹਾਂ ਨੂੰ ਕਰਤਾਰਪੁਰੀ ਬੀੜ ਨਾਲ ਸੋਧਣ ਲਈ, ਉਹ ਛੇ ਮਹੀਨੇ ਏਥੇ (ਕਰਤਾਰਪੁਰ) ਰਹੇ ਅਤੇ ਪ੍ਰਸ਼ਾਦਾ ਸ: ਜੱਸਾ ਸਿੰਘ ਆਹਲੂਵਾਲੀਆ ਦੇ, ਗੁਰੂ ਦੇ ਲੰਗਰ ਵਿੱਚੋਂ ਛੱਕਿਆ।

ਅੰਤ ਵਿੱਚ : ਪ੍ਰਿੰ: ਜੋਧ ਸਿੰਘ ਨੇ ਪੁਸਤਕ 'ਸ੍ਰੀ ਕਰਤਾਰਪੁਰੀ ਬੀੜ' ਅਤੇ ਸਵਰਗੀ ਸਰਦਾਰ ਦਲਜੀਤ ਸਿੰਘ ਜੀ (ਆਈ. ਏ. ਐਸ) ਨੇ 'Authenticity of Sri Kartarpuri Bir' (ਛਾਪਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿੱਚ, ਅਕੱਟ ਸਬੂਤਾਂ ਰਾਹੀਂ, ਇਹ ਸਿੱਧ ਕੀਤਾ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਹੀ ਪ੍ਰਮਾਣੀਕ ਤੇ ਆਦਿ ਬੀੜ ਹੈ। ਇਹ ਦੋਵੇਂ ਵਿਦਵਾਨ, ਬਿਲਾ ਸ਼ੱਕ, ਸਿੱਧ ਕਰਦੇ ਹਨ ਕਿ ਬਾਣੀ ਨੂੰ ਸੋਧਣ ਆਦਿ ਲਈ ਜਿਹੜਾ ਲਿਖਤੀ ਵਾਧਾ ਘਾਟਾ ਕਰਨਾ ਪਿਆ, ਹੈ ਜਾਂ ਵਰਕੇ ਖਾਲੀ ਛੱਡੇ ਗਏ, ਇਹੀ ਤਾਂ ਕਰਤਾਰਪੁਰੀ ਬੀੜ ਦੇ ਅਸਲੀ ਤੇ ਆਦਿ ਹੋਣ ਦੇ ਸਬੂਤ ਹਨ। ਸ: ਦਲਜੀਤ ਸਿੰਘ ਜੀ ਨੇ ਇਹ ਪੁਸਤਕ ਲਿਖ ਕੇ ਮੈਕਲਿਓਡ ਵਰਗੇ ਨੁਕਤਾਚੀਨਾਂ ਨੂੰ ਨਿਰੁੱਤਰ ਕਰ ਦਿੱਤਾ ਸੀ; ਪਰ, ਸਾਡੇ ਇਹ ਆਪਣੇ, ਵਿਰੋਧੀ ਸੱਜਣ, ਕਦੀ ਨ ਕਦੀ, ਸ੍ਰੀ ਕਰਤਾਰਪੁਰੀ ਬੀੜ ਦੀ ਵਿਰੋਧਤਾ ਕਰਨ ਦਾ ਡੰਗ ਮਾਰ ਹੀ ਜਾਂਦੇ ਹਨ ਅਤੇ ਪੰਥਕ ਜਥੇਬੰਦੀਆਂ ਨੂੰ ਗੁਮਰਾਹ ਕਰਨ ਦਾ ਕਰੂਰ ਤੇ ਹਾਨੀਕਾਰਕ ਜਤਨ ਨਹੀਂ ਛੋਡਦੇ। ਇਹਨਾਂ ਦੀ ਇਹ ਸਾਰੀ ਧਾਰਨਾ ਤੇ ਕਾਰਵਾਈ—'ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ' (ਕਬੀਰ, ਪੰ: 1365) ਵਾਲੀ ਦੁਰਘਟਨਾ ਤੇ ਦੁਖਾਂਤ ਹੈ।

ਵਾਹਿਗੁਰੂ ਸੁਮੱਤ ਬਖਸ਼ੇ।

## ਅੰਤ ਵਿੱਚ :

ਸਤਿਗੁਰਾਂ ਦਾ ਸਪਸ਼ਟ ਆਦੇਸ਼ ਤੇ ਮਨਸ਼ਾ ਹੈ ਕਿ ਗੁਰਬਾਣੀ ਨੂੰ ਪੜ੍ਹਿਆ, ਵੀਚਾਰਿਆ, ਬੁੱਝਿਆ ਤੇ ਕਮਾਇਆ ਜਾਵੇ।

ਪੜਿਆ ਬੂਝੈ ਸੋ ਪਰਵਾਣੁ (ਮ: ੧ ਪੰ: 662) ਅਤੇ
ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ (ਮ: ੧ ਪੰ: 148)

'ਸਚਿਆਰ' ਬਣਨ ਲਈ, ਮਨੁੱਖ ਨੂੰ ਪਉੜੀ ਚੜ੍ਹਨ ਸਮਾਨ, ਸਾਰੇ ਡੰਡਿਆਂ ਦੀ ਆਵੱਸ਼ਕਤਾ ਹੈ। ਗੁਰਬਾਣੀ ਗਿਆਨ ਹੈ, ਪ੍ਰਕਾਸ਼ ਹੈ, ਜਿਸ ਬਿਨਾਂ ਅੰਧਕਾਰ ਵਿੱਚ ਠੋਕਰਾਂ ਹੀ ਠੋਕਰਾਂ ਹਨ। ਕਿਆਸ, ਵਿਸ਼ਵਾਸ, ਪਿਆਸ, ਪਰਿਆਸ ਤੇ 'ਗੁਰਪ੍ਰਸਾਦ' ਇਸ ਪਉੜੀ ਦੇ ਡੰਡੇ ਹਨ।

ਕਾਸ਼! ਉਹ ਦਿਨ ਕਦ ਆਵੇਗਾ, ਜਦ ਸਮੱਸਤ ਸੰਸਾਰ, 'ਇਕ ਹੀ ਓਅੰਕਾਰੀ' ਅਤੇ ਸਹਿਵਾਸ ਤੇ ਭਾਵਕ-ਏਕਤਾ ਦੇ ਇਸ ਅਦੁੱਤੀ ਧਰਮ-ਗ੍ਰੰਥ ਵਿੱਚ ਹੋਏ ਸਫਲ ਤਜਰਬੇ ਤੋਂ ਲਾਭ ਉਠਾਉਣ ਲਈ ਕਮਰ-ਬਸਤਾ ਹੋ, 'ਬੇਗਮਪੁਰੇ' ਦਾ ਵਾਸੀ ਬਣੇਗਾ। ਮਾਨਵਤਾ ਦੇ ਮੁਸ਼ਤਾਕ ਗੁਰੂ ਸਾਹਿਬ ਦੇ ਖੁਸ਼ੇ ਹਾਸਿਲ ਕਰੇਗਾ। ਲੋਕ ਸੁਖੀਆ ਤੇ ਪ੍ਰਲੋਕ ਸੁਹੇਲਾ ਥੀਵੇਗਾ। ਆਮੀਨ

## ਹਵਾਲੇ


1. ਭਲਾ ਸਰੂਪ ਦਾਸ, ਮਹਿਮਾ ਪ੍ਰਕਾਸ਼, ਭਾਗ ਦੂਜਾ, ਭਾਸ਼ਾ ਵਿਭਾਗ, ਪਟਿਆਲਾ ਪੰ: 62
2. ਕਵੀ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ, ਰਾਸਿ 3 ਅੰਸੂ 41, ਪੰਨਾ 2083-84
3. ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ, ਪੰਨਾ 14
4. ਮਹਿਮਾ ਪ੍ਰਕਾਸ਼, ਸਾਖੀ 13, ਪੰਨਾ 369
5. ਜਪੁ ਪਰਮਾਰਥ, ਪ੍ਰਵੇਸ਼ਕਾ, ਪੰਨਾ, ੲ
6. ਬਾਣੀ ਭਗਤਾਂ, ਸਟੀਕ, ਪੰਨਾ 1
7. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 669
8. ਉਹੀ, ਗੁਰਮਤ ਮਾਰਤੰਡ, ਪੰਨਾ 594
   ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ, ਪੰਜ ਪ੍ਰਕਾਰ ਦੇ ਮੰਗਲਾਂ ਦਾ ਉਲੇਖ ਹੈ।
9. 'ਗੁਰਬਾਣੀ ਸੰਪਾਦਨ ਨਿਰਣੈ' (ਪੰਨੇ-236) ਪ੍ਰਕਾਸ਼ਕ: ਗੁਰੂ ਨਾਨਕ ਪ੍ਰਕਾਸ਼ਨ 1186/18 ਸੀ, ਚੰਡੀਗੜ੍ਹ।
10. 'ਬੰਸਾਵਲੀ ਨਾਮਾਂ, ਦਸਾਂ ਪਾਤਸ਼ਾਹੀਆਂ ਕਾ' ਸੰਮਤ 1825 ਕੇਸਰ ਸਿੰਘ ਛਿੱਬਰ।
11. 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' (ਪ੍ਰਿੰ. ਜੋਧ ਸਿੰਘ)
12. Authenticity of Sri Kartarpuri Bir (S. Daljit Singh) (Published by Panjabi University, Patiala)


●●

# 2. ਅੰਮ੍ਰਿਤ ਗੁਰਬਾਣੀ ਤੇ ਗੁਰਮਤਿ-ਗਿਆਨ ਦੇ ਸਤਿਕਾਰ ਵਿੱਚ

## (ਇੱਕ ਪਰਖ ਪੜਚੋਲ)

### ਪਹਿਲਾ ਭਾਗ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ, ਉਹਨਾਂ ਦੇ ਅਗਮਾਨ ਸਮੇਂ ਹਰ ਪਾਸੇ ਕੂੜ ਦੀ ਪ੍ਰਧਾਨਤਾ, ਤੇ ਸੱਚ ਦਾ ਕਾਲ਼ ਸੀ। ਉਹ ਜਾਣਦੇ ਸਨ ਕਿ ਜਿੱਥੇ ਸੱਚ ਸੁਣਨਾ ਕੌੜਾ ਤੇ ਅਣਸੁਖਾਵਾਂ ਹੈ, ਉੱਥੇ ਸੁਣਾਉਣਾ ਵੀ ਮਗਰਮੱਛ ਦੇ ਮੂਹ ਵਿੱਚ ਹੱਥ ਪਾਉਣ ਵਾਲਾ ਜੋਖਮ ਹੈ। ਫਿਰ ਵੀ, ਸੱਚੁ ਅਤੇ ਨਾਮੁ ਨੂੰ, ਰਿਦਿਓਂ ਸੱਚ ਸਮਝਣ ਵਾਲੇ ਬਾਬੇ ਨੇ, ਵੱਡੀ ਬੇਬਾਕੀ ਤੇ ਬੇਪਰਵਾਹੀ ਨਾਲ, ਕਸਾਈ ਰਾਜਿਆਂ ਨੂੰ, ਰੱਤ ਪੀਣੇ ਸ਼ੀਂਹ, ਦੁਰਾਚਾਰੀ ਮੁਕੱਦਮਾਂ ਤੇ ਮੁਸੱਦੀਆਂ ਨੂੰ ਜੂਠ ਚੱਟਣ ਵਾਲ਼ੇ ਕੁੱਤੇ, ਕੂੜ ਬੋਲਣ ਵਾਲੇ ਵੱਢੀ-ਖੋਰ, ਕਾਜ਼ੀਆਂ ਨੂੰ ਮੁਰਦਾਰ-ਖਾਣੇ ਅਤੇਕ ਠੱਗ ਤੇ ਅਭਿਮਾਨੀ, ਬ੍ਰਾਹਮਣ ਨੂੰ ਜੀਅ-ਘਾਤਕ ਕਹਿ ਕੇ ਕੋਸਿਆ ਹੈ। 'ਨਿਰਭਉ ਤੇ ਨਿਰਵੈਰੁ' ਨਿਰੰਕਾਰ ਦੇ ਉਪਾਸ਼ਕ, ਸੁਵੇਦ ਤੇ ਸਚਿਆਰ ਬਾਬੇ ਦੀ ਪੁਰ-ਦਰਦ ਵੰਗਾਰ ਸੀ :

'ਸੱਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ, ਸੱਚ ਕੀ ਬੇਲਾ।'

ਲੇਖਕ, ਆਪਣੇ 'ਸਭ ਤੋਂ ਵੱਡੇ ਬੇਬਾਕ ਬਾਬੇ' ਦਾ ਇੱਕ ਅਤਿ ਅਦਨਾ ਜਿਹਾ ਨਾਮ-ਧਰੀਕ ਸਿੱਖ ਸੇਵਕ ਹੈ। ਇਸ ਨੇ ਜੀਵਨ-ਪ੍ਰਯੰਤ ਆਪਣੇ ਕਾਮਲ ਮੁਰਸ਼ਦ ਵੱਲੋਂ ਦੱਸੇ, ਸੱਚ ਦੇ ਗਾਡੀ-ਰਾਹ ਉੱਤੇ, ਅੰਸ਼ ਮਾਤਰ, ਤੁਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਹੈ, ਅਤੇ ਉਹ ਵੀ ਕੇਵਲ ਗੁਰੂ ਦੇ ਪਰਮ ਪ੍ਰਸਾਦ ਦੁਆਰਾ। ਸੱਚ ਅਥਵਾ ਧਰਮ ਦਾ ਮਾਰਗ ਕਿਉਂਕਿ ਡਾਢਾ ਬਿਖਮ ਤੇ ਬਿਖੜਾ ਹੈ, ਇਸ ਲਈ, ਜੀਵਨ-ਪੰਧ ਵਿੱਚ ਦੁਸ਼ਵਾਰੀਆਂ ਦਾ ਆਉਣਾ ਵੀ ਸੁਭਾਵਕ ਹੈ। ਸੱਚ ਦੇ ਮਾਰਗ ਤੁਰਦਿਆਂ, ਮੈਂ ਆਪਣੀ ਮੁਸ਼ਕਲਾਂ-ਭਰੀ ਦਸ਼ਾ ਨੂੰ ਨਿਰੂਪਣ ਕਰਨ ਲਈ, ਕਦੀ-ਕਦੀ, ਕਿਸੇ ਅਗੰਮੀ ਮਸਤੀ ਵਿੱਚ, ਅੱਲਾਮਾ ਇਕਬਾਲ ਦਾ ਇਹ ਸ਼ੇਅਰ ਗੁਣਗੁਣਾ ਲੈਂਦਾ ਹਾਂ :

ਅਪਨੇ ਭੀ ਖਫ਼ਾ ਮੁਝ ਸੇ ਹੈਂ, ਬੇਗਾਨੇ ਭੀ ਨਾ ਖੁਸ਼,
ਮੈਂ 'ਜ਼ਹਰਿ[1] ਹਲਾਹਲ' ਕੋ, ਕਭੀ ਕਹਿ ਨ ਸਕਾ 'ਕੰਦ'[2]।

1. ਮਾਰੂ ਜ਼ਹਿਰ 2. ਮਿਸਰੀ

ਅੱਜ ਹਜ਼ਾਰ ਵਾਰ ਸੋਚਣ ਉਪਰੰਤ, ਮੈਂ, ਧੁਰੋਂ ਆਈ, ਅਰਸ਼ੀ ਬਾਨੀ ਦੇ ਪਿਆਰ, ਸਤਿਕਾਰ ਵਿੱਚ, ਗੁਰੂ-ਘਰ ਦੇ ਆਦਰ ਯੋਗ ਉਪਦੇਸ਼ਕਾਂ, ਗਿਆਨੀਆਂ,

ਗ੍ਰੰਥੀਆਂ, ਰਾਗੀਆਂ, ਪਾਠਕਾਂ ਤੇ ਟੇਪਕਾਰਾਂ ਆਦਿ ਦੀ ਸੇਵਾ ਵਿੱਚ, ਉਹ 'ਸੱਚ' ਕਹਿਣ ਉੱਤੇ ਮਜਬੂਰ ਹੋਇਆ ਹਾਂ, ਜਿਸ ਨੂੰ ਪੜ੍ਹ ਸੁਣ ਕੇ, ਡਰ ਹੈ, ਕਿ ਕਿਤੇ ਉਹ ਮੇਰੇ ਵੀਰ ਮੇਰੇ ਨਾਲ ਖਫ਼ਾ ਨਾ ਹੋ ਜਾਣ। ਸ਼ਾਇਦ, ਕੁੱਝ ਹੱਕ-ਪ੍ਰਸਤ ਤੇ ਗੁਣ-ਗ੍ਰਾਹਕ ਬਿਰਤੀ ਵਾਲੇ ਮੇਰੇ ਆਦਰ-ਯੋਗ ਸੱਚੇ ਸੱਜਣ, ਦੀਰਘ ਵੀਚਾਰ ਉਪਰੰਤ, ਮੈਨੂੰ, ਗੁਰਬਾਣੀ-ਸੰਪਾਦਨਾ ਦੀ ਗੌਹੜ, ਵਿਲੱਖਣ, ਤੇ ਨਿਯਮਕ-ਸ਼ੈਲੀ ਦਾ ਅੰਸ਼-ਮਾਤਰ ਸੱਚੋ ਸੱਚ ਪ੍ਰਗਟਾਉਣ ਉੱਤੇ ਮੈਨੂੰ ਪਹਿਲਾਂ ਵਾਂਗ ਹੀ ਪਿਆਰ, ਸਤਿਕਾਰ ਦੇਣਗੇ। ਮੈਂ ਜੀਵਨ ਦੇ ਅੰਤਿਮ ਪੜਾਅ ਉੱਤੇ ਖੜਾ ਗੁਰਬਾਣੀ ਦੇ ਅਦਬ ਵਿੱਚ, ਧੁਰ ਅੰਦਰ ਵਸਦੇ ਭਾਵਾਂ ਨੂੰ ਜਗਤ-ਭਲਾਈ ਹਿੱਤ, ਇਸ ਮਾਅਜ਼ਰਿਤ ਨਾਲ, ਸ਼ਾਇਰ ਦੀ ਬੋਲੀ ਵਿੱਚ, ਇਉਂ ਪੇਸ਼ ਕਰ ਰਿਹਾ ਹਾਂ :

'ਐ ਰਹਿਮਤੇ ਤਮਾਮ ਮੇਰੀ ਹਰ ਖ਼ਤਾਅ ਮੁਆਫ਼'।
'ਗੁਰਬਾਣੀ, ਗੁਰਮਤਿ ਸ਼ੌਕ ਵਿੱਚ ਇਹ ਮਿਰੇ ਦਿਲ ਦੀ ਪੁਕਾਰ ਹੈ'।

ਮੇਰੇ ਪ੍ਰਿਯ, 'ਬਾਣੀ ਦੇ ਬੋਹਿਥ', ਅਗਹ ਗਹਿਣ, ਸੀਤਲ ਸੁਖਦਾਤੇ ਤੇ ਅਦੁੱਤੀ ਸੰਪਾਦਕ: ਸ੍ਰੀ ਗੁਰੂ ਅਰਜੁਨ ਦੇਵ ਜੀ ਨੇ, 'ਇੱਕਾ ਬਾਣੀ, ਇਕੁ ਗੁਰੂ, ਇਕੋ ਸ਼ਬਦੁ ਵੀਚਾਰਿ'॥ ਅਥਵਾ 'ਇੱਕ ਓਅੰਕਾਰੀ ਏਕਤਾ' ਨੂੰ ਮੁੱਖ ਰੱਖਦਿਆਂ, ਗੁਰਬਾਣੀ ਨੂੰ ਖਾਸ ਬੱਝਵੇਂ ਵਿਆਕਰਣਕ ਨੇਮਾਂ ਅਤੇ ਵਿਸ਼ੇਸ਼ ਲਿਖਣ-ਸ਼ੈਲੀ ਵਿੱਚ ਅੰਕਿਤ ਕਰਨ/ਕਰਾਉਣ ਦਾ ਮਹਾਨ ਉਪਕਾਰ ਕੀਤਾ ਹੈ। ਜਦ, ਬਾਣੀ ਦੀ ਲਿਖਤ, ਉੱਗੜ-ਦੁੱਗੜ ਨਹੀਂ, ਤਾਂ ਸਿੱਧੀ ਜਿਹੀ ਗੱਲ ਹੈ ਕਿ ਇਸ ਦਾ ਉਚਾਰਣ (ਪਾਠ) ਤੇ ਅਰਥ ਵੀ ਹਰੇਕ ਪਾਠੀ ਜਾਂ ਅਰਥਾਕਾਰ ਦੀ ਮਨ-ਮਰਜੀ ਅਨੁਸਾਰ ਨਹੀਂ ਹੋ ਸਕਦੇ। ਪਾਠੀ ਜੀ ਨੂੰ, ਸਭ ਤੋਂ ਵੱਧ ਟਪਲਾ ਬਿੰਦਿਆਂ ਦੀ ਵਰਤੋਂ ਅਤੇ ਪਦਾਂ ਦੇ ਅੰਤ ਵਿੱਚ ਆਈ ਅਰਥਾਤਮਕ (ਵਿਆਕਰਣਕ) ਸਿਹਾਰੀ ਤੇ ਔਂਕੜ ਤੋਂ ਲਗਦਾ ਹੈ। ਪਹਿਲਾਂ ਔਂਕੜ ਨੂੰ ਹੀ ਲੈ ਲਵੋ :

## ਔਂਕੜ ਬਾਰੇ :

ਗੁਰਬਾਣੀ ਵਿਆਕਰਣਕ ਦੇ ਨੇਮਾਂ ਅਨੁਸਾਰ ਇਹ ਅੰਤਲਾ ਔਂਕੜ, ਆਮ ਕਰਕੇ, ਜਦ ਇੱਕ ਵਚਨ, ਪੁਲਿੰਗ ਨਾਵਾਂ ਦੇ ਅੰਤ ਵਿੱਚ ਕਰਤਾ ਜਾਂ ਕਰਮ ਕਾਰਕ ਵਜੋਂ ਆਉਂਦਾ ਹੈ, ਤਾਂ ਉਥੇ, ਇਹ, ਉਚਾਰਨ ਵਿੱਚ ਨਹੀਂ ਆਉਂਦਾ, ਸਗੋਂ ਕੇਵਲ ਅਰਥ-ਬੋਧਕ ਹੁੰਦਾ ਹੈ ਜਿਵੇਂ :

'ਸਜਣੁ ਸਚਾ ਪਾਤਸਾਹੁ, ਸਿਰਿ ਸਾਹਾਂ ਦੇ ਸਾਹੁ।
ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ।' (ਮਹਲਾ ਪੰਜਵਾਂ)
(ਪੰ. 1426)

## ਵੀਚਾਰ :

ਇਹ ਸਲੋਕ ਸਭ ਥਾਂਈਂ ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰੋਂ ਵੀ

ਅੰਮ੍ਰਿਤ ਵੇਲੇ, ਵਿਸ਼ੇਸ਼ ਤੌਰ ਉੱਤੇ, ਮੰਗਲਮਈ-ਕਾਮਨਾ ਵਜੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 'ਹੁਕਮ' ਲੈਣ ਤੋਂ ਪਹਿਲਾਂ, ਪੜ੍ਹਿਆ ਜਾਂਦਾ ਹੈ। ਪਰ ਖੇਦ-ਭਰਪੂਰ ਹੈਰਾਨੀ ਦੀ ਗੱਲ ਹੈ ਕਿ 'ਸਜਣੁ' ਪਾਤਸਾਹੁ ਤੇ ਜਿਸੁ ਦਾ ਉਚਾਰਣ ਤਾਂ ਸਹੀ ਕੀਤਾ ਜਾਂਦਾ ਹੈ; ਪਰ 'ਸਾਹੁ' ਤੇ 'ਵੇਸਾਹੁ' ਨਾਵਾਂ ਦੇ ਅੰਤਲੇ ਔਂਕੜਾਂ ਨੂੰ ਉਚੇਚੇ ਤੌਰ ਉੱਤੇ ਲੰਮੀ ਹੇਕ ਲਾ ਕੇ, 'ਸਾਹੋ ਤੇ ਵੇਸਾਹੋ' ਉਚਾਰਨ ਕੀਤਾ ਜਾਂਦਾ ਹੈ। ਕੀ, ਸਨਿਮਰ ਪੁੱਛਿਆ ਜਾ ਸਕਦਾ ਹੈ ਕਿ ਇਹ ਦੋਗਲੀ ਕਿਉਂ ? ਜਿਵੇਂ 'ਸਜਣੁ' ਤੇ ਪਾਤਸਾਹੁ 'ਇਕਵਚਨ, ਪੁਲਿੰਗ ਨਾਂਵ ਹਨ, ਏਸੇ ਤਰ੍ਹਾਂ ਹੀ ਸਾਹੁ (ਸ਼ਾਹੁ) ਤੇ 'ਵੇਸਾਹੁ' ਵੀ ਇਕ ਵਚਨ, ਪੁਲਿੰਗ ਨਾਂਵ ਹਨ। 'ਜਿਸੁ' ਪਦ, ਸਜਣੁ ਦੀ ਥਾਂ ਬਤੌਰ ਪੜਨਾਂਵ ਆਇਆ ਹੈ, ਇਸ ਲਈ ਨੇਮ ਅਨੁਸਾਰ ਇਸ ਦੇ ਅੰਤ ਵਿੱਚ ਵੀ ਔਂਕੜ ਲਾਉਣਾ ਬਣਦਾ ਹੈ। 'ਸ਼ਾਹਾਂ' ਪਦ ਇਥੇ, 'ਪਾਤਸ਼ਾਹ' ਦਾ ਬਹੁ ਵਚਨ ((Plural)) ਹੈ।

ਹਾਂ, ਜਦ ਪੁਲਿੰਗ ਨਾਂਵ, ਬਹੁ ਵਚਨੀ ਜਾਂ 'ਸਬੰਧ ਕਾਰਕ' ਵਿੱਚ, ਇੱਕ ਵਚਨੀ, ਜਾਂ ਇਸਤ੍ਰੀਲਿੰਗ ਵਿੱਚ ਹੋਵੇਗਾ, ਤਾਂ ਇਸ ਨੂੰ ਅੰਤਲਾ ਔਂਕੜ ਨਹੀਂ ਲੱਗੇਗਾ ; ਇਹ ਮੁਕਤਾ-ਅੰਤ ਹੋਵੇਗਾ। ਸਪਸ਼ਟਤਾ ਲਈ, ਵੰਨਗੀ ਵਜੋਂ, ਦੋਵੇਂ ਤਰ੍ਹਾਂ ਦੀਆਂ, ਕੁਝ ਉਦਾਹਰਣਾਂ ਪੇਸ਼ ਹਨ :

1. ਭਰੀਐ ਹਥੁ, ਪੈਰੁ, ਤਨੁ ਦੇਹ। (ਪਹਿਲੇ ਤਿੰਨੇ ਪਦ ਨਾਂਵ ਇੱਕ ਵਚਨ, ਪੁਲਿੰਗ ਹੋਣ ਕਰਕੇ ਔਂਕੜ-ਸਹਿਤ ਹਨ; ਪਰ 'ਦੇਹ' ਇੱਕ ਵਚਨ ਇਸਤ੍ਰੀ ਲਿੰਗ ਹੋਣ ਕਰਕੇ, ਇਸ ਦੇ ਅੰਤਲੇ 'ਹ' ਨਾਲ ਔਂਕੜ ਦਾ ਅਭਾਵ ਹੈ।)



2. ਨਾਨਕੁ ਨੀਚੁ ਕਹੈ ਵੀਚਾਰੁ। (ਨਾਨਕ ਪਦ ਇਥੇ ਕਰਤਾ ਕਾਰਕ, ਇੱਕ ਵਚਨ ਪੁਲਿੰਗ ਹੋਣ ਕਰਕੇ, ਇਸ ਦਾ 'ਕ', ਔਂਕੜ-ਸਹਿਤ ਹੈ, ਅਤੇ ਨੀਚੁ ਪਦ ਕਿਉਂਕਿ ਨਾਨਕੁ (ਵਿਸ਼ੇਸ਼) ਦਾ ਵਿਸ਼ੇਸ਼ਣ ਹੈ, ਇਸ ਲਈ ਇਸ ਦਾ ਵਚਨੁ ਤੇ ਲਿੰਗ ਆਦਿ ਵਿਸ਼ੇਸ਼ (Word qualified) ਅਨੁਸਾਰ ਹੋਵੇਗਾ। ਇਸ ਲਈ ਨਾਨਕੁ ਦੇ ਨਾਲ 'ਨੀਚੁ' ਪਦ ਦਾ 'ਚੱਚਾ' ਵੀ ਔਂਕੜ-ਸਹਿਤ ਹੈ।

3. ਧੌਲੁ ਧਰਮੁ ਦਇਆ ਕਾ ਪੂਤੁ। (ਤਿੰਨੇ ਪਦ ਇਕ-ਵਚਨੀ, ਪੁਲਿੰਗ-ਨਾਂਵ ਹੋਣ ਕਰਕੇ ਔਂਕੜ-ਅੰਤ ਹਨ।

4. ਤੀਰਥੁ, ਤਪੁ, ਦਇਆ, ਦਤੁ, ਦਾਨੁ। (ਉੱਪਰ ਦਿੱਤੀ ਵਿਆਖਿਆ, ਏਥੇ ਵੀ ਲਾਗੂ ਹੁੰਦੀ ਹੈ।)

5. 'ਅਮੁਲੁ ਕਰਮੁ, ਅਮੁਲੁ ਫੁਰਮਾਣੁ। (ਜਪੁ) ਅਮੁਲੁ, ਦੋਹੀਂ ਥਾਈਂ ਵਿਸ਼ੇਸ਼ਣ ਹੈ, ਅਤੇ ਕਰਮੁ ਤੇ ਫੁਰਮਾਣੁ ਇਹਨਾਂ ਦੇ ਇਕ-ਵਚਨੀ ਵਿਸ਼ੇਸ਼ ਹਨ। ਸੋ ਸਭ ਪਦ ਔਂਕੜ-ਅੰਤ ਹਨ।

ਨੋਟ : ਉਪਰੋਕਤ ਸਾਰੇ ਨਾਵਾਂ ਦੇ ਅੰਤ ਵਿੱਚ ਆਇਆ ਔਂਕੜ, ਨੇਮ ਅਧੀਨ ਕਤਅਨ ਉਚਾਰਨ ਨਹੀਂ ਹੁੰਦਾ, ਅਤੇ ਨਾਂ ਹੀ ਕੋਈ ਪਾਠੀ ਕਦੀ ਉਚਾਰਣ ਕਰਦਾ ਹੈ। ਔਂਕੜ ਤਾਂ ਇਸ ਗੱਲ ਦਾ ਲਖਾਇਕ ਹੈ ਕਿ ਇਹ ਨਾਂਵ ਤੇ ਵਿਸ਼ੇਸ਼ਣ, ਇੱਕ ਵਚਨ-ਪੁਲਿੰਗ ਹਨ। ਇਹ ਸਾਰੇ ਔਂਕੜ ਏਥੇ ਅਰਥ-ਬੋਧਕ ਹਨ। ਉਚਾਰਣ ਨਾਲ ਇਹਨਾਂ ਦਾ ਕੋਈ ਸਬੰਧ ਨਹੀਂ। ਇਸ ਨੂੰ ਹੀ ਗੁਰਬਾਣੀ ਦਾ ਵਿਆਕਰਣ ਆਖੀਦਾ ਹੈ।

## ਕੁੱਝ ਹੋਰ ਉਦਾਹਰਣਾ :

1. ਗੁਰ ਪ੍ਰਸਾਦਿ-(ਗੁਰੂ ਦੀ ਕਿਰਪਾ ਨਾਲ) 'ਗੁਰ' ਪਦ, ਭਾਵੇਂ ਇਕ ਵਚਨ, ਪੁਲਿੰਗ ਹੈ, ਪਰ ਇਥੇ ਇਹ ਨਾਲ ਹੀ 'ਸਬੰਧ ਕਾਰਕ' ਵਿਚ ਹੋਣ ਕਰਕੇ, ਇਸ ਦੇ ਅੰਤ ਵਿੱਚ, ਨੇਮ ਅਨੁਸਾਰ, ਔਂਕੜ ਨਹੀਂ ਆਇਆ। ਜਿਵੇਂ—ਰਾਮ ਨਾਮੁ, ਗੁਰ ਸ਼ਬਦੁ, ਗੁਰ ਬਚਨੁ ਆਦਿਕ। ਹੋਰ ਨੋਟ ਕਰੋ :

2. ਪ੍ਰਭ ਕੈ ਸਿਮਰਨਿ ਗਰਭਿ ਨ ਬਸੈ। (ਸੁਖਮਨੀ)

(ੳ) ਪ੍ਰਭ ਦੇ ਸਿਮਰਨ ਦੁਆਰਾ-ਇਥੇ ਵੀ 'ਪ੍ਰਭ' ਇੱਕ ਵਚਨ ਪੁਲਿੰਗ ਹੈ, ਪਰ ਸੰਬੰਧਕੀ ਕਾਰਕ ਵਿੱਚ ਹੋਣ ਕਰਕੇ 'ਪ੍ਰਭ ਨਾਲ ਔਂਕੜ ਦਾ ਅਭਾਵ ਹੈ। ਪ੍ਰਸਾਦਿ (ਕ੍ਰਿਪਾ ਦੁਆਰਾ) ਕਰਣ ਕਾਰਕ ਵਿੱਚ ਹੈ। ਇਹ ਨੇਮ ਸਾਰੀ ਬਾਣੀ 'ਚ ਇਕ-ਸਾਰ ਵਰਤੀਂਦਾ ਹੈ

(ਅ) ਓਅੰਕਾਰਿ ਬ੍ਰਹਮਾ ਉਤਪਤ। (ਮ. ੧, ਪੰਨਾ 929)
ਓਅੰਕਾਰੁ ਕੀਆ ਜਿਨਿ ਚਿਤਿ॥



ਓਅੰਕਾਰ ਤੋਂ ਜਾਂ ਰਾਹੀਂ, ਬ੍ਰਹਮਾ ਪੈਦਾ ਹੋਇਆ ਜਿਸ ਨੇ ਪੈਦਾ ਹੋ ਕੇ ਓਅੰਕਾਰ ਨੂੰ ਦਿਲ ਵਿਚ ਵਸਾਇਆ।

3. ਸਗਲ ਉਦਮ ਮਹਿ, ਉਦਮੁ ਭਲਾ। (ਸੁਖਮਨੀ)

ਨੋਟ :—ਵੇਖੋ, ਪਹਿਲਾ 'ਉਦਮ' ਬਹੁਵਚਨੀ ਹੈ। ਇਸ ਲਈ, ਇਸ ਦੇ ਅੰਤ ਵਿੱਚ ਔਂਕੜ ਨਹੀਂ, ਅਤੇ ਨ ਹੀ ਇਸ ਦੇ ਬਹੁ-ਵਚਨੀ ਵਿਸ਼ੇਸ਼ਣ 'ਸਗਲ' ਨਾਲ ਹੈ; ਪਰ ਦੂਸਰਾ 'ਉਦਮੁ' ਇੱਕ-ਵਚਨ ਪੁਲਿੰਗ ਹੈ। ਸੋ, ਇਹ 'ਉਦਮੁ' ਔਂਕੜ-ਅੰਤ ਹੈ। ਵਾਹ! ਵਾਹ! ਕਿਤਨੀ ਭਾਵ-ਪੂਰਤ ਤੇ ਨਿਖੇੜ ਵਾਲੀ ਸਪਸ਼ਟਤਾ ਹੈ, ਗੁਰਬਾਣੀ ਲਿਖਣ ਦੇ ਨੇਮਾਂ ਵਿੱਚ, ਅਤੇ ਕਿਤਨੇ ਅਰਥ-ਭਰਪੂਰ ਹਨ ਇਸ ਦੇ ਵਿਆਕਰਣਕ-ਨੇਮ।

4. ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ।

ਜ਼ਰੂਰੀ ਨੋਟ :— ਇੱਕ ਹੀ ਵਾਕ ਵਿੱਚ ਜਦ ਦੂਜੀ ਵੇਰ 'ਸਚੁ' ਕਰਮ ਕਾਰਕ ਹੈ, ਤਾਂ ਇਸ ਦੇ ਅੰਤ ਵਿੱਚ ਔਂਕੜ ਹੈ, ਪਰ ਜਦ ਆਰੰਭ ਵਿਚ 'ਸਬੰਧ ਕਾਰਕ' ਵਿੱਚ ਹੈ ਤਾਂ, 'ਸੱਚ' ਦਾ 'ਚ' ਗੁਰਬਾਣੀ ਲਿਖਤ-ਨੇਮਾਂ ਅਨੁਸਾਰ ਔਂਕੜ-ਰਹਿਤ ਹੈ। ਹਾਂ, ਨਾਨਕੁ ਪਦ ਇਥੇ ਪੁਲਿੰਗ, ਇਕ ਵਚਨ, ਕਰਤਾ ਕਾਰਕ ਵਿੱਚ ਹੋਣ ਕਰਕੇ ਔਂਕੜ-ਸਹਿਤ ਹੈ।

ਕੁਝ ਹੋਰ ਉਦਾਹਰਣ : ਇਹ ਸਿੱਧ ਕਰਨ ਲਈ ਕਿ ਗੁਰਬਾਣੀ ਦੀ ਲਿਖਣ-ਵਿਧੀ ਵਿੱਚ ਦੋ ਪ੍ਰਕਾਰ ਦੀਆਂ ਲਗਾਂ ਮਾਤਰਾਂ ਹਨ : ਇੱਕ ਉਹ, ਜਿਹੜੀਆਂ ਉਚਾਰਨ ਹੁੰਦੀਆਂ ਹਨ, ਅਤੇ ਇੱਕ ਉਹ ਜੋ ਪਾਠ ਵੇਲੇ ਉਚਾਰੀਆਂ ਨਹੀਂ ਜਾਂਦੀਆਂ, ਕੇਵਲ ਅਰਥਾਂ ਨੂੰ ਸਪਸ਼ਟ ਕਰਦੀਆਂ ਤੇ ਨਿਖੇੜਦੀਆਂ ਹਨ । ਵੰਨਗੀ ਵਜੋਂ, ਇਹ, ਕੁਝ ਹੋਰ, ਉਦਾਹਰਣਾਂ ਪੇਸ਼ ਹਨ ।

1. ਇਕੁ, ਇਕਿ, ਇਕ :-ਇਸ ਪਦ ਦੇ ਇਹਨਾਂ ਤਿੰਨਾਂ ਰੂਪਾਂ ਦੀਆਂ ਹੀ ਕੇਵਲ ਦੋ ਦੋ ਮਾਤਰਾਂ ਹਨ, ਅਤੇ ਉਚਾਰਣ ਵੀ ਇੱਕ ਸਮਾਨ, 'ਇੱਕ' ਹੀ ਹੈ । ਫਰਕ ਇਹ ਹੈ ਕਿ 'ਇਕੁ'—ਇੱਕ ਵਚਨ ਪੁਲਿੰਗ ਹੈ; 'ਇਕਿ' ਬਹੁਵਚਨੀ ਹੈ, ਅਤੇ ਇਕ ਇਕ ਵਚਨੀ ਇਸਤ੍ਰੀ ਲਿੰਗ । ਵਾਰੋ ਉਦਾਹਰਣ :

ਇਕੁ (ਪੁਲਿੰਗ, ਇੱਕ ਵਚਨ) : ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ (ਜਪੁ) ।

ਇਕਿ, (ਬਹੁ ਵਚਨ) : ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ । (ਜਪੁ)

ਇਕ : (ਇਕ ਵਚਨ, ਇਸਤ੍ਰੀ ਲਿੰਗ) ਸਹਸ ਸਿਆਣਪਾ ਲਖ ਹੋਹਿ, ਤਾਂ 'ਇਕ' ਨ ਚਲੈ ਨਾਲਿ । (ਜਪੁ)

(2) ਇਹ ਸਿੱਧ ਕਰਨ ਲਈ ਕਿ ਬਾਣੀ ਦੀ ਆਪਣੀ ਵਿਸ਼ੇਸ਼ ਲਿਖਣ-ਵਿਧੀ ਹੈ ਅਤੇ ਆਪਣੇ ਵਿਆਕਰਣਕ ਨੇਮ ਹਨ, ਅਸੀਂ ਕੇਵਲ ਇਕ ਉਦਾਹਰਣ ਹੋਰ ਲੈਂਦੇ ਹਾਂ :-



ਤੁਕ :—ਆਹਰ ਸਭ ਕਰਦਾ ਫਿਰੈ ਆਹਰੁ ਇਕੁ ਨ ਹੋਇ ॥
ਨਾਨਕ ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ।(ਮ: 5, ਪੰ. 935)

ਵੀਚਾਰ : ਏਥੇ ਇੱਕੋ ਸਲੋਕ ਵਿੱਚ 'ਆਹਰ' ਪਦ ਤਿੰਨ ਵੇਰੀ ਆਇਆ ਹੈ । ਇਸ ਦਾ ਉਚਾਰਣ ਇਕ ਸਮਾਨ 'ਆਹਰ' ਤੇ ਕਵਿਤਾ ਪੱਖੋਂ ਮਾਤਰਾ ਵੀ ਬਰਾਬਰ, ਚਾਰ ਚਾਰ ਹੀ ਹਨ : ਪਰ—

(ੳ) ਆਹਰ :-ਪੁਲਿੰਗ, ਬਹੁਵਚਨ ਹੈ ਤੇ ਇਸ ਦਾ ਵਿਸ਼ੇਸ਼ਣ 'ਸਭ' ਵੀ ਬਹੁ ਵਚਨ ਹੋਣ ਦੇ ਕਾਰਣ ਔਂਕੜ-ਰਹਿਤ ਹੈ ।

(ਅ) ਆਹਰੁ : ਆਹਰੁ ਇਕ ਵਚਨ ਪੁਲਿੰਗ ਤੇ ਔਂਕੜ-ਅੰਤ ਹੈ, ਅਤੇ ਇਸ ਦਾ ਵਿਸ਼ੇਸ਼ਣ 'ਇਕੁ' ਵੀ ਪੁਲਿੰਗ, ਇਕ ਵਚਨ ਅਤੇ ਔਂਕੜ-ਸਹਿਤ ਹੈ ।

ਆਹਰਿ :-ਏਥੇ ਇਹ ਇਕ ਵਚਨ, ਪੁਲਿੰਗ ਹੈ, ਪ੍ਰੰਤੂ ਕਰਣ ਕਾਰਕ (Instrumental Case) ਵਿੱਚ ਹੋਣ ਕਰਕੇ ਇਸ ਦੇ 'ਰ' ਨੂੰ ਸਿਹਾਰੀ ਲੱਗੀ ਹੈ । ਜਿਵੇਂ ਪਿੱਛੇ, 'ਗੁਰਪ੍ਰਸਾਦਿ' ਵਿੱਚ 'ਪ੍ਰਸਾਦਿ' ਪਦ ਆਇਆ ਹੈ । ਤਿਵੇਂ ਆਹਰਿ ਦਾ ਅਰਥ ਹੈ : ਆਹਰ ਦੁਆਰਾ (ਕਰਣ ਕਾਰਕ)

ਅਰਥ ਹਨ : (ਮਨੁਖ ਸੰਸਾਰ ਦੇ ਹੋਰ) ਸਾਰੇ ਆਹਰ (ਧੰਦੇ) ਕਰਦਾ ਫਿਰਦਾ ਹੈ; ਪਰ,

(ਨਾਮ ਜਪਣਵਾਲਾ) ਇੱਕ ਆਹਰ (ਧੰਦਾ) ਨਹੀਂ ਕਰਦਾ। ਹੇ ਨਾਨਕ, ਜਿਸ ਆਹਰ (ਧੰਦੇ) ਦੁਆਰਾ ਸੰਸਾਰ ਦਾ ਉਧਾਰ ਹੁੰਦਾ ਹੈ, ਉਹ ਨਾਮ ਜਪਣ ਦਾ ਆਹਰ (ਧੰਦਾ) ਕੋਈ ਵਿਰਲਾ ਇਨਸਾਨ ਹੀ ਬੁੱਝਦਾ (ਕਰਦਾ) ਹੈ।

ਉਪਰੋਕਤ, ਸੰਖੇਪ ਜਿਹੀ, ਵੀਚਾਰ ਦੁਆਰਾ ਲੇਖਕ ਦਾ ਭਾਵ ਸਨਿਮਰ ਇਹ ਸਿੱਧ ਕਰਨਾ ਹੈ ਕਿ ਗੁਰਬਾਣੀ ਦੀ ਆਪਣੀ ਲਿਖਣ-ਵਿਧੀ ਹੈ,ਅਤੇ ਆਪਣਾ ਵਿਆਕਰਣ। ਜਿੰਨਾ ਚਿਰ ਇਨ੍ਹਾਂ ਨੂੰ ਧਿਆਨ ਵਿੱਚ ਨਾ ਰੱਖਿਆ ਜਾਵੇ, ਬਾਣੀ ਦਾ ਸ਼ੁੱਧ ਉਚਾਰਣ ਕਰਨਾ, ਤੇ ਗੁਰਾਂ ਦੇ ਆਸ਼ੇ ਅਨੁਸਾਰ ਸਹੀ ਤੇ ਸਾਰਥਕ ਅਰਥ-ਵੀਚਾਰ ਕਰਨੀ ਅਸੰਭਵ ਹੈ।

## ਸਨਿਮਰ ਗਿਲਾ, ਸ਼ਿਕਵਾ ਤੇ ਸ਼ਿਕਾਇਤ

ਸਾਡਾ ਗਿਲਾ, ਸ਼ਿਕਵਾ ਤੇ ਹਿਰਖ ਇਹ ਨਹੀਂ ਕਿ ਆਮ ਲੋਕੀਂ ਗੁਰਬਾਣੀ ਦਾ ਸ਼ੁੱਧ ਪਾਠ ਨਹੀਂ ਕਰਦੇ ਸਗੋਂ, ਸ਼ਿਕਾਇਤ ਇਹ ਹੈ ਕਿ ਬਹੁਤੇ, ਮੰਨੇ ਪ੍ਰਮੰਨੇ ਰਾਗੀ, ਗ੍ਰੰਥੀ ਤੇ ਨਾਮੀ ਉਪਦੇਸ਼ਕ ਵੀ, ਉਚਾਰਣ ਤੇ ਅਰਥ ਕਰਨ ਵਿੱਚ, ਗੁਰਬਾਣੀ ਨਾਲ ਨਿਆਂ ਨਹੀਂ ਕਰਦੇ; ਸਗੋਂ, ਅਵੱਗਿਆ ਕਰਦੇ ਹਨ। ਪ੍ਰਸਿੱਧੀ ਲਈ ਵਿਆਖਿਆਨ ਤੇ ਸ਼ਬਦ ਟੇਪ ਕਰਾਉਣ ਦਾ ਚਾਅ ਤਾਂ ਹਰੇਕ ਨੂੰ ਪੈਦਾ ਹੋ ਜਾਂਦਾ ਹੈ; ਪਰ, ਇਹ ਸ਼ੌਕ ਪੈਦਾ ਨਹੀਂ ਹੁੰਦਾ ਕਿ ਗੁਰਬਾਣੀ ਦੇ ਅਰਥਾਂ ਤੇ ਉਚਾਰਣ ਨੂੰ ਵਾਚ ਵੀਚਾਰ ਕੇ, ਇਸ ਨੂੰ ਸ਼ੁੱਧ ਰਿਕਾਰਡ ਕਰਵਾਈਏ, ਤੇ ਅਰਥਾਈਏ। ਵਧੇਰੇ ਕਰਕੇ ਅਸ਼ੁੱਧੀਆਂ ਇਕ ਵਚਨੀ ਤੇ ਬਹੁ ਵਚਨੀ, ਅਤੇ ਉਤਮ ਪੁਰਖੀ ਤੇ ਮਧਮ ਪੁਰਖੀ ਕਿਰਿਆਵਾਂ (Verbs) ਦੇ ਉਚਾਰਣ ਵਿੱਚ ਹੁੰਦੀਆਂ ਹਨ। ਜਿਵੇਂ :

(ੳ) ਗਾਵੈ (ਇਕ ਵਚਨੀ) ਗਾਉਂਦਾ ਹੈ। ਗਾਵਹਿ (ਬਹੁ ਵਚਨੀ ਕਿਰਿਆ) ਗਾਉਂਦੇ ਹਨ। ਗੁਰੂ ਜੀ ਨੇ ਜਦ ਦੋਹਾਂ ਪਦਾਂ ਦੇ ਜੋੜਾਂ ਤੇ ਅਰਥਾਂ ਵਿੱਚ ਫਰਕ ਰੱਖਿਆ ਹੈ, ਤਾਂ, ਫੇਰ ਇਹਨਾਂ ਦੇ ਉਚਾਰਣ ਵਿੱਚ ਵੀ ਫਰਕ ਹੋਣਾ ਲਾਜ਼ਮੀ ਹੈ। ਸੋ, ਉਚਾਰਣ ਹੋਵੇਗਾ : ਗਾਵੈ ਤੇ ਗਾਵਹਿੰ, ਪਾਵੈ ਤੇ ਪਾਵਹਿੰ, ਲਾਵੈ ਤੇ ਲਾਵਹਿੰ, ਆਵੈ ਤੇ ਆਵਹਿੰ। ਉਦਾਹਰਣ ਵਜੋਂ ਵਾਚੋ, ਕੇਵਲ ਇਹ ਦੋ ਉਦਾਹਰਣਾਂ ਹੋਰ :

(ੳ) ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥ (ਜਪੁ ਜੀ)
(ਏਥੇ, ਕੇਤੇ (ਕਿਤਨੇ ਹੀ ਮਨੁਖ) ਬਹੁਵਚਨੀ ਹੈ, ਇਸ ਲਈ ਇਸ ਨਾਲ ਆਉਣ ਵਾਲੀ ਕ੍ਰਿਆ ਪਾਹਿੰ ਵੀ ਬਹੁ-ਵਚਨ ਹੋਵੇਗੀ), ਅਰਥ ਹੋਣਗੇ :-ਪਾਉਂਦੇ ਹਨ।

ਪ੍ਰੰਤੂ, ਜਦ ਇਹ ਪਾਠ : ਜੇ ਕੋ ਖਾਇਕੁ ਆਖਣਿ ਪਾਇ ਹੈ, ਤਾਂ ਕਰਤਾ-'ਖਾਇਕੁ' (ਮੂਰਖ) ਇਕ ਵਚਨ ਹੋਣ ਕਰਕੇ ਨਾਲ ਕ੍ਰਿਆ ਵੀ ਪਾਹਿ ਦੀ ਥਾਂ 'ਪਾਇ' (ਪਾਏ), ਇਕ ਵਚਨੀ ਹੋ ਗਈ ਹੈ। ਏਸੇ ਤਰ੍ਹਾਂ : 'ਕੇਤੇ ਮੂਰਖ ਖਾਹੀ' ਵਿੱਚ 'ਖਾਹਿ' ਬਹੁਵਚਨੀ ਕ੍ਰਿਆ ਹੈ ਤੇ ਉਹ ਜਾਣੈ ਜੇਤੀਆ ਮੁਹਿ 'ਖਾਇ' ਵਿੱਚ ਖਾਇ (ਖਾਂਦਾ ਹੈ) ਇਕ ਵਚਨੀ ਕ੍ਰਿਆ ਹੈ।

(ਅ) 'ਗਾਵਹਿ ਤੁਹਨੋ ਪਉਣ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ', ਤੁਕ ਵਿੱਚ, 'ਪਉਣ ਪਾਣੀ ਬੈਸੰਤਰੁ', ਬਹੁਵਚਨ ਹੋਣ ਕਰਕੇ ਇਹਨਾਂ ਨਾਲ ਕ੍ਰਿਆ 'ਗਾਵਹਿ (ਬਹੁ-ਵਚਨੀ) ਆਈ ਹੈ, ਪਰ, 'ਧਰਮ ਰਾਜਾ', ਇਕ ਵਚਨ ਵਿਚ ਹੋਣ ਕਰਕੇ, ਇਸ ਨਾਲ ਕ੍ਰਿਆ 'ਗਾਵੈ' (ਗਾਉਂਦਾ ਹੈ) ਇਕ ਵਚਨੀ ਆਈ ਹੈ। ਗਾਵਹਿ ਦਾ ਉਚਾਰਣ ਹੋਵੇਗਾ : ਗਾਵਹਿੰ=ਗਾਉਂਦੇ ਹਨ।

(ੲ) ਏਸੇ ਤਰ੍ਹਾਂ, ਕਿਰਿਆ ਹੈ: ਕਰਉ, ਸਿਮਰਉ, ਮਾਨਉ, ਮਾਪਉ, ਸੀਵਉ, ਆਦਿ। ਇਹਨਾਂ ਸਾਰਿਆਂ ਦੇ 'ਉ' ਨੂੰ ਬਿੰਦੀ ਲਾ ਕੇ ਉਚਾਰਣ ਹੋਵੇਗਾ : ਕਰਉਂ (ਮੈਂ ਕਰਾਂ ਜਾਂ ਕਰਦਾ ਹਾਂ), ਸਿਮਰਉਂ (ਮੈਂ ਸਿਮਰਦਾ ਹਾਂ), ਮਾਨਉਂ (ਮੈਂ ਮੰਨਦਾ ਹਾਂ), ਮਾਪਉਂ (ਮੈਂ ਮਾਪਦਾ ਹਾਂ), ਜੀਵਉਂ (ਮੈਂ ਜੀਉਂਦਾ ਹਾਂ)।

ਪ੍ਰੰਤੂ, ਜਦ ਪਾਠ ਹੋਵੇ **ਸਿਮਰਹੁ, ਕਰਹੁ, ਜਾਂ ਸੁਣਹੁ**, ਤਾਂ ਅਰਥ ਹੋਣਗੇ: 'ਤੂੰ ਸਿਮਰ ਜਾਂ ਤੁਸੀਂ ਸਿਮਰੋ। ਤੁਸੀਂ ਕਰੋ ਜਾਂ ਤੁਸੀਂ ਸੁਣੋ। ਉਦਾਹਰਣ ਹਨ :

(ੳ) ਕਰਉ (ਕਰਉਂ) ਬੇਨੰਤੀ, **ਸੁਣਹੁ** ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥
ਮੈਂ **ਬੇਨਤੀ ਕਰਦਾ** ਹਾਂ, ਹੇ ਮੇਰੇ ਮਿੱਤਰ ਤੂੰ ਸੁਣ.........

(ਅ) ਸਿਮਰਉ (ਸਿਮਰਉਂ) ਸਿਮਰਿ ਸਿਮਰਿ ਸੁਖ ਪਾਵਉ (ਪਾਵਉਂ) ॥ (ਸੁਖਮਨੀ)
ਅਰਥ-(ਸਿਮਰਉਂ) ਮੈਂ (ਨਾਮ) ਸਿਮਰਦਾ ਹਾਂ, ਅਤੇ ਸਿਮਰ ਸਿਮਰ ਕੇ ਸੁਖ ਪਾਉਂਦਾ ਹਾਂ।

## ਚੇਤੇ ਰੱਖਣ ਯੋਗ ਨੇਮ :



ਜਦ ਕਿਸੇ ਨਾਂਵ-ਪਦ ਦੇ ਅੰਤ ਵਿੱਚ **ਔਂਕੜ** ਅੰਤ ਹ (ਹੁ) ਹੋਵੇ ਤਾਂ ਇਹ ਅੰਤਲਾ ਔਂਕੜ ਨਹੀਂ ਬੋਲਦਾ; ਜਿਵੇਂ, ਹੁਕਮੀ ਹੁਕਮੁ ਚਲਾਏ ਰਾਹੁ। (ਜਪੁ)
ਨਾਨਕ, ਵਿਗਸੈ ਵੇਪਰਵਾਹ।

**ਟਿੱਪਣੀ** :-ਇੱਥੇ ਰਾਹੁ ਤੇ ਵੇਪਰਵਾਹੁ ਦਾ, ਸੌ ਫੀ ਸਦੀ ਸ਼ੁੱਧ ਉਚਾਰਨ ਹੋਵੇਗਾ-ਰਾਹ, ਬੇਪਰਵਾਹ, 'ਰਾਹੋ' ਤੇ 'ਵੇਪਰਵਾਹੋ' ਨਹੀਂ। ਗੁਰਬਾਣੀ ਦੀ ਲਿਖਣ-ਵਿਧੀ ਅਨੁਸਾਰ ਅੰਤਲਾ ਇਹ ਔਂਕੜ ਇਸ ਗੱਲ ਦਾ ਸੂਚਕ ਹੈ ਕਿ ਇੱਥੇ 'ਰਾਹੁ' ਇੱਕ ਵਚਨ, ਪੁਲਿੰਗ ਹੈ ਅਤੇ 'ਵੇਪਰਵਾਹੁ' (ਇੱਕ ਵਚਨੀ) ਵਾਹਿਗੁਰੂ (ਲੁਪਤ) ਦਾ ਪੜਨਾਵੀਂ ਵਿਸ਼ੇਸ਼ਣ ਹੈ। ਇਹੀ ਨੇਮ **ਸਜਣੁ** ਸਚਾ **ਪਾਤਸਾਹੁ**............। ਸਲੋਕ ਵਿੱਚ ਆਏ ਪਦਾਂ : ਸਾਹੁ (ਸ਼ਾਹ) ਤੇ ਵੇਸਾਹੁ (ਵੇਸਾਹ) ਉੱਤੇ ਲਾਗੂ ਹੁੰਦਾ ਹੈ। ਏਸੇ ਤਰ੍ਹਾਂ ਕੁੱਝ ਹੋਰ ਉਦਾਹਰਨਾਂ ਪੇਸ਼ ਹਨ :

1. ਸੁਣਿਐ ਅੰਧੇ ਪਾਵਹਿ (ਪਾਵਹਿ-ਬਹੁ ਵਚਨ) ਰਾਹੁ-(ਰਾਹ)।
ਸੁਣਿਐ ਹਾਥ ਹੋਵੈ ਅਸਗਾਹੁ (ਅਸਗਾਹ) (ਜਪੁ)
(**ਏਥੇ ਸਾਰੀ** ਥਾਈਂ ਸ਼ੁੱਧ ਪਾਠ ਹੋਵੇਗਾ : ਰਾਹ, ਅਸਗਾਹ)

2. **ਤੇਤੈ ਰਥੁ** ਜਤੇ ਕਾ ਜੋਰੁ ਅਗੈ **ਰਥਵਾਹੁ** (ਰਥਵਾਹ)। (ਵਾਰ ਆਸਾ)
ਰਥ, ਜੋਰ, ਰਥਵਾਹ, ਨੇਹ ਤੇ ਥੇਹ।

3. ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ । (ਨੇਹ)
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ । (ਥੇਹ)

4. ਲੈ ਭਾੜਿ ਕਰੇ ਵੀਆਹੁ ॥ (ਵੀਆਹ) ('ਵੀਆਹੋ' ਕੋਈ ਸ਼ਬਦ ਨਹੀਂ ਅਤੇ ਨ
'ਕਢਿ ਕਾਗਲੁ ਦਸੇ ਰਾਹੁ ॥' (ਵਾਰ ਆਸਾ) ਹੀ ਉਚਾਰਣ)

5. ਏਹੁ (ਏਹ) ਜਨੇਊ ਜੀਅ ਕਾ, ਹਈ ਤਾਂ ਪਾਡੇ ਘਤੁ ॥
('ਘਤੁ' ਏਥੇ ਹੁਕਮੀ ਕਿਰਿਆ ਹੈ, ਉਚਾਰਣ ਨੋਟ ਕਰੋ)

ਨ ਇਹੁ (ਇਹ) ਤੁਟੈ, ਨ ਮਲੁ ਲਗੈ, ਨ ਇਹੁ (ਇਹ) ਜਲੈ ਨ ਜਾਇ ।
(ਵਾਰ ਆਸਾ)

ਜ਼ਰੂਰੀ ਨੋਟ :-ਉਂਜ ਤਾਂ ਇੱਕ ਵਚਨ, ਪੁਲਿੰਗ ਨਾਵਾਂ ਤੇ ਅੰਤ ਵਿੱਚ ਲੱਗਾ ਔਂਕੜ, ਉ ਤੋਂ ਬਿਨਾਂ ਹੋਰਥੇ ਉਚਾਰਨ ਨਹੀਂ ਹੁੰਦਾ, ਪਰ ਲਫ਼ਜ਼ ਦੇ ਅੰਤਲੇ ਹ ਨੂੰ ਲੱਗੇ ਔਂਕੜ ਨੂੰ, ਕਿਉਂਕਿ ਵਿਸ਼ੇਸ਼ ਤੌਰ ਉੱਤੇ, ਹੋੜੇ ਦੀ ਆਵਾਜ਼ ਦੇ ਕੇ ਉਚਾਰਨ ਕਰਨ ਦੀ, ਵਿਦਵਾਨਾਂ ਵੱਲੋਂ ਵੀ ਭਾਰੀ ਭੁੱਲ ਕੀਤੀ ਜਾਂਦੀ ਹੈ, ਇਸ ਲਈ, ਇਸ ਦਾ ਇੱਥੇ ਵਿਸ਼ੇਸ਼ ਤੌਰ ਉੱਤੇ ਜ਼ਿਕਰ ਕੀਤਾ ਗਿਆ ਹੈ ।

ਪਰ ਜਦ ਪਦ ਔਂਕੜ-ਅੰਤ ਨਾਂਵ ਦੀ ਥਾਂ, ਕਿਰਿਆ, (ਔਂਕੜ-ਅੰਤ 'ਹੁ') ਹੋਵੇ, ਤਾਂ ਇਹ ਔਂਕੜ ਉਚਾਰਿਆ ਜਾਂਦਾ ਹੈ, ਜਿਵੇਂ :

1. ......ਸੁਣਹੁ ਮੇਰੇ ਮੀਤਾ......।
2. ਹਰਿ ਕਾ ਨਾਮ ਜਪਹੁ ਜੀਅ ਸਦਾ ॥ (ਸੁਖਮਨੀ ਅਸ਼ਟ-3)
3. ਲਾਗਹੁ, ਜਾਗਹੁ (ਤੁਸੀਂ ਲੱਗੋ, ਤੁਸੀਂ ਜਾਗੋ) ਬੁਲਾਵਹੁ (ਤੁਸੀਂ ਬੁਲਾਵੋ) (ਸੁਖਮਨੀ ਅਸ਼ਟ-6)

ਨੋਟ :-(ਇਹਨਾਂ ਹੁਕਮੀ ਕਿਰਿਆਵਾਂ ਵਿੱਚ, ਨ ਅੰਤਲਾ ਔਂਕੜ ਉਚਾਰਨ ਹੁੰਦਾ ਹੈ, ਨ ਸਿਹਾਰੀ । ਸਬੂਤ ਲਈ ਵਾਚੋ ਮਹਲੇ ਦੇ 595 ਪੰਨੇ ਉੱਤੇ ਕੇਵਲ ਇੱਕ ਸ਼ਬਦ ਵਿੱਚ ਆਈਆਂ ਹੁਕਮੀ ਕਿਰਿਆਵਾਂ :-

1. ......ਰਖੁ ਗਰੀਬੀ ਵੇਸੁ ॥
2. ......ਤਿਸ ਵਿਚਿ ਤਿਸੁ ਨੋ ਰਖੁ ॥
3. ਹਾਣੁ ਹਟੁ ਕਰਿ ਆਰਜਾ......॥
4. ......ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥

ਨੋਟ :-ਉਪਰੋਕਤ ਪੰਜੀ ਥਾਈਂ ਹੀ ਹੁਕਮੀ ਕ੍ਰਿਆ ਹੋਣ ਕਰਕੇ ਹੇਠਲੇ ਔਂਕੜ ਤੇ ਸਿਹਾਰੀ ਦਾ ਉਚਾਰਨ ਨਹੀਂ ਹੁੰਦਾ ।

## ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ (ਨਾਰੰਗਵਾਲ) ਦੇ ਵੀਚਾਰ :

ਗੁਰਬਾਣੀ ਵਿੱਚ ਆਈਆਂ ਲਗਾਂ ਮਾਤਰਾਂ ਅਜਿਹੇ ਅਗਾਧ ਗੁਰਮਤਿ ਅਸੂਲਾਂ ਦੇ

ਬੱਧੇ ਨਿਯਮਾਂ ਅੰਦਰ ਸ਼ੋਭਨੀਕ ਹਨ ਕਿ ਇਨ੍ਹਾਂ ਤੋਂ ਬਿਨਾਂ ਕਿਸੇ ਵੀ ਗੁਰਵਾਕ ਪੰਕਤੀ ਦਾ ਭਾਵ ਬਣਦਾ ਹੀ ਨਹੀਂ। ਅਧੂਰਾ ਹੀ ਰਹਿੰਦਾ ਹੈ।

**ਗੁਰਬਾਣੀ ਦਾ ਤੱਤ** :-ਆਸ਼ਾਵੀ ਭਾਵ ਇਨ੍ਹਾਂ ਲਗਾਂ ਮਾਤਰਾਂ ਅੰਦਰ ਹੀ ਗੁਪਤ ਹੈ, ਅਤੇ ਅਜਿਹੀ ਤੱਤ ਮਰਯਾਦਾ ਅੰਦਰ ਗੁਪਤ ਹੈ ਕਿ ਸਮੱਗਰ ਸ੍ਰੀ ਗੁਰੂ ਗ੍ਰੰਥ **ਸਾਹਿਬ ਦੀ ਬਾਣੀ** ਅੰਦਰ ਇੱਕ-ਰਸ ਨਿਯਮ ਪ੍ਰੋਤਾ, ਪੂਰਬ ਸੰਪੂਰਣ ਹੈ। ਵਿਲੱਖਣਤਾਮਈ ਵਾਧਾ ਇਹ ਹੈ ਕਿ ਇਹਨਾਂ ਅੰਦਰ ਨਿਯਮਤ ਹੋਏ ਗੁਰਬਾਣੀ-ਗੌਝ ਭਾਵ ਦੇ ਤੱਤ ਤੋਂ ਅਗਿਆਨ, ਅਣਜਾਣ ਲੋਕ, ਜੋ ਇੱਕ **ਗੁਰਵਾਕ ਦੇ ਅਨੇਕਾਂ ਅਰਥ** ਲਾਉਂਦੇ ਹਨ, ਉਹ ਮਹਿਜ ਆਪਣਾ ਗਿਆਨ-ਪੁਣਾ, ਆਪਣੀ ਵਿਦਵਤਾ ਹੀ ਛਾਂਟਦੇ ਹਨ। ਵਾਸਤਵ ਵਿੱਚ, ਇਹ ਉਨ੍ਹਾਂ **ਦੀ ਮਨ ਦੀ ਮੱਤ, ਨਿਰੀ ਅਗਿਆਨਤਾ ਭਰੀ ਮੱਤ ਹੀ ਹੁੰਦੀ ਹੈ।** '......ਧੁਰੋਂ ਆਈ, ਧੁਰਿ ਧੁਰੰਧਰੀ' ਗੁਰਬਾਣੀ ਦੀ ਸਰਬੱਗਤਾ ਏਸੇ ਵਿੱਚ ਹੈ ਕਿ ਇਸਦੇ ਭਾਵ ਦਾ ਧੁਰੋਂ ਬੰਨ੍ਹਿਆ ਧੁਰਾ ਇੱਕ ਹੀ ਹੋਵੇ।'

'**ਅਰਥਾਂ ਦੀ ਅਨੇਕਤਾ ਵਿੱਚ** ਭਾਂਤ ਭਾਂਤ ਦੀਆਂ ਮਤਿ ਬੁੱਧੀਆਂ ਦੀ ਅਲਪੱਗਤਾ ਹੀ ਉੱਘੜਦੀ ਹੈ।' ਅੱਗੇ ਭਾਈ ਸਾਹਿਬ ਇੱਕ ਘਟਨਾ ਲਿਖਦੇ ਹਨ। 'ਇੱਕ ਵਾਰ ਦਾ ਜ਼ਿਕਰ ਹੈ ਕਿ ਅਸੀਂ ਦੋ ਪ੍ਰਸਿੱਧ ਅਰਥ-ਗਿਆਨੀ, ਗੁਰਵਾਕ ਦੀ ਇਸ ਪੰਕਤੀ ਉੱਤੇ ਝਗੜਦੇ ਹੋਏ ਵੇਖੇ :

'ਨਾਨਕ ਗਿਆਨੀ ਜਗੁ ਜੀਤਾ, ਜਗਿ ਜੀਤਾ ਸਭੁ ਕੋਇ ॥' (ਪੰ:-548)

ਬੜੇ ਹੀ ਭਾਂਤ ਭਾਂਤ ਦੇ ਅਰਥ ਲਾਉਣ, ਆਪੋ ਆਪਣੀ ਅਲਪੱਗ ਬੁੱਧੀ ਅਨੁਸਾਰ। ਇੱਕ ਤਾਂ ਕਹੇ ਕਿ 'ਗਿਆਨਵਾਨ ਹੀ ਅਸਲੀ ਜੀਉਣੀ ਜੀਉਂਦਾ ਹੈ, ਹੋਰ ਸਾਰੇ, ਸੰਸਾਰ ਵਾਲੀ ਜੀਉਣੀ ਜੀਉਂਦੇ ਹਨ।'

ਦੂਜਾ ਕਹੇ, 'ਇਸ ਜੱਗ ਅੰਦਰ ਇੱਕ ਗਿਆਨੀ ਹੀ ਸੱਚੀ ਜੀਉਣੀ ਜੀਉਂਦਾ ਹੈ।'

'ਇਸ ਪ੍ਰਕਾਰ ਆਪੋ ਆਪਣੇ ਅਰਥਾਂ ਦਾ ਪੱਖ ਪੂਰ ਕੇ, ਆਪਸ ਵਿੱਚ ਦੋਵੇਂ ਗਿਆਨੀ ਖਹੀ ਜਾਣ; ਕੋਈ ਵੀ ਆਪਣੀ ਹਾਰ ਨ ਮੰਨੇ। ਅਸੀਂ ਭੀ ਇਸ ਨਜ਼ਾਰੇ ਉਤੇ ਪਹੁੰਚ ਗਏ ਅਤੇ ਦੋਹਾਂ ਨੂੰ ਬੇਨਤੀ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ, ਇਸ ਗੁਰਵਾਕ ਪੰਕਤੀ ਦੀਆਂ ਲੱਗਾਂ ਮਾਤਰਾਂ ਤਾਂ ਵੇਖੋ; ਪਰ, ਉਹ ਦੋਵੇਂ ਕਹਿਣ ਕਿ ਲਗਾਂ ਮਾਤਰਾਂ ਵਿੱਚ ਕੀ ਪਿਆ ਹੈ। 'ਅਸਾਂ ਆਖਿਆ' ਕਿ ਬਹੁਤ ਕੁੱਝ ਪਿਆ ਹੈ। 'ਇਨ੍ਹਾਂ ਵਿੱਚ ਹੀ ਤਾਂ ਗੌਝ ਅਰਥਾਂ ਦਾ ਤੱਤ ਖਜ਼ਾਨਾ ਭਰਪੂਰ ਹੈ। ਇਹ ਕਿਸੇ ਖਾਸ ਮਨੋਰਥ ਲਈ ਸਰਬੱਗ ਸਤਿਗੁਰੂ ਸਾਹਿਬਾਨ ਨੇ ਲਾਈਆਂ ਹਨ। ਆਖ਼ਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ, ਇਸ ਪੰਗਤੀ ਨੂੰ ਗਹੁ ਨਾਲ ਵੇਖਿਆ ਤਾਂ ਲੱਭਿਆ ਕਿ ਇਸ ਪੰਗਤੀ ਵਿੱਚ ਦੋ ਵਾਰ 'ਜਗ' ਪਦ ਆਇਆ ਹੈ : ਇੱਕ ਥਾਂ, 'ਗ' ਨੂੰ ਹੇਠਾਂ, ਔਂਕੜ (ਜਗੁ) ਲਾਇਆ ਗਿਆ ਹੈ ਅਤੇ ਦੂਜੇ ਥਾਂ 'ਸਿਹਾਰੀ' (ਜਗਿ)। ਆਖ਼ਰ, ਇਸ ਫ਼ਰਕ ਨੂੰ ਉਹਨਾਂ ਸਾਥੋਂ ਹੀ ਜਾਨਣਾ ਚਾਹਿਆ।

**ਸੋ ਅਰਥ ਬਣੇ** :-ਗੁਰੂ ਘਰ ਦੇ ਗੁਰਮੁਖ ਗਿਆਨੀ ਨੇ 'ਜਗ' ਨੂੰ ਜਿੱਤ ਲਿਆ ਹੈ

(ਜਗੁ ਏਥੇ 'ਕਰਮ ਕਾਰਕ' ਵਿੱਚ ਹੈ) ਪਰ ਦੂਜਿਆਂ ਅਗਿਆਨੀਆਂ ਨੂੰ 'ਜਗ' ਨੇ ਜਿੱਤ ਲਿਆ ਹੈ। 'ਜਗਿ' ਏਥੇ 'ਕਰਤਾ ਕਾਰਕ' ਵਿੱਚ ਹੈ ਅਤੇ ਅੰਤਲੀ ਸਿਹਾਰੀ ਵਿੱਚ 'ਨੇ' ਦੇ ਅਰਥ ਗੋਝ ਰੱਖੇ ਗਏ ਹਨ। ਇਸ ਵਿਆਕਰਣ ਨੇਮ ਦੀ ਗੁਰਬਾਣੀ ਵਿੱਚ ਸੈਂਕੜੇ ਵਾਰ ਵਰਤੋਂ ਹੋਈ ਹੈ।

## (ਹਵਾਲਾ 'ਸਿੰਘ ਸਭਾ ਪੱਤ੍ਰਕਾ' ਅਗਸਤ 1977)

ਏਸੇ 'ਸ਼ੁੱਧ ਗੁਰਬਾਣੀ ਉਚਾਰਣ' ਵਿਸ਼ੇਸ਼ ਅੰਕ ਦੇ ਸੰਪਾਦਕੀ ਲੇਖ ਵਿੱਚ ਗਿ: ਗੁਰਦਿੱਤ ਸਿੰਘ ਜੀ ਲਿਖਦੇ ਹਨ :

(ੳ) ਗੁਰਬਾਣੀ ਦੀ ਵਰਤੋਂ, ਮੰਤਰ ਤੰਤਰ ਵਾਂਗ ਨਹੀਂ ਕਰਨੀ ਚਾਹੀਦੀ (ਪੰ. 2);

(ਅ) ਏਥੇ ਸੰਖੇਪ ਜਿਹੇ (ਸ਼ੁੱਧ) ਉਚਾਰਣ ਤੋਂ ਭਾਵ ਇਹ ਹੈ ਕਿ ਸ਼ਬਦਾਂ ਦੇ ਅਰਥ-ਭਾਵ ਨੂੰ ਮੁੱਖ ਰੱਖ ਕੇ ਬਾਣੀ ਦਾ ਉਚਾਰਣ ਕਰਨਾ ਸ਼ੁੱਧ ਪਾਠ ਹੈ (ਪੰ: 5);

(ੲ) ਲਗਾਂ ਮਾਤਰਾਂ ਤੇ ਪਾਠ-ਭੇਦਾਂ, ਅਤੇ ਸ਼ੁੱਧ ਪਦਛੇਦ ਕਰਕੇ ਠੀਕ ਤਰ੍ਹਾਂ ਦੇ ਵਿਸਰਾਮ ਚਿੰਨ੍ਹ ਦੇ ਕੇ ਉਚਾਰਣ ਨਾਲ ਜੋ ਭਾਵ ਪ੍ਰਗਟ ਹੁੰਦੇ ਹਨ, ਨਿਸਚੇ ਕੀਤਾ ਕਿ ਕਿ ਉਹ ਬੜੇ ਰਹੱਸਮਈ ਹਨ। ਇਸ ਲਈ ਬਾਣੀ ਵੀਚਾਰ ਕੇ ਪੜਤਾਲਵੀ ਨਿਗਾਹ ਨਾਲ ਪੜ੍ਹਨੀ ਸੁਣਨੀ ਹੈ। ਗੁਰਬਾਣੀ ਦੇ ਲਗਾਂ ਮਾਤਰਾਂ ਦੇ ਭੇਦਾਂ ਨੇ ਵੀ ਇਸ ਨੂੰ ਸਪੱਸ਼ਟ ਕਰ ਦਿੱਤਾ ਹੈ (ਪੰ: 6)।



## ਦੂਜਾ ਭਾਗ

## 'ਮਸਕੀਨ' ਜੀ ਦੀ ਟੇਪ-ਰੀਕਾਰਡਿੰਗ

ਲੇਖ ਲੰਮਾਂ ਹੋ ਜਾਣ ਦੇ ਡਰ ਤੋਂ ਫਿਲਹਾਲ ਦਾਸ ਪ੍ਰਸਿੱਧ ਰਾਗੀਆਂ ਤੇ ਹੋਰ ਉਪਦੇਸ਼ਕਾਂ ਆਦਿ ਦੀਆਂ ਕੀਤੀਆਂ ਜਾਂਦੀਆਂ ਉਚਾਰਣ ਵਿੱਚ ਅਸ਼ੁੱਧੀਆਂ ਦਾ ਜ਼ਿਕਰ ਛੱਡ ਕੇ, ਕੇਵਲ ਚੋਟੀ ਦੇ ਕਥਾਕਾਰ ਤੇ ਪੰਥ ਵਿੱਚ ਸਤਿਕਾਰੇ ਜਾਂਦੇ ਗਿਆਨੀ ਸੰਤ ਸਿੰਘ ਜੀ 'ਮਸਕੀਨ' ਦੇ ਗੁਰਬਾਣੀ ਉਚਾਰਣ ਦੀ ਚੀਰ ਫਾੜ ਕਰਨ ਦਾ, ਨਾ-ਖੁਸ਼ਗਵਾਰ ਫਰਜ਼ ਨਿਭਾਉਂਦਾ ਹੈ। ਇਸ ਨਾਲ ਬਹੁਤਿਆਂ ਦਾ ਸੁਧਾਰ ਤੇ ਭਲਾ ਹੋਵੇਗਾ। ਪਰ, ਇਹ ਗੱਲ ਤੋਰਨ ਸਮੇਂ ਮੈਂ ਡਾਢੀ ਦੁਬਿਧਾ ਵਿੱਚ ਹਾਂ। 'ਮਸਕੀਨ ਜੀ' ਮੇਰੇ ਮਿੱਤਰ ਹਨ। ਉਹਨਾਂ ਨੇ ਦੇਸ ਪ੍ਰਦੇਸ ਵਿੱਚ ਬੋਲ ਕੇ, ਲਿਖ ਕੇ ਤੇ ਕਥਾ-ਰਿਕਾਰਡਿੰਗ ਦੁਆਰਾ ਗੁਰਮੱਤ ਦੀ ਜੋ ਪ੍ਰਭਾਵਸ਼ਾਲੀ ਗੱਲ ਕੀਤੀ ਹੈ, ਉਹ ਉਹਨਾਂ ਦੇ ਹੀ ਹਿੱਸੇ ਆਈ ਹੈ। ਜੇ ਮੈਂ ਉਹਨਾਂ ਬਾਰੇ ਟਿੱਪਣੀ ਕਰਦਾ ਹਾਂ, ਤਾਂ ਡਰ ਹੈ ਕਿ ਕਿਤੇ ਉਹ ਮਹਿਸੂਸ ਨ ਕਰਨ, ਅਤੇ ਜੇ, ਜਾਣਦਾ ਬੁਝਦਾ, ਲਿਹਾਜ਼ ਮੁਲਾਹਜ਼ੇ ਕਰਕੇ, ਖਾਮੋਸ਼ ਰਹਿੰਦਾ ਹਾਂ, ਤਾਂ ਗੁਰੂ ਵੱਲੋਂ ਬੇਮੁਖ ਹੁੰਦਾ ਹਾਂ। ਮੇਰੀ ਦੁਬਿਧਾ-ਭਰੀ ਦਸ਼ਾ ਕੁੱਝ ਇਵੇਂ ਬਿਆਨੀ ਜਾ ਸਕਦੀ ਹੈ :

ਬਾਤ ਕਰਤਾ ਹੂੰ ਤੋਂ ਸ਼ਾਇਦ ਉਨ ਕੋ ਹੋ ਸ਼ਿਕਾਇਤ,<br>
ਚੁੱਪ ਰਹਿਤਾ ਹੂੰ ਤੋ ਮਿਰੀ ਨਾਲਕ ਸੇ ਕੋਤਾਹੀ ਹੋਤੀ ਹੈ।

ਤਥਾ : ਜਜ਼ਬਾਇ ਬੁਲਬੁਲ, ਇੱਕ ਤਰਫ਼, ਇੱਕ ਤਰਫ ਖ'ਚੇ ਸਬਾਅ, (ਸਵੇਰ ਦੀ ਹਵਾ)
ਦਮ ਘੁਟਾ ਜਾਤਾ ਹੈ, ਕਿਆ, ਫੂਲੋਂ ਕੀ ਬੂ ਮੁਸ਼ਕਿਲ ਮੇ ਹੈ ।

ਇਸ ਆਸ ਤੇ ਭਰੋਸੇ ਨਾਲ ਕਿ 'ਮਸਕੀਨ ਜੀ' ਜਿਹੇ ਵਿਸ਼ਾਲ ਚਿੱਤ-ਉਪਦੇਸ਼ਕ ਮੇਰੀ ਹਮਦਰਦਾਨਾ ਸਾਫ਼ ਗੋਈ ਨੂੰ ਮਾਫ਼ ਕਰਨਗੇ, ਮੈਂ ਇਹ ਵੀਚਾਰ ਪੇਸ਼ ਕਰਨ ਦਾ ਹੀਆ ਕਰਦਾ ਹਾਂ । ਉਹ ਇਹ ਸੱਚ ਨਹੀਂ ਭੁੱਲਣਗੇ ਕਿ ਜਿੱਥੇ ਉਹਨਾਂ ਵਲੋਂ ਦੱਸੀ ਦਰੁਸਤ ਸੇਧ ਲੱਖਾਂ ਗੁਰ-ਸਿੱਖਾਂ ਲਈ ਰਾਹ-ਦੀਪ ਸਿੱਧ ਹੋ ਸਕਦੀ ਹੈ, ਉਥੇ ਕੀਤੀ ਉਕਾਈ ਵੀ ਓਨੀ ਹੀ ਵੱਡੀ ਪੱਧਰ ਉੱਤੇ ਸੰਗਤਾਂ ਨੂੰ ਕੁਰਾਹੇ ਪਾ ਸਕਦੀ ਹੈ । ਸੋ ਅਜਿਹੀ ਮਾਨਸਕ ਦਸ਼ਾ ਵਿੱਚ ਮੈਂ ਕੁਝ ਤੱਥ, ਹੱਕ-ਮੁਤਲਾਸ਼ੀ ਪਾਠਕਾਂ ਦੀ ਸੇਵਾ ਵਿੱਚ ਪੇਸ਼ ਕਰਨ ਦਾ ਹੀਆਂ ਕਰਦਾ ਹਾਂ । ਦਾਸ ਗੁਰ-ਸੰਗਤਾਂ ਦੀ ਅਤੇ ਸਤਿਕਾਰਤ ਵੀਰ 'ਮਸਕੀਨ ਜੀ' ਦੀ ਸੇਵਾ ਵਿੱਚ ਅਤਿ ਆਦਰ ਸਹਿਤ ਸਨਿਮਰ ਬੇਨਤੀ ਕਰਦਾ ਹੈ, ਕਿ ਉਹ ਮੇਰੀਆਂ ਖਲੂਸ ਦਿਲੀ ਨਾਲ ਕੀਤੀਆਂ ਬੇਨਤੀਆਂ ਤੇ ਟਿਪਣੀ ਨੂੰ, ਪੂਰੀ ਸੁਹਿਰਦਤਾ ਨਾਲ ਵੀਚਾਰਨਗੇ, ਅਤੇ, ਜੇ ਮਨ ਮੰਨ ਜਾਵੇ ਤਾਂ ਹੱਠ-ਰਹਿਤ ਹੋ ਕੇ ਪ੍ਰਵਾਨ ਕਰਕੇ, ਵੱਡੇ ਦਿਲਗੁਰਦੇ ਤੇ ਸਿੱਖ-ਹਿੱਤਾਂ ਦਾ ਸਬੂਤ ਦੇਣਗੇ ।

ਪਿੱਛੇ ਜਿਹੇ ਖ਼ੱਬਰ ਉਡੀ ਸੀ ਕਿ, ਕੁਝ ਸਾਥੀਆਂ ਨੂੰ ਨਾਲ ਲੈ ਕੇ, ਮਸਕੀਨ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਨੂੰ, ਟੇਪਾਂ ਵਿਚ ਰੀਕਾਰਡ ਕਰਵਾਇਆ ਹੈ; ਪ੍ਰੰਤੂ ਸਵਰਗੀ ਸ: ਗੁਰਦਿਆਲ ਸਿੰਘ ਜੀ ਅਜਨੋਹਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਰ ਸਿੱਖ ਵਿਦਵਾਨਾਂ ਵਲੋਂ, ਵਿਰੋਧਤਾ ਹੋਣ ਦੇ ਕਾਰਨ, ਇਹ ਰੀਕਾਰਡਿੰਗ ਠੱਪੀ ਪਈ ਹੈ ।



ਦਾਸ ਦਾ, ਇਸ ਤਰ੍ਹਾਂ ਦੀਆਂ ਰੀਕਾਰਡਿੰਗਾਂ ਬਾਰੇ, ਵੱਡਾ ਇਤਰਾਜ਼ ਇਹ ਹੈ ਕਿ ਜੇ, ਮਸਕੀਨ ਜੀ ਵਲੋਂ ਨਿਤਨੇਮ ਦੀਆਂ ਕੇਵਲ ਦੋ ਬਾਣੀਆਂ ਦੀ ਰੀਕਾਰਡਿੰਗ ਵਿੱਚ ਉਕਾਈਆਂ ਦਾ ਇਹ ਹਾਲ ਹੈ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੀ ਰੀਕਾਰਡਿੰਗ ਵਿੱਚ ਕੀ ਹੋਵੇਗਾ ? ਜੇ ਸ਼ੁੱਧ ਬਾਣੀ ਪੜ੍ਹਨ ਦਾ ਪ੍ਰਚਾਰ ਪੁੰਨ ਕਰਮ ਹੈ, ਤਾਂ ਚੇਤੇ ਰਖੋ, ਅਨਗਹਿਲੀ ਜਾਂ ਵਿਦਵਾਨ-ਹੱਠ ਅਧੀਨ ਅਸ਼ੁੱਧ ਉਚਾਰਣ ਦਾ ਪ੍ਰਚਾਰ ਕਰਨਾ ਓਨਾ ਹੀ ਅਯੋਗ ਹੈ । ਸੋ, ਇਸ ਪਾਸੇ ਸੋਚ ਸਮਝ ਕੇ, ਪੂਰੀ ਪੂਰੀ ਤਿਆਰੀ ਤੇ ਜਾਣਕਾਰੀ ਉਪ੍ਰੰਤ ਹੀ ਕਦਮ ਪੁੱਟਣਾ ਉੱਚਿਤ ਹੈ । 'ਮਸਕੀਨ ਜੀ' ਨੇ ਨਿਤਨੇਮ ਦੇ ਟੇਪ ਦੇ ਅੰਤ ਵਿੱਚ ਇਹ ਵੀਚਾਰ ਵੀ ਪ੍ਰਗਟਾਏ ਹਨ :

1. ਖ਼ਾਲਸੇ ਦੇ ਆਦਿ ਕਾਲ ਤੋਂ ਅਧਿਆਤਮ ਪੜਾਵਾਂ ਲਈ ਇਹਨਾਂ ਪੰਜਾਂ ਬਾਣੀਆਂ (ਜਪੁ, ਜਾਪੁ, ਸ੍ਵਯੇ, ਬੇਨਤੀ ਚੌਪਈ ਤੇ ਅਨੰਦੁ) ਦੇ ਪਾਠ ਦਾ ਸ੍ਰੀ ਦਸ਼ਮੇਸ਼ ਵਲੋਂ ਹੁਕਮ ਹੈ । ਪੰਜ ਬਾਣੀਆਂ ਦਾ ਜਾਪੁ ਲਾਜ਼ਮੀ ਹੈ । ਦਸਵੇਂ ਨਾਨਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਇਹਨਾਂ ਪੰਜਾਂ ਬਾਣੀਆਂ ਦਾ ਪਾਠ ਨਿਤ ਦੀ ਕਿਰਿਆ ਹੀ ਨਿਤਨੇਮ ਹੈ ਆਦਿ, ਆਦਿ ।

2. ਸ੍ਰੀ ਦਸ਼ਮੇਸ਼ ਜੀ ਦੀ (ਨਿਤਨੇਮ ਤੇ ਪਾਹੁਲ ਬਾਰੇ) ਸਥਾਪਤ ਕੀਤੀ ਮਰਯਾਦਾ

ਅਨੁਸਾਰ ਇਹੀ ਪੰਜ ਬਾਣੀਆਂ ਪੰਜ ਪਿਆਰੇ, ਅੰਮ੍ਰਿਤ ਤਿਆਰ ਕਰਨ ਤੇ ਛਕਾਉਣ ਲਈ ਪੜ੍ਹਦੇ ਹਨ, ਅਤੇ ਇਹਨਾਂ ਨੂੰ ਪੜ੍ਹਕੇ ਹੀ ਸ੍ਰੀ ਦਸ਼ਮੇਸ਼ ਨੇ ਅੰਮ੍ਰਿਤ ਤਿਆਰ ਕੀਤਾ।

3. '(ਕਬਯੋਵਾਚ ਬੇਨਤੀ) ਚੌਪਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਰਚਨਾ ਹੈ'। ਸਤਿਕਾਰ ਯੋਗ ਵੀਰ ਜੀ, ਫੇਰ ਵੇਖੋ ਚੌਪਈ ਦਾ ਅੰਕ 377, 378...403 ਹੈ; 1, 2, 3... ਨਹੀਂ। ਅਤੇ ਅਖੀਰ ਉੱਤੇ ਚਰਿਤ੍ਰ ਪਖਿਆਨ ਗ੍ਰੰਥ ਦਾ ਵੱਡਾ ਅੰਕ 7555 ਹੈ ਤੇ ਦਸੋ...?

4. ਐਮ.ਪੀ. ਆਈ ਲੁਧਿਆਨਾ ਰੀਕਾਰਡਿੰਗ ਕੰਪਨੀ ਵਲੋਂ, ਸਨਿਮਰ ਬੇਨਤੀ ਕਰਨ ਤੇ ਸ਼ਰਧਾ ਪੂਰਬਕ ਕਹਿਣ ਉਤੇ, ਦਾਸ (ਮਸਕੀਨ ਜੀ) ਨੇ ਇਹ ਨਿਤਨੇਮ ਭਰਵਾਇਆ ਹੈ, ਸਮੂਹ ਸੰਗਤਾਂ ਲਈ ਇਹ ਲਾਭਦਾਇਕ ਹੋਵੇਗਾ, ਖਾਸ ਕਰਕੇ ਉਹਨਾਂ ਲਈ ਜੋ ਇਹਨਾਂ ਬਾਣੀਆਂ ਦੀ ਸੁਧਾਈ ਕਰਨਾ ਚਾਹੁਣ, ਔਰ ਜਾਪ ਕਰਨਾ ਚਾਹੁਣ।

ਟਿੱਪਣੀ :—ਨਿੱਤ ਨੇਮ ਦੀਆਂ ਬਾਣੀਆਂ : 'ਮਸਕੀਨ' ਜੀ ਨੇ ਐਮ.ਪੀ.ਆਈ. ਰੀਕਾਰਡਿੰਗ ਕੰਪਨੀ, ਲੁਧਿਆਣਾ ਰਾਹੀਂ ਇਹਨਾਂ ਪੰਜਾਂ ਬਾਣੀਆਂ ਜਪੁ, ਜਾਪੁ, ਸਵੱਯੇ, ਚੌਪਈ, ਕਬਯੋਵਾਚ ਤੇ ਅਨੰਦੁ ਸਾਹਿਬ ਨੂੰ ਦੋ ਕੈਸਟਾਂ ਵਿੱਚ ਟੇਪ ਕਰਵਾਇਆ ਹੈ। ਮਸਕੀਨ ਜੀ ਨੇ ਇਹ ਨਹੀਂ ਦੱਸਿਆ ਕਿ ਸ੍ਰੀ ਦਸਮ ਪਾਤਸ਼ਾਹ ਨੇ, ਇਹਨਾਂ ਪੰਜਾਂ ਬਾਣੀਆਂ ਨੂੰ ਕਦੋਂ ਕਿੱਥੇ, ਕਿਹੜੇ ਗ੍ਰੰਥ ਜਾਂ ਇਤਿਹਾਸ ਵਿੱਚ ਨਿਤਨੇਮ ਅਤੇ ਅੰਮ੍ਰਿਤ ਦੀਆਂ ਬਾਣੀਆਂ, ਲਿਖਿਆ ਜਾਂ ਮੰਨਿਆ 'ਤੇ ਨਿਤਨੇਮ ਦੀਆਂ ਬਾਣੀਆਂ ਵਿੱਚ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ, 'ਜਪੁ' ਉਪਰੰਤ 9 ਸ਼ਬਦ 'ਸੋਦਰੁ' ਦੇ ਅਤੇ ਪੰਜ ਸ਼ਬਦ ਸੋਹਿਲੇ ਦੇ ਵੀ ਸ਼ਾਮਿਲ ਹਨ। ਫੇਰ, ਨਿਤਨੇਮ ਦੀਆਂ ਬਾਣੀਆਂ, ਅੰਮ੍ਰਿਤ-ਬਾਣੀ ਸਮਾਨ ਪੰਜ ਕਿਵੇਂ ਹੋਈਆਂ ? ਇਹ ਤਾਂ ਸੱਤ ਹੋ ਗਈਆਂ। ਟੇਪ ਦੇ ਮੁੱਢ ਵਿੱਚ, 'ਪੰਜ ਸੰਖਿਆ ਦੀ ਵਰਣਨ ਕੀਤੀ ਲੰਮੀ ਚੌੜੀ ਮਹਿਮਾ, ਕਿਸ ਤਰ੍ਹਾਂ ਸੰਬੰਧਤ ਤੇ ਹੱਕ ਬਜਾਨਬ ਹੋਈ ? ਇਹ ਉਸੇ ਤਰ੍ਹਾਂ ਹੀ ਸੌ ਫੀਸਦੀ ਗਲਤ ਧਾਰਨਾ ਹੈ ਕਿ ਮੂਲ-ਮੰਤਰ ਵਿੱਚ 14 ਰਤਨ ਹਨ। ਹਾਂ, ਸ੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦੀ 'ਰਹਿਤ ਮਰਯਾਦਾ' ਵਿੱਚ ਇਹ ਬਾਣੀਆਂ ਇਸ ਪ੍ਰਕਾਰ ਹਨ : (1) ਜਪੁ (2) ਜਾਪੁ (3) ਸਵੈਯੇ (ਸ੍ਰਾਵਗ ਸੁਧ..) (4) ਸੋਦਰੁ, ਰਹਿਰਾਸ 9 ਸ਼ਬਦ ਤੇ (5) ਚੌਪਈ ਕਬਯੋਵਾਚ ਦੇ ਕੇਵਲ 25 ਪਦੇ (ਸਾਰੀ ਨਹੀਂ), 'ਸਵੱਯਾ-ਪਾਇ ਗਹੇ ਜਬ ਤੇ', ਅਤੇ ਦੋਹਰਾ, 'ਸਗਲ ਦੁਆਰ, ਮੁੰਦਾਵਣੀ ਤੇ ਸਲੋਕ : ਤੇਰਾ ਕੀਤਾ ਜਾਤੋ।' ਜਦ 'ਮਸਕੀਨ ਜੀ', ਸ੍ਰੋ: ਕਮੇਟੀ ਵੱਲੋਂ ਨਿਯਤ ਪੰਜਾਂ ਬਾਣੀਆਂ ਨੂੰ ਨਿਤਨੇਮ ਦੀਆਂ ਪੰਜ ਬਾਣੀਆਂ ਨਹੀਂ ਮੰਨਦੇ, ਤਾਂ ਆਮ ਗੁਰਸਿੱਖਾਂ ਦਾ ਕੀ ਹਾਲ ਹੋਵੇਗਾ, ਬਸ ਪਾਟੋਧਾੜ। ਆਪੋ ਆਪਣੀ ਮਰਯਾਦਾ।

ਦੂਜੀ ਗੱਲ ਜੋ ਮਸਕੀਨ ਜੀ ਨੇ, ਰਿਕਾਰਡ ਕੀਤੀ ਹੈ ਕਿ 'ਸ੍ਰੀ ਦਸਮ ਪਾਤਸ਼ਾਹ ਨੇ ਖੰਡੇ ਦੀ ਪਾਹੁਲ (ਅੰਮ੍ਰਿਤ) ਛਕਾਉਣ ਵੇਲੇ, ਉਹਨਾਂ ਵੱਲੋਂ ਰੀਕਾਰਡ ਕਰਵਾਈਆਂ ਵਰਤਮਾਨ ਪੜ੍ਹੀਆਂ ਜਾਂਦੀਆਂ ਪੰਜਾਂ ਬਾਣੀਆਂ ਦੇ ਪਾਠ ਦੀ ਤਾਕੀਦ ਕੀਤੀ ਸੀ; ਕਿਉਂਕਿ ਗੁਰੂ ਜੀ ਨੇ ਆਪ ਵੀ, ਪਾਹੁਲ ਛਕਾਉਣ ਵੇਲੇ ਇਹੀ ਪੰਜ ਬਾਣੀਆਂ ਪੜ੍ਹੀਆਂ ਸਨ',

ਦਾ ਹਵਾਲਾ ਵੀ ਮਸਕੀਨ ਜੀ ਨੇ, ਪਤਾ ਨਹੀਂ ਕਿੱਥੋਂ ਲੈ ਲਿਆ ਹੈ। ਵਿਦਵਾਨ ਲੋਕ ਇਉਂ ਮਨੋਂ-ਕਲਪਤਿ ਤੇ ਬੇਤੁਕੀਆਂ ਗੱਲਾਂ ਕਰਦੇ ਅਤੇ ਇਤਿਹਾਸ ਵਿਗਾੜਦੇ ਸੋਭਾ ਨਹੀਂ ਪਾਉਂਦੇ। ਉਦਾਹਰਣ ਵਜੋਂ, ਪ੍ਰਾਚੀਨ ਇਤਿਹਾਸ ਤਾਂ ਅੰਮ੍ਰਿਤ ਬਾਣੀਆਂ ਬਾਰੇ ਇਉਂ, ਵੱਖਰੀ ਵੱਖਰੀ ਗਵਾਹੀ ਭਰਦਾ ਹੈ :

(ੳ) ਰਹਿਤ ਨਾਮਾ ਹਜ਼ੂਰੀ ਸਿੱਖ ਭਾਈ ਚਉਪਾ ਸਿੰਘ ਛਿੱਬਰ :

'.........ਕੇਸਾਂ ਦੀ ਪਾਹੁਲ ਦਾ ਉੱਦਮ ਕੀਤਾ।

ਬਚਨ ਹੋਆ ਚਉਪਾ ਸਿੰਘ, ਕਟੋਰੇ ਵਿੱਚ ਜਲ ਪਾ ਲੈ ਆਉ।

ਸੋ ਲੈ ਆਇਆ, ਤਾਂ ਹੁਕਮ ਹੋਇਆ-ਹੱਥ ਖੰਡਾ ਪਕੜ ਕੇ ਵਿੱਚ ਫੇਰਹੁ।

ਅਤੇ ਪੰਜ-ਪੰਜ ਸਵੈਯੇ, ਪੰਜੇ (ਪਿਆਰੇ) ਪੜ੍ਹਨ ਲੱਗੇ.........'

(ਅ) ਭਾਈ ਦਯਾ ਸਿੰਘ ਜੀ (ਪਿਆਰੇ) ਦਾ ਵੇਰਵਾ, ਭਾ: ਚੌਪਾ ਸਿੰਘ ਨਾਲ ਮੇਲ ਨਹੀਂ ਖਾਂਦਾ। ਆਪਣਾ ਹੀ ਹੈ।

(ੲ) ਬੰਸਾਵਲੀ ਨਾਮਾ ਚਰਨ 10 ਵਾਂ (ਕ੍ਰਿਤ ਭਾਈ ਕੇਸਰ ਸਿੰਘ ਛਿੱਬਰ)

'ਸੰਮਤ ਸਤਾਰਾਂ ਸੈ ਚਉਰੰਜਾ ਗਏ। ਦਿਨ ਚੇਤਰ ਅਠਾਈ ਬਾਕੀ ਰਹੇ। ਦਿਨ ਤ੍ਰੈ ਗੁਜਰੈ, ਚੌਪਾ ਸਿੰਘ ਬੁਲਾਇਆ ਦਰਬਾਰ ਲੱਗਾ ਹੋਇਆ। ਦੀਵਾਨ ਦੋਨੋਂ ਪਾਸ ਬਹਾਇਆ ॥ 316 ॥ ਬਚਨ ਕੀਤਾ, ਕਟੋਰਾ ਸੁਚੇਤ ਕਰਿ ਕੇ ਜਲ ਲੈ ਆਉ। ਸੋ ਲੈ ਆਇਆ। ਦਿਤੀ ਕਰਦ, ਕਹਿਆ ਹਿਲਾਉ। ਜਪੁ ਅਤੇ ਅਨੰਦੁ ਦਾ ਰਸਨੀ ਕਰਿ ਉਚਾਰੁ।.........'



(ਸ) ਪ੍ਰਾਚੀਨ ਪੰਥ ਪ੍ਰਕਾਸ਼ (ਭਾਈ ਰਤਨ ਸਿੰਘ ਭੰਗੂ), ਪੰਨਾ...43, ਸੰਪਾਦਤ, ਭਾਈ ਵੀਰ ਸਿੰਘ, 1962

'ਸ੍ਰੀ ਸਤਿਗੁਰ ਸਤਿਨਾਮ ਕਹਿਓ, ਕਰਤਾ ਪੁਰਖ ਉਚਾਰ।

ਅਕਾਲ ਅਕਾਲਹ ਜਾਪ ਕਰ, ਤੇਰੀ ਕ੍ਰਿਪਾ ਨਿਜਧਾਰ।'

ਉਪ੍ਰੰਤ, ਗੁਰੂ ਜੀ ਨੇ ਭਗਉਤੀ ਕੀ ਵਾਰ (ਪਹਿਲੀ ਪਉੜੀ), 32 ਸਵੈਯੇ, ਤੇਜ ਤੇਜ ਜੋ ਚੰਡੀ ਦੀ ਵਾਰ ਤ੍ਰਿਭੰਗੀ ਛੰਦ......ਖਗ ਖੰਡ ਬਿਹੰਡੰ...(ਸਾਰਾ ਛੰਦ) ਦਾ ਪਾਠ ਕੀਤਾ।

(ਹ) ਗੁਰ ਪ੍ਰਤਾਪ ਸੂਰਜ, ਪੰਨਾ 1022 (ਭਾਈ ਸੰਤੋਖ ਸਿੰਘ ਜੀ)

'ਜਪੁਜੀ ਪਾਠ ਪ੍ਰਥਮ ਕਰ ਲੀਨਾ। ਬਹੁਰ ਸਵੈਯੇ ਪਢਿਓ ਲੀਨਾ।

ਪੌੜੀ ਪੰਜ ਅਨੰਦ ਪਢਯੋ ਹੈਂ। ਅੰਮ੍ਰਿਤ ਮਹਿ ਬਹੁ ਤੇਜ ਬਢਯੋ ਹੈਂ।

ਜਲ ਮਹਿ ਪਢਤਿ ਕ੍ਰਿਪਾਨੁ ਫਿਰੈ ਹੈਂ। ਪਾਹੁਲ ਖੰਡੇ ਕੀ ਅਬ ਦੇ ਹੈਂ।'

('ਜਾਪੁ' ਦਾ ਕੋਈ ਜ਼ਿਕਰ ਨਹੀਂ)

(ਕ) ਸ੍ਰੀ ਗੁਰੂ ਪੰਥ ਪ੍ਰਕਾਸ਼, (ਗਿਆਨੀ ਗਿਆਨ ਸਿੰਘ ਜੀ) ਭਾਗ ਤੀਜਾ ਪੰਨਾ-1575, (ਸੰਪਾਦਕ ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ)

...ਪਾਂਚ ਪਾਂਚ ਪੌੜੀ ਪੜ੍ਹ, ਜਪੁ ਜੀ ਔ ਜਾਪੁ ਜੀ ਭੀ (ਨੋਟ ਕਰੋ ਜੀ)

ਦਸਹੂੰ ਸਵੈਯੇ ਪੁਨ ਚੌਪਾਈ ਅਲਾਇ ਕੇ । (ਕਿਹੜੀ ਚੌਪਈ, ਸਪੱਸ਼ਟ ਨਹੀਂ (65)
ਆਨੰਦੁ ਉਚਾਰ ਅਰਦਾਸ ਕਰਿ ਕੈ ਸੁਧਾਰ,
ਅੰਮ੍ਰਿਤ ਤਿਆਰ ਗੁਰੁ, ਐਸੇ ਬਿਧਿ ਕੀਨੋ ਹੈ ।...(66)

(ਖ) ਸ਼੍ਰੋ. ਕਮੇਟੀ ਅਨੁਸਾਰ ਅੰਮ੍ਰਿਤ ਦੀਆਂ ਬਾਣੀਆਂ ਹਨ : ਜਪੁ, ਜਾਪੁ, 10 ਸਵੈਯੇ (ਸ੍ਰਾਵਗ ਸੁਧ ਵਾਲੇ) ਬੇਨਤੀ ਚੌਪਈ-'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ, 'ਦੁਸ਼ਟ ਦੋਖ ਤੇ ਲੇਹੁ ਬਚਾਈ' ਤੱਕ), ਅਨੰਦ ਸਾਹਿਬ । (ਸਿੱਖ ਰਹਿਤ ਮਰਯਾਦਾ ਛਾਪ 1983) ਨੋਟ : ਚੌਪਈ ਦੇ ਕੁੱਝ ਪਦੇ ਛਡ ਦਿਤੇ ਗਏ ਹਨ, ਭਲਾ ਕਿਉਂ ?

(ਗ) ਨੋਟ :-ਗੁਰਬਿਲਾਸ, ਪਾਤਸ਼ਾਹੀ 10 (ਕੁਇਰ ਸਿੰਘ ਨੇ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੇਵਲ 43 ਕੁ ਸਾਲ, ਬਾਦ ਜੋ ਲਿਖਿਆ, ਉਹ ਤਾਰੀਖਿ ਸਿੱਖਾਂ ਵਿੱਚ ਦੱਸੇ ਬਿਆਨ ਤੇ ਹੋਰਨਾਂ ਨਾਲੋਂ ਵੱਖਰਾ ਹੈ')

ਟਿੱਪਣੀ :-ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਕੇਵਲ, ਇੱਕ ਇਤਿਹਾਸਕ ਹਵਾਲੇ ਵਿੱਚ 'ਚੌਪਈ ਪੜ੍ਹਨ ਦਾ ਜ਼ਿਕਰ ਹੈ, 'ਕਬਯੋ ਬਾਚ ਬੇਨਤੀ ਚੌਪਈ' ਦਾ ਤਾਂ ਕਿਤੇ ਇੱਕ ਥਾਂ ਵੀ ਜ਼ਿਕਰ ਨਹੀਂ । ਸੋ, ਇਹ 'ਪ੍ਰਣਵੋ ਆਦਿ ਏਕੰਕਾਰਾ' ਚੌਪਈ ਵੀ ਹੋ ਸਕਦੀ ਹੈ । ਕਬਯੋ ਬਾਚ ਬੇਨਤੀ ਚੌਪਈ, ਵਾਦ-ਵਿਵਾਦ ਗ੍ਰਸਤ, 'ਤ੍ਰਿਆ ਚਰਿਤ੍ਰ' ਦੇ ਅੰਤਲੇ 404ਵੇਂ ਚਰਿਤ੍ਰ ਵਿੱਚ, ਛੰਦਾਂ ਦੇ ਅੰਕਾਂ ਦੀ ਬੱਝਵੀ ਤਰਤੀਬ ਅਨੁਸਾਰ 377, 378 401 ਛੰਦ ਉਤੇ ਆਉਂਦੀ ਹੈ, ਜਦ ਕਿ 'ਪ੍ਰਣਵੋ ਆਦਿ ਏਕੰਕਾਰਾ' ਅਕਾਲ ਉਸਤਤਿ ਦੇ ਆਰੰਭ ਵਿੱਚ । ਇਹ ਰਚਨਾ ਸ੍ਰੀ ਦਸਮ ਪਾਤਸ਼ਾਹ ਦੀ ਕ੍ਰਿਤ ਹੋਣ ਬਾਰੇ, ਕਿਸੇ ਵਿਦਵਾਨ ਦਾ ਕੋਈ ਕਿੰਤੂ ਨਹੀਂ, ਸਭ ਦੀ ਪੂਰਨ ਸੰਮਤੀ ਹੈ । ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਤੇ ਸ੍ਰੀ ਦਰਬਾਰ ਦੇ ਸਿੰਘ ਸਾਹਿਬਾਨ ਦੀ ਰਾਏ ਵਿੱਚ, ਸ਼੍ਰੋ. ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਪੱਤਰ ਨੰ: 36602 ਮਿਤੀ 4-8-73 ਅਨੁਸਾਰ ਵੀ 'ਚਰਿਤ੍ਰੋ ਪਖਿਆਨ', ਸ੍ਰੀ ਦਸ਼ਮੇਸ਼ ਜੀ ਦੀ ਕ੍ਰਿਤ ਨਹੀਂ...' । ਅਤੇ ਇਹ ਚੌਪਈ 404 ਤ੍ਰਿਆ ਚਰਿੱਤ੍ਰ ਦਾ ਅਟੁੱਟ ਹਿੱਸਾ ਹੈ । ਸਮੂਹ ਦਸਮ ਗ੍ਰੰਥਾਂ ਵਿੱਚ, ਇਸ ਚੌਪਈ ਉਤੇ, ਪਾਤਸ਼ਾਹੀ ਦਸ ਜਾਂ ਹੋਰ ਕਿਸੇ ਪ੍ਰਕਾਰ ਦਾ ਮੰਗਲ ਅੰਕਿਤ ਨਹੀਂ ।

ਦਾਸ ਦਾ ਉਪ੍ਰੋਕਤ ਹਵਾਲੇ ਦੇਣ ਤੋਂ ਭਾਵ ਕੇਵਲ ਇਹ ਹੈ ਕਿ ਕਿਸੇ ਵੱਡੇ ਤੋਂ ਵੱਡੇ ਵਿਅਕਤੀ ਜਾਂ ਜੱਥੇ ਦਾ, ਹੱਠ-ਗ੍ਰਸਤ ਹੋ, ਇਹ ਦਾਅਵਾ ਕਰਨਾ ਕਿ 'ਖੰਡੇ ਦੀ ਪਾਹੁਲ ਤਿਆਰ ਕਰਨ ਸਮੇਂ', ਉਸ ਵੱਲੋਂ ਅੱਜ ਦੱਸੀਆਂ ਜਾਂ ਅਪਣਾਈਆਂ ਜਾ ਰਹੀਆਂ ਬਾਣੀਆਂ ਹੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦੀ ਪਾਹੁਲ ਤਿਆਰ ਕਰਨ ਸਮੇਂ ਪੜ੍ਹੀਆਂ ਸਨ, ਇਤਿਹਾਸਕ ਪੱਖੋਂ ਦਰੁਸਤ ਨਹੀਂ । ਇਹੀ ਕਾਰਨ ਹੈ ਕਿ ਵੱਖ-ਵੱਖ ਜਥੇ ਵੱਖ-ਵੱਖ ਬਾਣੀਆਂ ਪੜ੍ਹਨ ਦਾ ਹੱਠ ਕਰਦੇ ਹਨ । ਹਾਂ, ਉਚਿੱਤ ਇਹ ਹੈ ਕਿ ਜੋ ਪੰਜ ਬਾਣੀਆਂ ਖੰਡੇ ਦੀ ਪਾਹੁਲ ਹਿੱਤ, ਪੰਥਕ ਤੌਰ ਉੱਤੇ, ਸਮੂਹ ਵਿਦਵਾਨਾਂ ਦੀ ਸੰਮਤੀ ਨਾਲ, ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 60 ਸਾਲ ਤੋਂ ਨਿਯਤ ਕਰ ਰੱਖੀਆਂ ਹਨ, ਪੰਥਕ ਏਕਤਾ ਹਿੱਤ, ਸਭ ਨੂੰ ਉਹੀ ਅਪਨਾਉਣੀਆਂ ਯੋਗ ਹਨ । ਜੇ ਕੋਈ ਜੱਥਾ, ਕਿਸੇ ਤਰ੍ਹਾਂ

ਦੀ ਤਬਦੀਲੀ ਕਰਨਾ, ਕਰਾਉਣਾ ਉਚਿੱਤ ਸਮਝਦਾ ਹੈ, ਤਾਂ ਉਹ ਸ਼੍ਰੋ: ਕਮੇਟੀ ਨੂੰ ਲਿਖੇ, ਜੋ ਵਿਦਵਾਨਾਂ ਦੀ, ਗੁਰਬਾਣੀ ਤੇ ਗੁਰਮੱਤ ਦੀ ਰੌਸ਼ਨੀ ਵਿੱਚ, ਕੀਤੀ ਘੋਖ ਉਪਰੰਤ, ਹੱਠ-ਰਹਿਤ ਹੋ ਕੇ ਵੀਚਾਰੇ, ਤੇ ਨਿਰਣਾ ਕਰੇ। ਗੁਰ-ਸਿੱਖਾਂ ਨੇ 'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ' (ਮਹਲਾ-3) ਦੀ ਸੇਧ ਕਦੀ ਵੀ ਅੱਖੋਂ ਪਰੋਖੇ ਨਹੀਂ ਕਰਨੀ। ਹਾਂ, ਕੇਵਲ ਗੁਰੂ-ਪੰਥ ਨੂੰ ਗੁਰਮੱਤ ਦੀ ਰੌਸ਼ਨੀ ਵਿੱਚ, ਪੂਰਨ ਵੀਚਾਰ ਉਪਰੰਤ, ਪੰਥਕ-ਹਿੱਤਾਂ ਲਈ ਉਚਿੱਤ ਤਬਦੀਲੀ ਕਰਨ ਦਾ ਹੱਕ ਹੈ।

## ਕੁੱਝ ਹੋਰ ਸਵਿਸਥਾਰ ਹਵਾਲੇ ਤੇ ਪੜਚੋਲ

'ਮਸਕੀਨ ਜੀ' ਨੇ ਪੰਜਾਂ ਬਾਣੀਆਂ ਦਾ ਪਾਠ ਟੇਪ ਕਰਾਉਣ ਵੇਲੇ, ਅੰਤ ਵਿੱਚ, ਭਾਵੇਂ ਦਾਅਵਾ ਤਾਂ ਇਹ ਕੀਤਾ ਹੈ ਕਿ ਉਹਨਾਂ ਦਾ ਇਹ ਉੱਦਮ ਖ਼ਾਸ ਕਰ, ਉਹਨਾਂ ਲਈ ਲਾਭਕਾਰੀ ਹੈ, ਜੋ ਨਿਤਨੇਮ ਦੀਆਂ ਬਾਣੀਆਂ ਵਿੱਚ 'ਸੁਧਾਈ ਕਰਨਾ' ਚਾਹੁਣ। 'ਪਰ, ਬਿਨਾਂ ਬਾਣੀ ਦੀ ਲਿਖਣ-ਵਿਧੀ ਵੀਚਾਰੇ ਤੇ ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਅਪਣਾਏ ਦੇ, ਆਪ ਜੀ ਨੇ ਸੰਗਤਾਂ ਨੂੰ ਕੋਈ ਨਿਯੱਮਕ, ਦਰੁਸਤ, ਸਪੱਸ਼ਟ ਤੇ ਪ੍ਰਮਾਣੀਕ ਸੇਧ ਦੇਣ ਦੀ ਥਾਂ, ਅਸ਼ੁੱਧ ਤੇ ਭਿੰਨ-ਭਿੰਨ ਭਰਮਾਂ ਤੇ ਭੁਲੇਖਿਆਂ ਵਾਲੇ ਪਾਠ-ਭੇਦਾਂ ਵਿੱਚ ਪਾ ਦਿੱਤਾ ਹੈ। ਕਿਤੇ ਉਹ ਆਪਣੇ ਪਾਸੋਂ ਅੱਧਕ ਤੇ ਬਿੰਦੀ ਦੀ ਵਰਤੋਂ ਕਰ ਲੈਂਦੇ ਹਨ ਅਤੇ ਕਿਤੇ, ਜਿੱਥੇ ਬਿੰਦੀ ਜਾਂ ਅੱਧਕ ਤੇ ਟਿੱਪੀ ਲਾ ਕੇ ਪੜ੍ਹਨ ਦੀ ਲੋੜ ਹੈ, ਬੜੀ ਬੇ-ਧਿਆਨੀ ਤੇ ਲਾ-ਪ੍ਰਵਾਹੀ ਨਾਲ ਛੱਡ ਦੇਂਦੇ ਹਨ। ਕਿਤੇ ਸ਼ਬਦਾਂ ਦੇ ਲਿਖੇ ਸਹੀ ਪਾਠ ਵੱਲੋਂ ਬੇ-ਧਿਆਨੇ ਹੋ, ਆਪਣੇ ਪਾਸੋਂ ਹੀ ਅਸ਼ੁੱਧ ਪਾਠ ਰਚ ਲੈਂਦੇ ਹਨ, ਅਤੇ ਇਸ ਤਰ੍ਹਾਂ ਕਰਕੇ, ਪਾਠ ਦੀ ਸੁਧਾਈ ਬਾਰੇ ਕੀਤੇ ਦਾਅਵੇ ਨੂੰ ਆਪ ਹੀ ਝੁਠਲਾ ਦਿੰਦੇ ਹਨ। ਚੇਤੇ ਰਹੇ ਕਿ ਪੰਜਵੇਂ ਸਤਿਗੁਰਾਂ ਬਾਣੀ ਵਿਚ 1800 ਵੇਰ, ਸੰਕੇਤ ਵਜੋਂ, ਮੂਲ-ਰੂਪ ਵਿਚ ਆਪ ਬਿੰਦੀ ਦੀ ਵਰਤੋਂ ਕੀਤੀ ਹੈ।

ਸੰਖੇਪਤਾ ਹਿੱਤ ਕੇਵਲ ਇਕ ਬਾਣੀ—ਜਪੁ ਜੀ ਵਿੱਚੋਂ ਹੀ ਵੰਨਗੀ ਵਜੋਂ ਕੁਝ ਪ੍ਰਮਾਣ ਹਾਜ਼ਰ ਕੀਤੇ ਜਾਂਦੇ ਹਨ। ਆਸ ਹੈ ਕਿ ਸੁਹਿਰਦ ਪਾਠਕ ਜੀ, ਅਤੇ ਖਾਸ ਕਰਕੇ 'ਮਸਕੀਨ ਜੀ', ਇਹਨਾਂ ਨੂੰ ਘੋਖਣ ਅਤੇ ਅੱਗੇ ਲਈ ਲੋੜੀਂਦੀ ਸੁਧਾਈ ਕਰਨ ਦੀ ਕ੍ਰਿਪਾਲਤਾ ਕਰਨਗੇ :—

| ਬਾਣੀ ਵਿੱਚ ਅੰਕਿਤ ਪਾਠ ਦਾ ਸਰੂਪ/ਤੇ ਪਉੜੀ ਨੰਬਰ | ਮਸਕੀਨ ਜੀ ਵਲੋਂ ਕੀਤਾ ਪਾਠ | ਸ਼ੁੱਧ ਪਾਠ ਤੇ ਟਿਪਣੀ |
|---|---|---|
| 1. ਭੁਖਿਆ (1) | ਭੁੱਖਿਆ (ਅਸ਼ੁੱਧ) | 'ਭੁੱਖਿਆਂ-(ਪਾਸੋਂ ਅੱਧਕ ਤਾਂ ਲਾ ਲਿਆ ਹੈ, ਪਰ ਬਿੰਦੀ ਲਾ ਕੇ, ਸ਼ੁੱਧ ਪਾਠ: ਭੁੱਖਿਆਂ ਨਹੀਂ ਕੀਤਾ। ਕਾਰਣ ? (ਭੁੱਖਿਆ ਦੀ ਭੁਖ) |
| 2. ਸਿਆਣਪਾ (1) | ਸਿਆਣਪਾਂ (ਸ਼ੁੱਧ) | ਪਾਸੋਂ ਬਿੰਦੀ ਲਾ ਕੇ ਸ਼ੁੱਧ ਪਾਠ ਕੀਤਾ ਹੈ। |

| | | |
|---|---|---|
| 3. ਕਿਵ ਸਚਿਆਰਾ(1) | ਕਿਉਂ ਸਚਿਆਰਾ(ਅਸ਼ੁੱਧ) | 'ਕਿਵ' ਨੂੰ 'ਕਿਉ' ਪੜ੍ਹ ਲਿਆ ਹੈ |
| 4. ਕਿਵ ਕੂੜੈ | ਕਿਉਂ ਕੂੜੈ (ਅਸ਼ੁੱਧ) | 'ਕਿਵ' ਨੂੰ 'ਕਿਉ' ਬਣਾ ਲਿਆ ਹੈ। |
| 5. ਤ ਹਉਮੈ ਕਹੈ (2) | ਤਾਂ ਹਉਮੈ (ਸ਼ੁੱਧ) | ਦੋ ਥਾਈਂ ਪਾਸੋਂ ਬਿੰਦੀ ਲਾਈ ਹੈ ਤੇ ਇਕ ਥਾਂ ਤ ਨੂੰ ਕੰਨਾ ਤੇ ਬਿੰਦੀ ਲਾ ਕੇ ਪਾਠ ਦਰੁਸਤ ਕੀਤਾ ਹੈ। |
| 6. ਆਕਾਰ (2) | ਅਕਾਰ (ਅਸ਼ੁੱਧ) | ਸ਼ੁੱਧ ਹੈ–'ਆਕਾਰ' |
| 7. ਭਵਾਈ-ਅਹਿ (2) | ਭਵਾਈਐ (ਅਸ਼ੁੱਧ) | ਸ਼ੁੱਧ ਪਾਠ ਹੈ-ਭਵਾਈਅਹਿ (ਬਹੁ ਵਚਨ) |
| 8. ਚਲਾਏ ਰਾਹੁ (3) | ਚਲਾਏ ਰਾਹੋ (ਅਸ਼ੁੱਧ) | ਪਾਠ ਰਾਹ ਹੈ, ਰਾਹੋਂ ਨਹੀਂ। (ਰਾਹੋ ਮੁਹਮਲ ਸ਼ਬਦ ਹੈ) ਔਂਕੜ ਏਥੇ ਕੇਵਲ ਅਰਥ ਵਾਚਕ ਹੈ। |
| 9. ਵੇਪਰਵਾਹੁ (3) | ਵੇਪਰਵਾਹੋ (ਅਸ਼ੁੱਧ) | ਸ਼ੁੱਧ ਪਾਠ ਵੇਪਰਵਾਹ ਹੈ। ਏਥੇ ਔਂਕੜ, ਇਕ ਵਚਨ ਕਰਤਾ ਕਾਰਕ ਵਿਚ ਹੋਣ ਕਰਕੇ ਹੈ, ਉਚਾਰਣ ਲਈ ਨਹੀਂ। |
| 10. ਆਖਹਿ ਮੰਗਹਿ (4) | ਆਖਹਿ ਮਗਹਿ (ਬਹੁ ਵਚਨ) | ਪਾਸੋਂ ਬਿੰਦੀ ਲਾ ਕੇ ਪਾਠ ਸ਼ੁੱਧ ਕੀਤਾ ਹੈ। |
| 11. ਮੁਹੌ (4) | ਮੁਹੋ (ਅਸ਼ੁੱਧ) | ਮੁਹੌਂ (ਮੂੰਹ ਤੋਂ) ਸ਼ੁੱਧ ਪਾਠ ਹੈ। |
| 12. ਗਾਵੀਐ (5) | ਗਾਵੀਏ (ਅਸ਼ੁੱਧ) | 'ਗਾਵੀਐ (ਸ਼ੁੱਧ ਹੈ) |
| 13. ਭਗਤਾ (8) | ਭਗਤਾਂ (ਬਹੁ ਵਚਨ) | ਪਾਠ ਸ਼ੁੱਧ ਹੈ। (ਭਗਤਾਂ ਨੂੰ) |
| 14. ਪਾਵਹਿ ਮਾਨੁ(10) | ਪਾਵੈ ਮਾਨੁ (ਅਸ਼ੁੱਧ) | ਪਾਵਹਿ (ਪਾਉਂਦੇ ਹਨ) ਕਰਨਾ ਸ਼ੁੱਧ ਹੈ। |
| 15. ਮੰਨੇ (12 ਤੋਂ 15) | | ਮੰਨੇ (ਬਾਰ-ਬਾਰ ਮੰਨੈ ਦੀ ਥਾਂ ਮੰਨੇ ਪਾਠ ਕੀਤਾ ਹੈ ਜੋ, ਅਸ਼ੁੱਧ ਹੈ। ਦੋਹਾਂ ਪਦਾਂ ਦੇ ਕਾਰਕ ਤੇ ਅਰਥਾਂ ਵਿੱਚ ਅੰਤਰ ਹੈ। 'ਮੰਨੇ ਕੀ ਗਤਿ' ਤੇ 'ਮੰਨੇ ਕਾ...ਵੀਚਾਰੁ' ਸਬੰਧ ਕਾਰਕ ਵਿਚ ਹਨ, ਜਦਕਿ 12 ਵੇਰ ਵਰਤਿਆ 'ਮੰਨੈ' (ਮੰਨਣ ਦੁਆਰਾ) ਕਰਣ ਕਾਰਕ (Instrumental Case) ਵਿੱਚ ਹੈ। |
| 16. ਭਵਹਿ (15) | ਭਵੈ (ਭਉਂਦਾ ਹੈ) ਅਸ਼ੁੱਧ ਹੈ। | ਭਵਹਿ (ਭਉਂਦੇ ਹਨ) ਪਾਠ ਸ਼ੁੱਧ ਹੈ। |

| | | |
|---|---|---|
| 17. ਪੰਚੇ ਪਾਵਹਿ | ਪੰਚੇ ਪਾਵੇ | ਪੰਚੇ ਪਵਹਿੰ (ਬਹੁ ਵਚਨ) ਹੈ । |
| 18. ਕਵਣੁ ਜੋਰੁ | ਕਉਣ ਜੋਰੁ (ਅਸ਼ੁੱਧ) | ਸ਼ੁੱਧ ਪਾਠ ਕਵਣੁ ਹੈ । |
| 19. ਕੁਦਰਤਿ ਕਵਣ(16) | ਕਉਣ | ਸ਼ੁੱਧ ਪਾਠ ਕਵਣੁ ਹੈ । |
| 20. ਮਨਿ ਰਹਹਿ ਉਦਾਸ | ਰਹੇ (ਰਹਿੰਦਾ ਹੈ) ਅਸ਼ੁੱਧ ਹੈ । | (ਜੋਗੀ) ਰਹਹਿੰ ਰਹਿੰਦੇ ਹਨ) ਸ਼ੁਧ ਹੈ । |
| 21. ਕੁਦਰਤਿ ਕਵਣ ਕਹਾ (17) | ਕਹਾਂ | ਪਾਸੋਂ ਬਿੰਦੀ ਲਾ ਕੇ ਪਾਠ ਸ਼ੁੱਧ ਕੀਤਾ ਹੈ । |
| 22. ਵਾਰਿਆ ਨ ਜਾਵਾ (17) | ਜਾਵਾਂ (ਸ਼ੁੱਧ ਹੈ) | ਪਾਸੋਂ ਬਿੰਦੀ ਲਾ ਕੇ ਪਾਠ ਸ਼ੁੱਧ ਕੀਤਾ ਹੈ । |
| 23. ਸਿਰਿ ਕਰਹਿ ਭਾਰੁ (18) | ਕਰੈ (ਕਰਦਾ ਹੈ) ਅਸ਼ੁੱਧ ਹੈ । | ਕਰਹਿੰ (ਕਰਦੇ ਹਨ) ਸ਼ੁੱਧ ਹੈ । |
| 24. ਕੇ ਥਾਉ (19) | ਥਾਉਂ | ਬਿੰਦੀ ਲਾ ਕੇ ਸ਼ੁੱਧ, ਥਾਉਂ ਪੜ੍ਹਿਆ ਹੈ । |
| 25. ਮਾਹੁ (ਮਾਹ) | ਮਾਹੋ (ਅਸ਼ੁੱਧ) | ਮਾਹੋ ('ਮਾਹੋ' ਕੋਈ ਸ਼ਬਦ ਨਹੀਂ) |
| 26. ਪਾਤਾਲਾ, ਆਗਾਸਾ | ਪਾਤਾਲਾ, ਆਗਾਸਾ | ਸ਼ੁੱਧ ਪਾਠ ਪਾਤਾਲਾਂ ਤੇ 'ਆਗਾਸ' ਹੈ । |
| 27. ਸਾਲਾਹੀ ਸਾਲਾਹਿ | ਸਾਲਾਹੀ ਸਾਲਾਹਿ | ਸ਼ੁੱਧ ਪਾਠ ਸਾਲਾਹਿੰ (ਸਾਲਾਹੁੰਦੇ ਹਨ) ਹੈ । |
| 28. ਵੀਸਰਹਿ (23) | ਵੀਸਰੇ (ਅਸ਼ੁੱਧ ਹੈ) | ਵੀਸਰਹਿੰ (ਤੂੰ ਨਾ ਵਿਸਰਹਿ) ਸ਼ੁੱਧ ਹੈ । |
| 29. ਪਾਤਸਾਹੁ (25) | ਪਾਤਸਾਹੋ (ਅਸ਼ੁੱਧ ਹੈ) | ਪਾਤਸ਼ਾਹ (ਹ ਦੇ ਹੇਠਲਾ ਔਂਕੜ ਨਹੀਂ ਉਚਾਰਨਾ) ਇਹ ਇਸ ਪਦ ਦੇ ਇਕ ਵਚਨ, ਪੁਲਿੰਗ ਹੋਣ ਦਾ ਲਖਾਇਕ ਹੈ । |
| 30. ਕੀਟਾ (32) | ਕੀਟਾਂ | ਸ਼ੁੱਧ ਪੜਿਆ ਹੈ, ਕੋਲੋਂ ਬਿੰਦੀ ਲਾ ਕੇ |
| 31. ਕੇਤੀਆ (35) | ਕੇਤਿਆ (ਅਸ਼ੁੱਧ) | ਸ਼ੁੱਧ ਪਾਠ 'ਕੇਤੀਆਂ' ਹੈ (ਇਸਤ੍ਰੀ ਲਿੰਗ, ਬਹੁ-ਵਚਨ) |
| 32. ਗਲਾ (32) | ਗੱਲਾਂ (ਸ਼ੁੱਧ ਹੈ) | ਅਧਿਕ ਤੇ ਬਿੰਦੀ ਪਾਸੋਂ ਲਾਈ ਹੈ । |
| 33. ਕੇਤੀਆ (ਅਸ਼ੁੱਧ) | ਕੇਤਿਆ (ਅਸ਼ੁੱਧ) | ਸ਼ੁੱਧ ਪਾਠ 'ਕੇਤੀਆਂ' ਹੈ (ਇਸਤ੍ਰੀ ਲਿੰਗ ਬਹੁ-ਵਚਨ) |
| 34. ਪਵਣੁ ਗੁਰੂ (ਸਲੋਕ) | ਪਉਣ (ਅਸ਼ੁੱਧ) | ਸ਼ੁੱਧ ਪਾਠ ਪਵਣੁ ਹੈ, ਪਉਣ ਨਹੀਂ |

ਨੋਟ :—ਮਸਕੀਨ ਜੀ, ਮਹੇਸ ਨੂੰ ਮਹੇਸ਼ ਤੇ ਸ੍ਰਿਸਟਿ ਨੂੰ ਸ੍ਰਿਸ਼ਟ ਤਾਂ ਉਚਾਰਦੇ ਹਨ, ਪਰ ਮਸਕਤਿ (ਅਰਬੀ) ਨੂੰ ਮੱਸ਼ਕਤਿ ਕਰਕੇ ਨਹੀਂ। ਇਹ ਤਤ ਸਮਰੂਪ ਹੈ।

ਨੋਟ :—ਸ੍ਰੀ ਅਨੰਦੁ ਸਾਹਿਬੁ ਅਤੇ ਹੋਰਥੇ ਬਾਣੀ ਵਿੱਚ 'ਅਨੰਦ (ਸਦੀਵੀ ਸੁਖ, ਪਰਮ ਅਨੰਦ) ਨੂੰ ਇਹਨਾਂ ਰੂਪਾਂ ਅਨੰਦ, ਅਨਦ, ਅਨੰਦਾ, ਅਨਦਿ, ਅੰਨਦਿ, ਅਨਦਾਇੀ, ਆਨਦ, ਆਨੰਦ, ਆਨੰਦਾ ਵਿੱਚ ਵਰਤਿਆ ਗਿਆ ਹੈ। ਕੁਝ ਫਰਕ ਤਾਂ 'ਕਾਰਕਾਂ' ਦੇ ਭੇਦਾਂ ਕਰਕੇ ਹੈ ਅਤੇ ਕੁਝ ਕਵਿਤਾ (ਪਿੰਗਲ) ਨੂੰ ਮੁਖ ਰੱਖ ਕੇ; ਜਿਵੇਂ-ਅਨਦੁ ਦੀਆਂ ਤਿੰਨ ਮਾਤ੍ਰਾ ਹਨ ਪਰ ਅਨੰਦ ਦੀਆਂ ਚਾਰ ਮਾਤਰਾਂ ਹਨ। ਪਿੰਗਲ-ਨੇਮ ਅਨੁਸਾਰ ਜਦ ਟਿੱਪੀ ਦੀ ਵਰਤੋਂ ਲਘੂ ਲੱਗ ਨਾਲ ਹੋਵੇ, ਉਦੋਂ ਟਿੱਪੀ ਵੀ ਅਧਿਕ ਵਾਂਗ ਇਕ ਮਾਤਰਾ ਰਖਦੀ ਹੈ। ਸੋ, ਜਿਥੇ ਕਵਿਤਾ ਪੱਖੋਂ ਰਵਾਨਗੀ ਲਈ ਮਾਤਰਾਂ ਘਟਾਉਣ ਦੀ ਲੋੜ ਹੈ, ਉਥੇ ਅਨੰਦ ਜਾਂ ਆਨੰਦ ਨੂੰ ਅਨਦੁ ਜਾਂ ਆਨਦ ਕਰਕੇ ਲਿਖਿਆ ਗਿਆ ਹੈ। ਅਨੰਦ ਸਾਹਿਬ ਵਿੱਚ ਜੋ ਪਹਿਲਾਂ ਆਰੰਭ ਵਿੱਚ ਪਾਠ 'ਅਨੰਦੁ' ਹੈ, ਤਾਂ ਅੰਤ ਵਿੱਚ 'ਅਨਦੁ' ਹੈ। ਏਥੇ ਉੱਪਰ ਉਚੇਚੀ ਟਿੱਪੀ ਨਹੀਂ ਲਾਉਣੀ।

## ਤੀਜਾ ਭਾਗ

ਇਹ ਗੱਲ ਵੀ ਖਾਸ ਤੌਰ ਉਤੇ ਨੋਟ ਕਰਨ ਵਾਲੀ ਹੈ ਕਿ 'ਬਾਣੀ' ਨੂੰ ਲਿਪੀ-ਬੱਧ ਤੇ ਸੰਕਲਨ ਕਰਨ ਵੇਲੇ ਪੰਚਮ ਗੁਰੂ ਜੀ ਨੇ ਪਿੰਗਲ ਪੱਖੋਂ ਮਾਤਰਾ ਨੂੰ ਘਟਾਉਣ ਜਾਂ ਵਧਾਉਣ ਤੇ ਤੁਕਾਂਤ ਤੇ ਕਵਿਤਾ ਦੀ ਰਵਾਨਗੀ ਬਰਕਰਾਰ ਰੱਖਣ ਵਲ ਖਾਸ ਧਿਆਨ ਦਿੱਤਾ ਹੈ। ਕੁਝ ਉਦਾਹਰਣਾਂ ਹਾਜ਼ਰ ਹਨ :

(1) ਪਦ ਹੈ : ਪਖ, ਅਤੇ ਇਸ ਦੇ ਅਰਥ ਹਨ- ਪਾਸਾ ਜਾਂ ਪਾਸੇ; ਜਿਵੇਂ :-ਦੁਖੀ ਦੁਹਾਗਨਿ, ਦੋਇ ਪਖ ਹੀਨੀ॥ (ਪੰ:-793) ਦੋਇ ਪਖ-ਦੋਵੇਂ ਪਾਸੇ, ਲੋਕ ਪ੍ਰਲੋਕ। ਪਖ ਦੀਆਂ ਏਥੇ ਦੋ ਮਾਤਰਾਂ ਹਨ, ਪਰ, ਜਦ ਤਿੰਨਾਂ ਮਾਤਰਾਂ ਦੀ ਲੋੜ ਪਈ ਹੈ, ਤਾਂ ਇਸ ਲਫਜ਼ ਨੂੰ ਪਾਖ ਕਰਕੇ ਵਰਤਿਆ ਹੈ। ਜਿਵੇਂ 'ਸਰਬ ਪਾਖ ਰਾਖੁ ਮੁਰਾਰੇ' ॥ (ਪੰ. 533) ਹੇ ਮੁਰਾਰੀ (ਹਰੀ) ਸਾਡੇ ਸਾਰੇ ਪਾਸੇ ਰਖ॥

(2) ਜੋਨੀਐ...ਬਹੁੜਿ ਨ ਪਾਈਐ ਜੋਨੀਐ॥ (ਪੰ. 783)
ਕਿਤਨੇ ਉਚਾਰਣ ਤੇ ਪਿੰਗਲ ਪੱਖੋਂ ਮੁਹਤਾਤ ਹਨ ਗੁਰੂ ਜੀ ! 'ਜੋਨੀਐ' ਪਦ ਦਾ ਅਸਲ ਰੂਪ ਵੀ ਦੇ ਦਿੱਤਾ ਹੈ ਅਤੇ ਉਚਾਰਣ ਰੂਪ 'ਜੁਨੀਐ' ਵੀ। (ਜੋਨੀਐ) ਏਸ ਤਰ੍ਹਾਂ ਕਰਕੇ ਇਕ ਮਾਤਰਾ ਘਟਾਈ ਹੈ।

(3) ਗਾਲ-ਗਲ 'ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ॥' (ਗਲ ਕੱਥ)। (ਪੰ. 977) ਇਕ ਮਾਤਰਾ ਵਧਾਉਣ ਦੀ ਖਾਤਰ ਗਲ ਪਦ ਨੂੰ ਗਾਲ ਕਰਕੇ ਲਿਖਿਆ ਗਿਆ ਹੈ।

(4) ਏਸੇ ਤਰ੍ਹਾਂ-ਗੁਪਾਲ ਨੂੰ ਗੁਪਾਲ ਕਰਕੇ ਅਤੇ ਜਨ ਨੂੰ ਜਨਖੇ, ਪਾਪ ਨੂੰ ਪਾਪਗੇ, ਸਰਨ ਨੂੰ ਸਰਨਗੇ ਅਤੇ ਤ੍ਰਿੰਨ ਨੂੰ ਤ੍ਰਿਨਗੇ (ਪੰ. 976) ਕਰਕੇ ਲਿਖਿਆ ਗਿਆ ਹੈ। ਸੋ, ਅਨਦੁ ਤੇ ਅਨੰਦੁ ਦੀਆਂ ਮਾਤਰਾਂ ਵਿਚ ਵੀ ਅੰਤਰ ਹੈ ਅਤੇ ਉਚਾਰਣ ਵਿੱਚ ਵੀ। ਅਨੰਦੁ ਨੂੰ ਅਨਦੁ ਜਾਂ ਅਨਦੁ ਨੂੰ ਅਨੰਦ ਕਰਕੇ ਉਚਾਰਣਾ ਗੁਰੂ ਜੀ-ਵਲੋਂ ਬਾਣੀ ਵਿੱਚ ਰੱਖੀ ਪਿੰਗਲ ਦੀ ਖ਼ੂਬਸੂਰਤੀ ਤੇ ਕਵਿਤਾ ਦੀ ਰਵਾਨਗੀ ਨੂੰ ਅੱਖੋਂ ਪ੍ਰੋਖੇ ਕਰਨ ਦੀ ਅਵੱਗਿਆ ਕਰਨਾ ਹੈ। ਹਾਂ, ਬਿੰਦੀ ਤੇ ਔਂਕੜ ਦੀ ਕੋਈ ਮਾਤਰਾ ਨਹੀਂ ਹੁੰਦੀ।

ਪ੍ਰਤੀਤ ਹੁੰਦਾ ਹੈ ਕਿ 'ਮਸਕੀਨ ਜੀ' ਨੇ ਜਿਥੇ ਬਾਣੀ ਦੀ ਕਥਾ ਵਿੱਚ ਵੱਡੀ ਯੋਗਤਾ ਹਾਸਲ ਕਰਨ ਲਈ, ਭੂਤਕਾਲੀਏ ਵਿਦਵਾਨਾਂ ਨੂੰ ਘੋਖਿਆ ਹੈ, ਵਿਸ਼ੇਸ਼ ਕਰਕੇ 'ਸ੍ਰੀ ਰਜਨੀਸ਼' ਨੂੰ, ਜਿਸ ਦੀ ਜਪੁ ਜੀ ਦੀ ਵਿਆਖਿਆ ਆਪਣੀ ਮਿਸਾਲ ਆਪ ਹੈ, ਉਥੇ ਬਾਣੀ ਦੀ ਆਪਣੀ ਲਿਖਣ-ਸ਼ੈਲੀ ਤੇ ਇਸ ਦੇ ਆਪਣੇ ਵਿਆਕਰਣਕ ਨੇਮਾਂ ਵੱਲ ਬਹੁਤ ਹੀ ਘੱਟ ਧਿਆਨ ਦਿੱਤਾ ਹੈ। ਗੁਰਬਾਣੀ ਦੇ ਲਿਖਣ-ਨੇਮਾਂ ਤੋਂ ਅਨਜਾਣ, ਸ੍ਰੀ ਰਜਨੀਸ਼ ਵਰਗਾ ਵਿਦਵਾਨ ਵੀ, ਦੇਵ ਨਾਗਰੀ ਲਿਪੀ ਵਿੱਚ, ਗੁਰਬਾਣੀ ਦੇ ਸ਼ੁੱਧ ਉਚਾਰਨ ਤੋਂ ਵਿਰਵਾ ਹੈ। ਸਿਹਾਰੀ ਨੂੰ ਬਿਹਾਰੀ ਕਰਕੇ ਉਚਾਰਦਾ ਹੈ, ਜਿਵੇਂ :—

ਆਖਣਿ (ਆਖਣੀ) ਜੋਰੁ (ਜੋਰੂ) ਚੁਪੈ ਨਹ ਜੋਰੁ। (ਜੋਰੂ)
ਜੋਰੁ (ਜੋਰੂ) ਨ 'ਮੰਗਣਿ (ਮੰਗਣੀ) ਦੇਣਿ (ਦੇਣੀ) ਨ ਜੋਰੁ।
ਜੋਰੁ (ਜੋਰੂ) ਨ ਜੀਵਣਿ (ਜੀਵਣੀ) ਮਰਣਿ (ਮਰਣੀ) ਨਹ ਜੋਰੁ (ਜੋਰੂ)॥

ਅਤੇ ਇਹ ਸ੍ਰੀ ਰਜਨੀਸ਼ ਜਾਂ ਗੈਰ-ਪੰਜਾਬੀ ਤੇ ਗੈਰ-ਸਿੱਖ ਹਿੰਦੀ ਪੜ੍ਹੇ ਵਿਦਵਾਨਾਂ ਦਾ ਕਸੂਰ ਨਹੀਂ। ਜੇ ਅਸੀਂ ਗੁਰਬਾਣੀ ਨੂੰ ਇਸ ਢੰਗ ਨਾਲ ਨਹੀਂ ਛਾਪ ਸਕੇ, ਜਿਸ ਨਾਲ ਹਿੰਦੀ ਪੜ੍ਹੇ ਲਿਖੇ ਵਿਦਵਾਨ ਵੀ ਉਚਾਰਣਾਤਮਕ ਤੇ ਅਰਥਾਤਮਕ ਲਗਾਂ ਮਾਤਰਾਂ ਤੇ ਫ਼ਰਕ ਨੂੰ ਪਛਾਣ ਸਕਣ, ਤਾਂ ਇਸ ਵਿਚ ਦੋਸ਼ ਸਾਡਾ ਹੈ; ਬਾਣੀ ਦੇ ਪ੍ਰਚਾਰ, ਪ੍ਰਸਾਰ ਦੇ ਜ਼ੁੰਮੇਵਾਰਾਂ ਦਾ ਹੈ, ਨਾ ਕਿ ਕੇਵਲ ਹਿੰਦੀ ਪੜ੍ਹੇ ਲਿਖੇ ਵਿਦਵਾਨਾਂ ਦਾ ਹੀ? ਦੇਵਨਾਗਰੀ ਵਿਚ ਲਿੱਪੀ-ਅੰਤ੍ਰਣ ਦੀ ਇਹ ਕਮੀ, ਇਸ ਲੇਖਕ ਨੇ ਕਿਸੇ ਹੱਦ ਤਕ, ਵਿਆਕਰਣਕ ਲਗਾਂ ਮਾਤ੍ਰਾਂ ਨਾਲ ਹਲੰਤ ਪਾ ਕੇ ਪੂਰੀ ਕੀਤੀ ਹੈ ਅਤੇ ਨਾਲ ਹੀ ਇਸ ਅਹਿਮ ਕਾਰਜ ਨੂੰ ਪੂਰਾ ਕਰਨ ਹਿਤ, ਸ਼੍ਰੋ. ਕਮੇਟੀ ਪਾਸ ਅਪੀਲ ਵੀ।

## ਸਾਡਾ ਅਯੋਗ ਤੇ ਹਾਨੀਕਾਰਕ ਵਿਦਵਾਨ-ਹੱਠ

ਪਿਛੇ ਜਿਹੇ, ਜਦ ਪੰਜਾਬੀ ਯੂਨੀਵਰਸਿਟੀ ਨੇ ਦੇਵਨਾਗਰੀ ਲਿਪੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, ਸੈਂਚੀਆਂ ਵਿਚ, ਸ਼ਬਦਾਰਥ ਛਾਪਣ ਦਾ ਫੈਸਲਾ ਕੀਤਾ, ਤਾਂ ਦਾਸ ਨੇ ਹਰ ਸੰਭਵ ਜਤਨ ਕੀਤਾ ਸੀ ਕਿ ਬਾਣੀ ਦਾ ਮੁਢਲਾ (Transliteration) ਕੀਤਾ ਰੂਪ ਕਾਇਮ ਰਖਦਿਆਂ ਹੋਇਆਂ, ਛਪਾਈ ਐਸੇ ਢੰਗ ਨਾਲ ਕੀਤੀ ਜਾਵੇ, ਜਿਸ ਨਾਲ ਹਿੰਦੀ ਪਾਠਕਾਂ ਵੱਲੋਂ ਪਾਠ, ਸ਼ੁੱਧ ਪੜ੍ਹਿਆ ਜਾ ਸਕੇ। ਡਾਕਟਰ ਐਸ. ਐਸ. ਜੌਹਲ, ਉਪ ਕੁਲਪਤੀ, ਪੰਜਾਬੀ ਯੂਨੀਵਰਸਿਟੀ ਨੇ ਮੇਰੇ ਪਾਸੋਂ ਇਸ ਸੰਬੰਧ ਵਿੱਚ ਲਿਖਤੀ ਤਜ਼ਵੀਜ਼ਾਂ

ਮੰਗਾਈਆਂ; ਪ੍ਰੰਤੂ, ਉਹਨਾਂ ਦੇ ਅਤੇ ਇਸ ਲੇਖਕ ਦੇ ਹਜ਼ਾਰ ਚਾਹੁਣ ਤੇ ਤੁੱਦਦ ਕਰਨ ਦੇ ਬਾਵਜੂਦ, ਯੂਨੀਵਰਸਿਟੀ ਵੱਲੋਂ ਇਸ ਸੰਬੰਧ ਵਿੱਚ ਥਾਪੀ ਸਬ-ਕਮੇਟੀ ਨੇ ਕੋਈ ਪੇਸ਼ ਨਾ ਜਾਣ ਦਿੱਤੀ। ਇੱਥੋਂ ਤੱਕ ਕਿ ਦਾਸ ਨੂੰ ਸੱਦ ਕੇ, ਇਸ ਸੰਬੰਧੀ ਮੇਰਾ ਦ੍ਰਿਸ਼ਟੀਕੋਣ ਜਾਣਨਾ ਵੀ ਉਚਿੱਤ ਨਾ ਸਮਝਿਆ। ਇਉਂ ਕੀਤਾ ਗਿਆ ਲੱਖਾਂ ਰੁਪੈਆਂ ਦਾ ਖਰਚ, ਪੂਰਨ ਤੌਰ ਉਤੇ ਸਫਲਾ ਨਹੀਂ ਹੋ ਸਕੇਗਾ। ਸਗੋਂ, ਹਿੰਦੀ ਵਿਦਵਾਨਾਂ ਦਾ ਕੀਤਾ ਗਿਆ ਉਚਾਰਨ, ਨਾ ਕੇਵਲ ਬਾਣੀ ਦੀ ਹਾਸੀ ਦਾ ਹੀ ਕਾਰਨ ਬਣੇਗਾ; ਸਗੋਂ, ਨਿਰਾਦਰੀ ਦਾ ਵੀ, ਅਤੇ ਇਸ ਲਈ ਮੁਜਰਮ ਹੋਵੇਗਾ ਸਿੱਖ-ਪੰਥ ਅਤੇ ਪੰਥ ਦੇ ਹਉਮੈਂ-ਗ੍ਰਸਤ ਵਿਦਵਾਨ।

ਇੱਕ ਘਟਨਾ :—ਮੈਨੂੰ, ਵੈਨਕੂਵਰ (ਕੈਨੇਡਾ) ਵਿਖੇ, ਜੁਲਾਈ 1983 ਵਿੱਚ, ਮਸਕੀਨ ਜੀ ਵੱਲੋਂ ਦਿੱਤੇ ਇੱਕ ਭਾਸ਼ਣ ਦੀ, ਜੋ, ਸੰਗਤਾਂ ਵੱਲੋਂ ਟੇਪ ਰੀਕਾਰਡ ਵੀ ਹੋਇਆ, ਯਾਦ ਆਉਂਦੀ ਹੈ। 'ਮਸਕੀਨ ਜੀ' ਨੇ ਵਿਆਖਿਆਨ ਦੇ ਅਰੰਭ ਵਿੱਚ ਦੱਸਿਆ ਕਿ ਜਿਵੇਂ ਮਹਾਂ ਮੁਨੀ ਪਾਣਨੀ ਨੇ ਵੇਦਾਂ ਦੀ ਸੰਸਕ੍ਰਿਤ ਦਾ, ਵਿਆਕਰਣ ਤਿਆਰ ਕਰਕੇ, ਵੇਦਾਂ ਦੇ ਸ਼ੁੱਧ ਉਚਾਰਨ ਤੇ ਗਿਆਨ ਆਦਿ ਨੂੰ ਸਾਂਭ ਲਿਆ ਸੀ; ਏਸੇ ਤਰ੍ਹਾਂ, ਸਿੱਖਾਂ ਦੇ ਪਾਣਨੀ ਪ੍ਰੋ: ਸਾਹਿਬ ਸਿੰਘ ਨੇ ਵੀ, ਗੁਰਬਾਣੀ ਦਾ ਵਿਆਕਰਣ ਤਿਆਰ ਕਰਕੇ, ਬਾਣੀ ਦੇ ਅਰਥਾਂ ਤੇ ਉਚਾਰਨ ਆਦਿ ਨੂੰ ਸਾਂਭਣ ਤੇ ਇਕਸਾਰਤਾ ਦੇਣ ਦੀ ਅਮੁੱਲ ਤੇ ਯਾਦਗਾਰੀ ਸੇਵਾ ਕੀਤੀ ਹੈ। ਪ੍ਰੰਤੂ, ਜਦ ਆਪ ਜੀ, ਇਸ ਉਪ੍ਰੰਤ, ਮੂਲ-ਮੰਤਰ ਦੇ ਅਰਥ ਕਰਨ ਲਗੇ ਤਾਂ ਗੁਰਪ੍ਰਸਾਦਿ ਦਾ ਅਰਥ ਕੀਤਾ ਕਿ ਉਹ 'ਉਹ ਪ੍ਰਮਾਤਮਾ 'ਗੁਰੂ ਵੀ ਹੈ ਤੇ 'ਕਿਰਪਾ ਵੀ'। ਮੈਂ ਇਹ ਸੁਣ ਕੇ ਚਕ੍ਰਿਤ ਵੀ ਹੋਇਆ ਤੇ ਦੁਖੀ ਵੀ। ਦੁਖੀ, ਇਸ ਲਈ ਕਿ ਜਿਸ ਵਿਦਵਾਨ ਪ੍ਰੋਫੈਸਰ ਜੀ ਨੂੰ ਰਿਸ਼ੀ ਪਾਣਨੀ ਨਾਲ ਤੁਲਨਾ ਦਿੱਤੀ ਜਾ ਰਹੀ ਹੈ, ਉਸ ਵੱਲੋਂ ਕੀਤੇ 'ਗੁਰ ਪ੍ਰਸਾਦਿ' ਦੇ ਵਿਆਕਰਨ ਅਨੁਸਾਰ ਕੀਤੇ ਸ਼ੁੱਧ ਅਰਥਾਂ ਦਾ, ਤੱਤ-ਛਿਣ ਵਿਰੋਧ ਕੀਤਾ ਜਾ ਰਿਹਾ ਹੈ। ਚੇਤੇ ਰਹੇ ਕਿ ਪ੍ਰੋ: ਸਾਹਿਬ ਸਿੰਘ ਜੀ ਨੂੰ 'ਗੁਰਬਾਣੀ ਵਿਆਕਰਣ' ਤਿਆਰ ਕਰਨ ਤੇ ਛਾਪਣ ਉਤੇ 1932 ਵਿਚ, ਸ੍ਰੀ ਦਰਬਾਰ ਸਾਹਿਬ (ਸ਼੍ਰੋ. ਗੁ. ਪ੍ਰ. ਕਮੇਟੀ) ਵੱਲੋਂ ਐਲਾਨਿਆ ਇਕ ਹਜ਼ਾਰ ਰੁਪੈ ਦਾ ਇਨਾਮ ਵੀ ਦਿੱਤਾ ਗਿਆ ਸੀ।

'ਗੁਰ ਪ੍ਰਸਾਦਿ' ਦੇ ਅਰਥ, ਪ੍ਰਿੰਸੀਪਲ ਜੋਧ ਸਿੰਘ, ਭਾਈ ਕਾਹਨ ਸਿੰਘ ਨਾਭਾ, ਭਾਈ ਵੀਰ ਸਿੰਘ, ਪ੍ਰਿੰ: ਤੇਜਾ ਸਿੰਘ, ਭਾਈ ਰਣਧੀਰ ਸਿੰਘ (ਨਾਰੰਗਵਾਲ) ਸੰਤ ਗੁਰਬਚਨ ਸਿੰਘ ਜੀ ਖਾਲਸਾ ਅਤੇ ਪ੍ਰੋ: ਸਾਹਿਬ ਸਿੰਘ ਜੀ ਆਦਿ ਵਿਦਵਾਨਾਂ ਨੇ, ਗੁਰੂ ਦੀ ਕਿਰਪਾ ਦੁਆਰਾ ਹੀ ਕੀਤੇ ਹਨ, ਪ੍ਰੰਤੂ, ਮਸਕੀਨ ਜੀ ਕਰ ਰਹੇ ਹਨ ਗੁਰੂ ਤੇ ਕਿਰਪਾ। ਇਹ ਕਤਅਨ ਅਸ਼ੁੱਧ ਹਨ।

ਪਰਖ : ਜੇ ਆਪ ਜੀ ਧਿਆਨ ਪੂਰਬਕ ਮੂਲ-ਮੰਤਰ ਵਿੱਚ ਆਏ ਪਦਾਂ ਦੇ ਜੋੜਾਂ ਵੱਲ ਵੇਖੋਗੇ, ਤਾਂ ਪਤਾ ਲਗੇਗਾ ਕਿ 'ਨਾਮੁ, ਪੁਰਖੁ, ਨਿਰਵੈਰੁ, ਦੇ ਅੰਤਲੇ ਅੱਖਰਾਂ ਹੇਠ ਔਂਕੜ ਹੈ, ਪ੍ਰੰਤੂ, 'ਗੁਰ' ਦਾ 'ਰ' ਔਂਕੜ ਰਹਿਤ ਹੈ। ਕਿਉਂ ? ਇਸ ਲਈ ਕਿ 'ਗੁਰ' ਸੰਬੰਧਕੀ ਕਾਰਕ (Possessive Case) ਵਿੱਚ ਹੈ, ਅਤੇ ਅਰਥ ਹਨ 'ਗੁਰੂ ਦੀ ਕਿਰਪਾ

ਦੁਆਰਾ।' ਪ੍ਰਸਾਦਿ, (ਕ੍ਰਿਪਾ ਦੁਆਰਾ) ਪਦ ਏਥੇ ਕਰਣ ਕਾਰਕ (Instrumental Case) ਵਿੱਚ ਹੈ। ਇਹ ਨੁਕਤਾ ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ, ਤੇ ਇਸ ਦੇ ਆਰੰਭ ਵਿੱਚ ਆਏ ਸਲੋਕ ਦੁਆਰਾ, ਸੂਰਜਵੱਤ, ਸਪਸ਼ਟ ਹੋ ਜਾਂਦਾ ਹੈ :

ਸਲੋਕ : ਕਾਮ ਕ੍ਰੋਧੁ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ।
ਨਾਨਕ, ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ।

ਏਥੇ, ਪ੍ਰਸਾਦੁ (ਔਂਕੜ-ਅੰਤ) ਪਦ : ਨਾਂਵ, ਇਕ ਵਚਨ ਪੁਲਿੰਗ ਅਤੇ ਕਰਮ ਕਾਰਕ ਵਿੱਚ ਹੈ, ਅਰਥ ਹਨ 'ਹੇ ਗੁਰਦੇਵ ਕਿਰਪਾ ਕਰ।' ਪ੍ਰੰਤੂ, ਏਸੇ ਅਸ਼ਟਪਦੀ ਵਿੱਚ ਜਦ ਹੇਠਾਂ 36 ਵੇਰ 'ਪ੍ਰਸਾਦਿ' ਪਦ ਦੀ ਵਰਤੋਂ ਨੂੰ ਔਂਕੜ ਦੀ ਥਾਂ (ਸਿਹਾਰੀ) ਲਾ ਕੇ 'ਪ੍ਰਸਾਦਿ' ਦੇ ਰੂਪ ਵਿੱਚ ਲਿਖਿਆ ਹੈ, ਤਾਂ ਇਹ ਕਰਣ ਕਾਰਕ ਵਿੱਚ ਆਉਂਦਾ ਹੈ, ਜਿਵੇਂ :

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ।
ਤਿਸੁ ਠਾਕੁਰ ਕਉ ਰਖੁ ਮਨ ਮਾਹਿ।

ਅਰਥ- ਜਿਸ ਠਾਕੁਰ (ਵਾਹਿਗੁਰੂ) ਦੀ ਕਿਰਪਾ ਦੁਆਰਾ, ਐ ਮਨੁੱਖ, ਤੂੰ ਛਤੀਰ ਪ੍ਰਕਾਰ ਦੇ ਅੰਮ੍ਰਿਤ-ਭੋਜਨ ਛਕਦਾ ਹੈਂ, ਉਸ ਨੂੰ ਚੇਤੇ ਰੱਖ, ਸਿਮਰ ਕਰ। (ਏਥੇ ਪ੍ਰਸਾਦਿ ਦਾ ਅਰਥ ਹੈ : ਕਿਰਪਾ ਦੁਆਰਾ)

ਨੋਟ :-ਪਰਸਾਦੁ ਤੇ ਪ੍ਰਸਾਦਿ ਦੇ ਜੋੜਾਂ ਵਿੱਚ ਅੰਤਰ ਹੈ ਅਤੇ ਨਾਲ ਹੀ, ਕਾਰਕਾਂ ਵਿੱਚ। ਕਾਰਕ ਦਾ ਅੰਤਰ, ਅਰਥਾਂ ਵਿੱਚ ਫਰਕ ਪਾ ਦਿੰਦਾ ਹੈ, ਵੈਸੇ, ਇਹ ਦੋਵੇਂ ਪਦ, ਨਾਂਵ ਹੀ ਹਨ ਤੇ ਮਾਤ੍ਰਾਂ ਵੀ, ਸਮਾਨ ਪੰਜ ਪੰਜ ਹੀ ਹਨ।



ਨੋਟ :-'ਗੁਰਬਾਣੀ ਦਾ ਸ਼ੁੱਧ ਉਚਾਰਣ ਕੀ ਹੈ ਅਤੇ ਕਿਵੇਂ ਕਰਨਾ ਚਾਹੀਦਾ ਹੈ, ਇਸ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਲਈ ਗਿਆਨੀ ਜਗਤਾਰ ਸਿੰਘ 'ਜਾਚਕ' ਹੈਡ ਗ੍ਰੰਥੀ ਸ੍ਰੀ ਗੁਰੂ ਸਿੰਘ ਸਭਾ, ਗੁਰਦੁਆਰਾ, ਪੁਰਾਣੀ ਸਬਜ਼ੀ ਮੰਡੀ, ਲੁਧਿਆਣਾ ਅਤੇ ਗਿਆਨੀ ਜਗਜੀਤ ਸਿੰਘ ਜੀ ਵੱਲੋਂ ਟੇਪ ਕੀਤੀਆਂ ਨਿੱਤ ਨੇਮ ਦੀਆਂ ਬਾਣੀਆਂ ਅਤੇ ਸੁਖਮਨੀ ਸਾਹਿਬ ਸਰਵਣ ਕਰਨਾ ਯੋਗ ਹੈ। ਨਿੱਤ ਨੇਮ ਦੀਆਂ ਬਾਣੀਆਂ ਨੂੰ ਟੇਪ ਕਰਵਾਉਣ ਵਾਲੇ ਹਨ; ਪ੍ਰਸਿੱਧ ਕੀਰਤਨੀਏ ਸ੍ਰ. ਜਗਜੀਤ ਸਿੰਘ ਜੀ ਸਿਦਕੀ, ਲੁਧਿਆਣਾ। ਸਿਦਕੀ ਜੀ, (ਰਾਗੀ) ਵਲੋਂ ਟੇਪ ਹੋਈ ਸਾਰੀ ਬਾਣੀ ਵੀ ਸ਼ੁੱਧਤਾ ਪਖੋਂ ਵਾਚਣ ਯੋਗ ਹੈ।

ਮੇਰਾ ਭਾਵ, ਏਥੇ, ਇਹ ਸਚਾਈ ਲਿਖ ਕੇ 'ਮਸਕੀਨ ਜੀ' ਦੀ ਸੋਭਾ ਤੇ ਪ੍ਰਸਿੱਧੀ ਨੂੰ ਘਟਾਉਣਾ ਨਹੀਂ। ਮੈਂ; ਆਪ ਵੀ, ਉਹਨਾਂ ਦੀ ਯੋਗਤਾ ਤੇ ਕਥਾ-ਪ੍ਰਭਾਵ ਦਾ ਕਾਇਲ ਹਾਂ। ਮੇਰਾ ਪ੍ਰਯੋਜਨ ਤਾਂ ਗੁਰਸੰਗਤਾਂ ਦੇ ਚਰਨਾਂ ਵਿੱਚ ਸਨਿਮਰ, ਪੂਰੀ ਸੁਹਿਰਦਤਾ ਸਹਿਤ ਪੁਰਜ਼ੋਰ ਇਹ ਬਿਨੈ ਕਰਨਾ ਹੈ ਕਿ ਉਹ ਗੁਰਬਾਣੀ ਦੀ ਲਿਖਣ ਸ਼ੈਲੀ ਤੇ ਗੁਰਬਾਣੀ-ਵਿਆਕਰਣ ਨੂੰ ਘੋਖ ਕੇ, ਸਹੀ ਪਾਠ ਤੇ ਟੇਪ-ਰਿਕਾਰਡਿੰਗ ਵੀ ਕਰਨ ਅਤੇ ਕਥਾ ਵਾਰਤਾ ਵੀ। ਉਹ ਸ਼ੁਧ ਅਰਥ ਕਰਨ, ਤਾਂ ਜੋ, ਇਸ ਨਾਲ ਰਾਗੀਆਂ,

ਪਾਠੀਆਂ, ਕਥਾਕਾਰਾਂ ਤੇ ਸਰੋਤਿਆਂ ਨੂੰ ਸੱਚੀ-ਮੁੱਚੀਂ ਉਹ ਲਾਭ ਪੁੱਜੇ, ਜਿਸ ਦਾ ਦਾਅਵਾ 'ਮਸਕੀਨ' ਜੀ ਨੇ ਪੰਜਾਂ ਬਾਣੀਆਂ ਦੀ ਰੀਕਾਰਡਿੰਗ ਦੇ ਅੰਤ ਵਿੱਚ ਕੀਤਾ ਹੈ ।

ਦਾਸ ਨੇ ਕੇਵਲ ਅੱਲਾਮਾ ਇਕਬਾਲ ਦੇ ਇਸ ਸ਼ਿਕਾਇਤੀ ਸ਼ੇਅਰ ਵਿੱਚ ਪ੍ਰਗਟਾਈ ਸਚਾਈ ਨੂੰ ਮੁੱਖ ਰੱਖ ਕੇ ਇਹ ਮਿੱਠਾ ਜਿਹਾ ਗਿਲਾ ਕੀਤਾ ਹੈ ।

ਸਿਕਾਇਤ ਹੈ ਮੁਝੇ ਯਾ ਰੱਬ, ਖ਼ੁਦਾਵੰਦਾਨਿ ਮਕਤਬ ਸੇ,
ਕਿ ਸਬਕ ਸ਼ਾਹੀਂ ਕੇ ਬੱਚੋਂ ਕੋ, ਦੇ ਰਹੇ ਹੈਂ ਖਾਕਬਾਜ਼ੀ ਕਾ ।

(ਭਾਵ ਅਰਥ-ਹੇ ਖ਼ੁਦਾ ! ਮੈਨੂੰ ਉਹਨਾਂ ਸਕੂਲ-ਅਧਿਆਪਕਾਂ (ਮਿੱਲਤ ਦੇ ਆਗੂਆਂ) ਤੇ ਉਪਦੇਸ਼ਕਾਂ ਵਿਰੁੱਧ ਸ਼ਿਕਵਾ ਤੇ ਸ਼ਿਕਾਇਤ ਹੈ, ਜੋ ਬਾਜ਼ਾਂ ਦੇ ਬੱਚਿਆਂ ਨੂੰ ਜਿਨ੍ਹਾਂ ਦਾ ਕੰਮ ਉਪਰ ਆਕਾਸ਼ੀਂ ਤਕਣਾ ਹੈ, ਧਰਤੀ ਦੀ ਨੀਚਾਣ ਵੱਲ ਤੱਕਣ ਦੀ ਸੰਥਾ ਦੇ ਰਹੇ ਹਨ ।)

ਬੇਸ਼ੱਕ, ਇਹ ਬਿਨੈ ਵਧੇਰੇ ਕਰਕੇ ਸਤਿਕਾਰਯੋਗ 'ਮਸਕੀਨ' ਜੀ ਪ੍ਰਥਾਇ ਹੈ, ਪਰ ਇਸ ਤੋਂ ਮਕਸੂਦ ਹੈ, ਪੰਥ ਦੀ ਯਕਜਹਿਤੀ ਹਿਤ ਸਭ ਦੀ ਸੇਵਾ ਵਿਚ ਸਨਿਮਰ ਬੇਨਤੀ ਤੇ ਸਰਬਤ ਦੇ ਭਲੇ ਦੀ ਲੋਚਾ । ਮੇਰੀ ਅਰਦਾਸ ਹੈ ਕਿ ਸਰਬ ਸਤਿਕਾਰਤ ਹਰ ਪਾਠੀ, ਗ੍ਰੰਥੀ, ਕਥਾਕਾਰ, ਉਪਦੇਸ਼ਕ ਤੇ ਕੀਰਤਨੀਏ, ਖਾਸ ਕਰਕੇ ਅੰਮ੍ਰਿਤ ਵੇਲੇ ਕੀਰਤਨ ਬ੍ਰਾਡਕਾਸਟ ਕਰਨ ਵਾਲੇ ਵੀਰ, ਇਸ ਤੋਂ ਪ੍ਰੇਰਨਾ ਲੈ ਕੇ, ਗੁਰਬਾਣੀ ਦੀ ਲਿਖਣ-ਸ਼ੈਲੀ ਤੇ ਵਿਆਕਰਣ ਦੇ ਨੇਮਾਂ ਨੂੰ ਘੋਖਣ, ਅਤੇ ਗੁਰ-ਸ਼ਬਦ-ਸਾਗਰ ਦੀਆਂ ਡੂੰਘਾਈਆਂ ਵਿੱਚ ਪਏ ਅਨਮੋਲ ਗਿਆਨ-ਰਤਨਾਂ ਦੇ ਗੋਹਝ ਭਾਵਾਂ ਨਾਲ, ਪਹਿਲਾਂ ਆਪ ਮਾਲੋ ਮਾਲ ਹੋਣ ਤੇ ਫੇਰ ਹੋਰਨਾਂ (ਸਰੋਤਿਆਂ) ਨੂੰ ਕਰਨ । ਇਹ ਸਭ ਤੋਂ ਵਡੀ ਪੁੰਨ ਸੇਵਾ ਹੈ ।

ਅੰਤ ਵਿੱਚ : ਸ੍ਰੀ ਮਾਨ ਬਾਬਾ ਠਾਕੁਰ ਸਿੰਘ ਜੀ (ਦਮਦਮੀ ਟਕਸਾਲ ਵਾਲਿਆਂ) ਨੇ, ਹੁਣੇ ਜਿਹੇ, 'ਗੁਰਬਾਣੀ ਪਾਠ ਦਰਪਣ' ਨਾਂ ਦੀ (ਪੰਨੇ 686) ਪੋਥੀ ਛਾਪੀ ਹੈ । ਇਸ ਵਿੱਚ, **'ਪੰਥ ਪ੍ਰਵਾਣਿਤ ਮਰਯਾਦਾ'** ਤੇ ਪ੍ਰਮਾਣੀਕ **ਸਿੱਖ** ਇਤਿਹਾਸ ਵਿਰੁੱਧ ਲਿਖੇ ਬਿ੍ਤਾਂਤਾਂ ਨਾਲ ਮੇਰੀ ਸੰਮਤੀ ਨਹੀਂ। **ਪੰਥ ਨਾਲ** ਵਖਰੇਵੇਂ ਦੀ ਇਹ ਨੀਤੀ ਅਕਾਲ ਪੁਰਖੀ ਏਕਤ੍ਰਤਾ ਅਤੇ **'ਇਕਾ ਬਾਣੀ 'ਇਕੁ ਗੁਰੁ, ਇਕੋ ਸ਼ਬਦੁ** ਵੀਚਾਰਿ' (ਮ. ੩) ਦੇ ਸੁਨਹਿਰੀ ਸਿਧਾਂਤ ਨੂੰ ਖੇਰੂੰ ਖੇਰੂੰ ਕਰਨ ਵਾਲੀ ਅਨੁੱਚਿਤ **ਰਵਸ਼ ਹੈ** । ਪਰ, ਪੋਥੀ ਵਿੱਚ ਗੁਰਬਾਣੀ **ਨੂੰ ਪਦ-ਛੇਦ ਕਰਕੇ, ਅਰਧ ਬਿਸਰਾਮ** ਲਾ ਕੇ, ਅਤੇ **ਲੋੜੀਂਦੀ ਥਾਂਈਂ ਜ਼ੋਰ** ਦੇ ਕੇ (ਅੱਧਕ ਲਗਿਆ ਸਮਝ ਕੇ) ਉਚਾਰਣ ਕਰਨ ਦੀ ਕੀਤੀ ਗਈ ਤਾਕੀਦ ਦੀ, **ਮੈਨੂੰ ਖ਼ੁਸ਼ੀ ਹੈ । ਇਸ ਪੱਖੋਂ ਮੈਂ ਧੰਨਤਾ ਪੇਸ਼ ਕਰਦਾ ਹਾਂ ।**

# 3. 'ਜਪੁ ਵੀਚਾਰ'

ਸ੍ਰੀ ਗੁਰੂ ਅਰਜੁਨ ਦੇਵ ਜੀ ਨੇ, ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬੱਝਵੀਂ, ਤਰਤੀਬ ਅਨੁਸਾਰ, ਹਰ ਥਾਂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਪਹਿਲ ਦਿੱਤੀ ਹੈ; ਅਤੇ ਸਮੇਂ ਦੇ ਰਿਵਾਜ ਤੇ ਸ੍ਰੇਸ਼ਟਤਾ ਨੂੰ ਮੁੱਖ ਰਖ ਕੇ, ਮੰਗਲਾਚਰਣ (ਮੂਲ ਮੰਤਰ) ਨੂੰ ਵੀ ਸਭ ਤੋਂ ਪਹਿਲਾਂ, ਆਦਿ ਵਿੱਚ ਸੁਸ਼ੋਭਤ ਕੀਤਾ ਹੈ, ਜਿਸ ਤੋਂ ਲਿਖਾਰੀ ਦੇ ਪੂਜਯ ਇਸ਼ਟ ਦੀ ਲੱਖਤਾ ਹੁੰਦੀ ਹੈ। ਵਿਦਵਾਨਾਂ ਦਾ ਵੀਚਾਰ ਹੈ ਕਿ ਆਦਿ ਸਤਿਗੁਰੂ ਜੀ ਨੇ ਆਪਣੀ ਸਿਧਾਂਤਕ ਸੋਧ ਤਾਂ ਇਸ ਮਹਾਨ-ਭਾਵੀ ਅਤੇ ਅਦੁੱਤੀ ਮੰਗਲਾਚਰਣ ਵਿੱਚ ਹੀ ਬਖਸ਼ ਦਿੱਤੀ ਹੈ, ਅਤੇ ਇਸੇ ਦੀ ਵਿਆਖਿਆ ਹੈ ਅੱਗੇ ਜਪੁਜੀ, ਅਤੇ ਜਪੁਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ। ਇਸ ਲਈ ਵਾਜਬ ਹੈ ਕਿ 'ਜਪੁ' ਬਾਰੇ ਵੀਚਾਰ ਕਰਨ ਤੋਂ ਪਹਿਲਾਂ ਮੰਗਲਾਚਰਣ ਅਥਵਾ ਮੂਲ-ਮੰਤਰ ਬਾਰੇ ਇੱਕ ਸੰਖੇਪ ਅਤੇ ਸਰਸਰੀ ਜਿਹਾ ਸਰਵੇਖਣ ਕਰ ਲਿਆ ਜਾਵੇ। ਆਮ ਤੌਰ ਉਤੇ, ਮੰਗਲਾਚਰਣ, ਬਾਣੀ ਦੇ ਹਰ ਨਵੇਂ ਸੈੱਟ ਦੇ ਆਰੰਭ ⌒ ਵਿੱਚ ਅੰਕਿਤ ਹੋਇਆ ਹੈ ਸੰਪੂਰਨ ਜਾਂ ਸੰਖੇਪ ਰੂਪ ਵਿੱਚ; ਜਿਵੇਂ :-(ੳ) ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ⌒ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ- 33 ਵੇਰ ⌒ (ਅ) ੧ਓ ਸਤਿਨਾਮੁ ਕਰਤਾ ਪੁਰਖੁ ⌒ ਗੁਰ ਪ੍ਰਸਾਦਿ-8 ਵੇਰ (ੲ) ੧ਓ ਸਤਿਨਾਮੁ ਗੁਰਪ੍ਰਸਾਦਿ-2 ਵੇਰ (ਸ) ੧ਓ ਸਤਿਗੁਰ ਪ੍ਰਸਾਦਿ- 522 ਵੇਰ (ਹ) ੧ਓ—2 ਵੇਰ। ਕੁੱਲ ਜੋੜ=567 ਵੇਰ।



**ਮੰਗਲ/ਮੂਲ ਮੰਤਰ** :-ਇਸ ਅਦੁੱਤੀ ਮੰਗਲ ਵਿੱਚ ਅਕਾਲ ਪੁਰਖੁ ਵਾਹਿਗੁਰੂ ਦਾ ਸਰੂਪ, ਭਾਵ ਪੂਰਤ, ਸੰਖੇਪ ਤੇ ਸਰਲ ਗੁਣ ਵਰਨਣ, ਅਤੇ ਪ੍ਰਭੂ-ਲਖਤਾ ਦੀ ਵਿਧੀ ਅੰਕਿਤ ਹੈ। ਇਹ ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ ਵਿੱਚ ਅੰਕਿਤ ਹੋਣ ਕਰਕੇ ਇਸ ਨੂੰ 'ਮੂਲ-ਮੰਤਰ' ਦੀ ਸੰਗਿਆ ਵੀ ਪ੍ਰਾਪਤ ਹੈ। ਵੈਸੇ, ਗੁਰਬਾਣੀ ਵਿੱਚ : ਮੰਤ੍ਰੁ, ਮੰਤ੍ਰ, ਮੰਤ੍ਰੜਾ, ਮੰਨਤਾਨੀ, ਬੀਜ-ਮੰਤਰ, ਮੂਲ-ਮੰਤਰ ਅਤੇ ਮਹਾਂਮੰਤ੍ਰ ਆਦਿ, ਸਭ ਪਦ, ਕੇਵਲ ਵਾਹਿਗੁਰੂ ਵੱਲ ਹੀ ਸਪਸ਼ਟ ਸੰਕੇਤ ਕਰਦੇ ਹਨ। ਉਦਾਹਰਣਾਂ ਲਈ ਵੇਖੋ ਪੁਸਤਕ 'ਵਿਸ਼ੇਸ਼ ਗੁਰਮਤਿ ਲੇਖ' ਪੰਨਾ 32। ਭਾਈ ਗੁਰਦਾਸ ਜੀ ਨੇ ਵੀ 'ਵਾਹਿਗੁਰੂ' ਪਦ ਨੂੰ 'ਗੁਰ-ਮੰਤਰ' ਮੰਨ ਕੇ, ਜਪਣ ਦੀ ਤਾਕੀਦ ਕੀਤੀ ਹੈ, ਜਿਵੇਂ :-'ਵਾਹਿਗੁਰ ਗੁਰ ਮੰਤਰ ਹੈ, ਜਪਿ ਹਉਮੈਂ ਹੋਈ ॥ (ਪੌ: 2, ਵਾਰ 13)

ਏਥੇ ਇਹ ਤੱਥ ਵੀ ਨੋਟ ਕਰਨ ਯੋਗ ਹੈ ਕਿ ਮੰਤਰ ਵਿੱਚ, ਨ ਤਾਂ ਵਿਧੀ ਦਾ ਉਲੇਖ ਹੁੰਦਾ ਹੈ ਅਤੇ ਨਾ ਹੀ ਇਸ ਦਾ ਕੋਈ ਅਰਥ-ਭਾਵ। ਕੇਵਲ ਸ਼ਬਦਾਂ ਦੇ ਰਟਨ ਮਾਤਰ ਨਾਲ ਹੀ ਸਿੱਧੀ ਪ੍ਰਾਪਤ ਹੋਣੀ ਮੰਨੀ ਗਈ ਹੈ; ਪ੍ਰੰਤੂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਸ਼ੋਭਤ

ਮੰਗਲ, ਭਾਵ-ਪੂਰਤ ਹੈ ਅਤੇ ਇਸ ਦੇ ਅੰਤ, ਵਿਧੀ ਵਜੋਂ 'ਗੁਰ ਪ੍ਰਸਾਦਿ' ਵੀ ਸੁਭਾਇਮਾਨ ਹੈ। ਸੋ, ਇਹ ਰਚਨਾ ਵਿਦਵਾਨਾਂ ਵੱਲੋਂ, ਵਧੇਰੇ ਕਰ ਕੇ, **ਮੰਗਲਾਚਰਣ** ਮੰਨੀ ਗਈ ਹੈ। **ਜਪੁ** ਅਥਵਾ **ਪਾਵਨ ਬੀੜ** ਦੇ ਆਦਿ (ਮੂਲ) ਵਿੱਚ ਦਰਜ ਹੋਣ ਕਰਕੇ ਇਸ ਨੂੰ ਮੂਲ-ਮੰਤਰ ਵੀ ਮੰਨ ਲਿਆ ਜਾਂਦਾ ਹੈ। ਪਰ, ਵੇਦਾਂ ਵਿਚ ਆਏ ਜੰਤਰਾਂ, ਤੰਤਰਾਂ ਤੇ ਮੰਤਰਾਂ ਨਾਲ ਇਸ ਦਾ ਕੋਈ ਸੰਬੰਧ ਨਹੀਂ।

**ਮੰਗਲਾਚਰਣ ਦਾ ਅਸਥਾਨ** :-'ਇਸ ਨੂੰ ਮੰਗਲਾਚਰਣ ਮੰਨੋ ਜਾਂ ਮੂਲ-ਮੰਤਰ, 'ਬਾਣੀ' ਵਿੱਚ ਇਸ ਦਾ ਅਸਥਾਨ, ਹਰ ਹਾਲਤ ਵਿੱਚ, ਸਭ ਤੋਂ ਉੱਪਰ, ਮੁੱਢ ਵਿੱਚ ਹੋਵੇਗਾ। ਇਹ ਸੱਚ, ਇਸਨੂੰ 'ਜਪੁ' ਦੇ ਐਨ ਉੱਪਰ, ਪਹਿਲਾਂ ਅੰਕਿਤ ਕਰਕੇ, ਸੁਝਾਅ ਦਿੱਤਾ ਗਿਆ ਹੈ। ਸਤਿਗੁਰੂ ਜੀ ਦੇ ਇਸ ਆਸ਼ੇ ਦੀ ਵਜ਼ਾਰਤ ਕਰਦੇ ਹੋਏ, ਭਾਈ ਮਨੀ ਸਿੰਘ ਜੀ, **'ਗਿਆਨ ਰਤਨਾਵਲੀ'** ਦੇ ਆਰੰਭ ਵਿੱਚ, ਮੰਗਲ ਉਪ੍ਰੰਤ; ਲਿਖਦੇ ਹਨ :-
**'ਨਾਮ ਸਭ ਦੇਵਾਂ ਦਾ ਦੇਵ ਹੈ, ਕੋਈ ਦੇਵੀ ਨੂੰ ਮਨਾਉਂਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ; ਗੁਰੂ ਕੇ ਸਿੱਖ ਸਤਿਨਾਮ ਨੂੰ ਆਰਾਧਦੇ ਹਨ, ਜਿਸ ਕਰ ਸਭ ਵਿਘਨ ਨਾਸ਼ ਹੋਂਦੇ ਹਨ; ਤਾਂ ਤੇ ਸਤਿਨਾਮ ਕਾ ਮੰਗਲਾਚਾਰ ਆਦਿ ਰੱਖਿਆ ਗਿਆ ਹੈ।'**

ਮੰਗਲਾਚਰਣ ਅਥਵਾ ਮੂਲ-ਮੰਤਰ ਦੇ ਉੱਚ ਤੇ ਆਦਿ ਅਸਥਾਨ ਬਾਰੇ ਏਨੀ ਸਪੱਸ਼ਟ ਸੋਧ ਹੋਣ ਦੇ ਬਾਵਜੂਦ, ਅਜੋਕੀਆਂ ਛਪਦੀਆਂ ਪਾਵਨ ਬੀੜਾਂ, ਪੋਥੀਆਂ ਅਤੇ ਗੁਟਕਿਆਂ ਵਿੱਚ; ਗੁਰਬਾਣੀ ਲਿਖਣ ਦੀ ਸਪੱਸ਼ਟ **ਸ਼ੈਲੀ ਤੇ ਸੋਧ ਪ੍ਰਾਪਤ ਹੋਣ ਦੇ ਬਾਵਜੂਦ**, ਮੰਗਲਾਂ ਨੂੰ ਅੰਕਿਤ ਕਰਨ ਦਾ ਕੋਈ ਠੁਕ ਨਹੀਂ। ਇਹਨਾਂ ਨੂੰ ਕਦੀ ਰਾਗਾਂ ਦੇ ਸਿਰਲੇਖਾਂ ਨਾਲੋਂ ਉੱਪਰ, ਕਦੀ ਹੇਠਾਂ ਅਤੇ ਕਦੀ ਗੁਰ-ਆਸ਼ੇ ਵਿਰੁੱਧ, ਕਿਸੇ ਹੋਰ ਨਵੀਂ ਤਰਤੀਬ ਵਿੱਚ ਅੰਕਿਤ ਕੀਤਾ ਜਾ ਰਿਹਾ ਹੈ; ਜਿਵੇਂ :-ਸ੍ਰੀ ਸੁਖਮਨੀ ਸਾਹਿਬ ਦੇ ਆਰੰਭਕ ਮੰਗਲ ਨੂੰ ਨ ਤਾਂ 'ਆਦਿ ਵਿੱਚ ਲਿਖਿਆ ਜਾਂਦਾ ਹੈ, ਨ ਬਾਣੀ ਦੇ ਸਿਰਲੇਖ ਦੇ ਹੇਠਾਂ'; ਸਗੋਂ, **'ਸਲੋਕ ਦੇ ਸਿਰਲੇਖ ਤੋਂ** ਹੇਠਾਂ ਅੰਕਿਤ ਕੀਤਾ ਜਾ ਰਿਹਾ ਹੈ; ਜਿਵੇਂ :-

'ਗਉੜੀ ਸੁਖਮਨੀ ਮਹਲਾ 5 ਸਲੋਕ ੧ੳ ਸਤਿਗੁਰ ਪ੍ਰਸਾਦਿ ॥'

(ਹੈਰਾਨੀ ਹੈ ਕਿ ਅਸੀਂ ਪ੍ਰਤੱਖ ਵੇਖਦੇ ਹੋਏ ਵੀ **ਸਹੀ ਤਰਤੀਬ** ਨੂੰ ਸਵੀਕਾਰ ਨਹੀਂ ਕਰਦੇ।) ਸੰਸਾਰ ਪ੍ਰਸਿੱਧ ਨੇਮ ਹੈ ਕਿ ਸਿਰਲੇਖ ਦੇ ਬਾਅਦ, ਆਵੱਸ਼ ਉਹੀ ਰਚਨਾ ਆਵੇਗੀ, ਜਿਸ ਦਾ **ਉਹ ਸਿਰਲੇਖ** ਹੈ। ਸ੍ਰੀ ਕਰਤਾਰ ਸਾਹਿਬ ਵਾਲੀ ਆਦਿ ਬੀੜ ਵਿੱਚ ਸਿਰਲੇਖ ਤੇ ਮੰਗਲਾਚਰਣ ਲਿਖਣ ਦੀ ਆਪਣੀ ਵਿਸ਼ੇਸ਼ **ਤਰਤੀਬ ਤੇ ਵਿਧੀ** ਹੈ। ਉੱਥੇ 'ਜਪੁ' ਸਾਹਿਬ ਦੇ ਉੱਪਰ, ਆਦਿ ਵਿੱਚ ਅੰਕਿਤ ਮੰਗਲ ਤੋਂ ਬਿਨਾਂ, ਬਾਕੀ ਸਾਰੇ ਮੰਗਲ ਪੰਨੇ ਦੇ ਸੱਜੇ ਪਾਸੇ, ਪਰ, ਪਹਿਲਾਂ ਦਰਜ ਹਨ ਅਤੇ ਰਾਗਾਂ ਦੇ ਸਿਰਲੇਖ ਹੇਠਾਂ ਖੱਬੇ ਪਾਸੇ, ਜਾਂ ਬਾਅਦ ਵਿੱਚ। ਇਸ ਦੇ ਸਵਿਸਥਾਰ **ਸਬੂਤ** ਲਈ ਪੁਸਤਕ **ਗੁਰਬਾਣੀ ਸੰਪਾਦਨ ਨਿਰਣੈ'** ਜਾਂ 'ਵਿਸ਼ੇਸ਼ ਗੁਰਮਤਿ ਲੇਖ' ਵਾਚੀ ਜਾ ਸਕਦੀ ਹੈ। ਇਸ ਪਹਿਲੀ ਪੁਸਤਕਾਂ ਵਿੱਚ, ਜਿੱਥੇ, ਸ੍ਰੀ ਕਰਤਾਰਪੁਰੀ ਬੀੜ ਮੁਤਾਬਿਕ ਪ੍ਰਾਚੀਨ **ਹੱਥ-ਲਿਖਤੀ ਬੀੜਾਂ ਦੇ ਹਵਾਲੇ**

ਦਿੱਤੇ ਗਏ ਹਨ, ਓਥੇ, 'ਭਾਈ ਹਰਿਦਾਸ, ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ' ਪਾਵਨ ਬੀੜ ਦੀਆਂ ਲਿਖਤਾਂ ਦੇ ਫੋਟੋ ਬਲਾਕ ਵੀ ਸੁਲੱਭ ਹਨ। ਇਸ ਬੀੜ ਵਿੱਚ, ਸਾਰੇ ਮੰਗਲ ਸਪੱਸ਼ਟ ਸਿਰਲੇਖਾਂ ਨਾਲੋਂ ਪਹਿਲਾਂ ਜਾਂ ਉੱਪਰ ਦਰਜ ਹਨ। ਇਸ ਇਤਿਹਾਸਿਕ ਬੀੜ ਦੇ ਅੰਤ ਵਿੱਚ ਪ੍ਰਾਪਤ ਇਹ ਲਿਖਤ ਇਸਦੀ ਪ੍ਰਮਾਣੀਕਤਾ ਦਾ ਪੱਕਾ ਸਬੂਤ ਹੈ :

'ਗ੍ਰੰਥ ਸੰਪੂਰਨ ਹੋਆ, ਲਿਖਿਆ ਹਰਿਦਾਸ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਲਿਖਾਰੀ ਲਿਖਿਆ। ਭੁਲ ਚੁਕ ਸੋ ਸੋਧਨਾ। 'ਗੁਲਾਮ, ਪਤਤਿ, ਅਘ ਪਤਤਿ, ਮਹਾਂ ਪਤਤਿ, ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।

ਮੰਗਲਾਚਰਣ ਅਥਵਾ ਮੂਲ-ਮੰਤਰ ਨੂੰ ਪ੍ਰਾਪਤ ਪਹਿਲ ਦਾ ਅਸਥਾਨ ਵਾਲੀ ਤਰਤੀਬ, ਸ਼੍ਰੋ: ਗੁ: ਪ੍ਰੰ: ਕਮੇਟੀ ਵੱਲੋਂ 1951-52 ਤੋਂ ਲੈ ਕੇ ਬਾਰਾਂ ਕੁ ਸਾਲ ਛਪਦੀ ਰਹੀ ਹੈ; ਪ੍ਰੰਤੂ, ਫੇਰ ਸੰਨ 1964 ਨੂੰ ਸੰਤ ਫਤਹਿ ਸਿੰਘ ਜੀ ਦੇ ਅਹਿਦ ਵਿੱਚ ਨਵਾਂ ਮਤਾ ਪਾਸ ਕਰਕੇ, ਨ ਕੇਵਲ ਇਸ ਪਰਮ ਸ਼ੁੱਧ ਤਰਤੀਬ ਨੂੰ ਹੀ ਬਦਲ ਦਿੱਤਾ ਗਿਆ; ਸਗੋਂ, 'ੴ' ਦਾ ਮੰਗਲ, ਜੋ ਸ੍ਰੀ ਕਰਤਾਰਪੁਰੀ ਆਦਿ ਬੀੜ ਵਿੱਚ, 'ਪੜਿ ਪੁਸਤਕ ਸੰਧਿਆ ਬਾਦੰ'। (ਸਲੋਕ ਸਹਸਕਿਰਤੀ) ਦੇ ਬਾਅਦ ਉੱਪਰ ਦਰਮਿਆਨ ਵਿੱਚ ਅੰਕਿਤ ਹੈ, ਉਸ ਨੂੰ ਵੀ ਬੀੜ ਵਿੱਚੋਂ ਕੱਢ ਦਿੱਤਾ। ਹਾਲਾਂ ਕਿ, ਸੰਨ 1964 ਵਾਲਾ ਮਤੇ ਦਾ (ਅ) ਅੰਕ ਨਵੀਂ ਬੀੜ ਨੂੰ ਸ੍ਰੀ ਕਰਤਾਰਪੁਰੀ ਬੀੜ ਦੇ ਐਨ ਮੁਤਾਬਿਕ ਹੂ ਬਹੂ ਛਾਪਣਾ ਪ੍ਰਵਾਨ ਕਰਦਾ ਹੈ। (ਵੇਖੋ ਪੁਸਤਕ : 'ਗੁਰਬਾਣੀ ਸੰਪਾਦਨ ਨਿਰਣੈ')



ਮੰਗਲਾਚਰਣ ਦਾ ਆਪਣਾ ਸੁਤੰਤਰ ਅਸਥਾਨ ਹੈ, ਅਤੇ ਇਹ ਲੇਖਕ ਦੇ 'ਇਸ਼ਟ' ਦਾ ਬੋਧ ਦਿੰਦਾ ਹੈ '-

'ਇਕਾ ਬਾਣੀ ਇਕੁ ਗੁਰੁ ਇਕੋ ਸ਼ਬਦੁ ਵੀਚਾਰਿ' (ਮ. 3)

ਦੇ ਅਮੁੱਲ ਗੁਰ-ਸਿਧਾਂਤ ਦੇ ਵਿਪ੍ਰੀਤ, ਕੁੱਝ ਸਮੇਂ ਤੋਂ ਪੰਥ-ਪ੍ਰਵਾਨਤ ਨੇਮਾਂ ਤੇ ਰਹੁ-ਰੀਤਾਂ ਦਾ ਉਲੰਘਣ ਕਰਨ ਦੀ ਰੁਚੀ ਵਿੱਚ ਵਾਧਾ ਹੋ ਰਿਹਾ ਹੈ। ਪਹਿਲੇ ਮੰਗਲਾਚਾਰ ਅਥਵਾ ਮੂਲ-ਮੰਤ੍ਰ ਨਾਲ 'ਜਪੁ' ਤੇ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ ਸਲੋਕ ਜੋੜ ਕੇ ਸਾਰੀ ਇਬਾਰਤ ਨੂੰ ਮੂਲ ਮੰਤ੍ਰ ਮੰਨਿਆ ਜਾਣ ਲੱਗਾ ਹੈ। ਚੇਤੇ ਰਹੇ ਕਿ 'ਜਪੁ' ਜੋ ਮੂਲ ਮੰਤ੍ਰ ਨੂੰ ਜਪਣ ਦਾ ਆਦੇਸ਼ ਦਿੰਦਾ ਹੈ ਤਾਂ ਫੇਰ, ਹੋਰ ਬਾਣੀਆਂ ਵਾਂਗ ਇਸ ਬਾਣੀ ਦਾ ਸਿਰਲੇਖ ਕਿਥੇ ਹੋਇਆ ? ਦੂਜੇ, ਇਹ ਸੰਪੂਰਨ ਮੰਗਲ ਬਾਣੀ ਵਿਚ 32 ਵੇਰ ਹੋਰ ਆਉਂਦਾ ਹੈ, ਜਿਥੇ ਇਹ 'ਗੁਰ ਪ੍ਰਸਾਦਿ' ਉਤੇ ਹੀ ਸੰਪੂਰਨ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ ਵੀ 'ਜਪੁ' ਬਾਣੀ ਦਾ ਨਾਮ ਹੈ ਜੋ ਸ੍ਰੀ ਕਰਤਾਰਪੁਰ ਵਿਖੇ ਅੰਮ੍ਰਿਤ ਵੇਲੇ ਉਚਾਰੀ ਜਾਂਦੀ ਸੀ। ਆਪ ਜੀ ਲਿਖਦੇ ਹਨ :
ਸੋ ਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ (ਜਪੁ) ਉਚਾਰਾ॥ (ਪੌ. 38, ਵਾਰ 1)
ਰਹਿਤਨਾਮਿਆਂ ਵਿਚ ਵੀ 'ਜਪੁ' ਦਾ ਨਿਤਨੇਮ ਵਜੋਂ ਪਾਠ ਕਰਨ ਦੀ ਤਾਕੀਦ ਹੈ ਅਤੇ

ਇਹ ਅੰਮ੍ਰਿਤ ਛਕਾਉਣ ਸਮੇਂ ਪੜ੍ਹਨ ਵਾਲੀਆਂ ਬਾਣੀਆਂ ਵਿੱਚ ਵੀ ਸ਼ਾਮਿਲ ਹੈ। ਇਸ ਵਿੱਚ 38 ਪਉੜੀਆਂ ਹਨ ਅਤੇ ਆਦਿ-ਅੰਤ ਇੱਕ ਇੱਕ ਸਲੋਕ। ਨਿੱਤਨੇਮ ਦੀਆਂ, ਸਰਬ-ਸੰਮਤ ਪੰਥਕ ਫੈਸਲੇ ਅਨੁਸਾਰ, ਕੁੱਲ ਪੰਜ ਬਾਣੀਆਂ ਹਨ। ਹਾਂ; ਕੋਈ ਨਿੱਤਨੇਮ ਦੀਆਂ ਬਾਣੀਆਂ ਨਾਲ ਹੋਰ ਬਾਣੀਆਂ ਤਾਂ ਬੇਸ਼ੱਕ ਪੜ੍ਹ ਲਵੇ, ਪਰ ਪੰਥਕ ਮਰਯਾਦਾ ਨੂੰ ਨਿਜ ਮਤਿ ਅਨੁਸਾਰ ਬਦਲਣ ਦਾ ਹੱਠ ਨਾ ਕਰੇ।

**ਸ੍ਰੀ 'ਜਪੁ' ਬਾਣੀ ਦੇ ਟੀਕੇ ਅਤੇ ਅਨੁਵਾਦ** :-ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਸ਼ਾਹਕਾਰ ਬਾਣੀ ਦੀ ਮਹਾਨਤਾ ਤੇ ਮਕਬੂਲੀਅਤ, ਉਨ੍ਹਾਂ ਟੀਕਿਆਂ ਅਤੇ ਅਨੁਵਾਦਾਂ ਤੋਂ ਭਲੀ ਭਾਂਤ ਜਾਣੀ ਜਾ ਸਕਦੀ ਹੈ, ਜੋ ਸਮੇਂ ਸਮੇਂ ਸੰਸਾਰ ਦੇ ਪ੍ਰਸਿੱਧ ਵੀਚਾਰਵਾਨਾਂ ਵੱਲੋਂ ਕੀਤੇ ਗਏ। ਇਹ ਗਿਣਤੀ ਤੇ ਜੋੜ 'ਗੁਰਮਤਿ ਪ੍ਰਕਾਸ਼' (ਸਤੰਬਰ, 1969) ਦੇ ਪੰਨਾ 226 ਤੋਂ 230 ਉੱਤੇ ਇਉਂ ਅੰਕਿਤ ਹੈ।

(ੳ) ਪੰਜਾਬੀ ਵਿੱਚ 43
(ਅ) ਉਰਦੂ ਫ਼ਾਰਸੀ 11
(ੲ) ਹਿੰਦੀ ਸੰਸਕ੍ਰਿਤ 5 (ਸ) ਮਰਾਠੀ-1 (ਹ) ਬੰਗਾਲੀ-1 (ਕ) ਸਿੰਧੀ-1
(ਖ) ਅੰਗ੍ਰੇਜ਼ੀ-13 ਜੋੜ 75

ਨੋਟ :—ਸੰਬੰਧਤ ਪਰਚੇ ਤੋਂ ਇਹ ਵੇਰਵਾ ਪ੍ਰਾਪਤ ਕੀਤਾ ਜਾ ਸਕਦਾ ਹੈ। ਵਾਸਤਵ ਵਿੱਚ, ਇਹ ਗਿਣਤੀ 100 ਤੋਂ ਵੱਧ ਹੈ।

## ਜਪੁ ਜੀ ਦੀ ਰਚਨਾ ਕਦ ਤੇ ਕਿੱਥੇ ਹੋਈ ?



ਜਪੁ ਜੀ ਦੇ ਰਚਨਾ-ਕਾਲ ਤੇ ਰਚਨਾ-ਅਸਥਾਨ ਬਾਰੇ ਵੱਖ ਵੱਖ ਵਿਦਵਾਨਾਂ ਦੀਆਂ, ਵੱਖ ਵੱਖ ਰਾਵਾਂ ਹਨ; ਜਿਵੇਂ :—(ੳ) ਪੁਰਾਤਨ ਜਨਮ ਸਾਖੀ ਦਾ ਲਿਖਾਰੀ, ਸਾਖੀ ਨੰ: 10 ਵਿੱਚ ਦੱਸਦਾ ਹੈ ਕਿ ਇਸ ਦੀ ਰਚਨਾ ਪ੍ਰਮਾਤਮਾ ਦੀ ਹਜ਼ੂਰੀ ਵਿੱਚ ਹੋਈ। ਵੇਈਂ ਨਦੀ ਵਾਲੀ ਸਾਖੀ ਸੰਮਤ 1564 ਵਿੱਚ ਸੁਲਤਾਨਪੁਰ ਵਾਪਰੀ। ਸਾਖੀਕਾਰ ਲਿਖਦਾ ਹੈ ਕਿ 'ਪ੍ਰਮੇਸ਼ਰ ਦੇ ਸੇਵਕ, ਵੇਈਂ ਨਦੀ ਵਿੱਚ ਇਸ਼ਨਾਨ ਕਰ ਰਹੇ ਸਤਿਗੁਰੂ ਨਾਨਕ ਦੇਵ ਜੀ ਨੂੰ ਪ੍ਰਮੇਸ਼ਰ ਦੇ ਦਰਬਾਰ ਲੈ ਗਏ। ਤਬ ਅਵਾਜੁ ਹੋਆ: ਨਾਨਕ! ਮੇਰਾ ਹੁਕਮ ਤੇਰੀ ਨਦਰੀ ਆਇਆ ਹੈ। ਤੂ ਮੇਰੇ ਹੁਕਮੁ ਦੀ ਸਿਫਤਿ ਕਰੁ'। ਤਬ ਬਾਬਾ ਬੋਲਿਆ, ਧੁਨਿ ਉਠੀ : ਰਾਗ ਆਸਾ ਜਪੁ ਮ: ੧ ॥ ਸਲੋਕ ॥ 'ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥ ਜਪੁ ਸੰਪੂਰਣ ਕੀਤਾ।'

(ਅ) ਡਾਕਟਰ ਮੋਹਨ ਸਿੰਘ ਨੇ ਆਪਣੀ ਪੁਸਤਕ-'ਪੰਜਾਬੀ ਭਾਖਾ ਤੇ ਛੰਦਾ-ਬੰਦੀ' ਵਿੱਚ, ਇੱਕ ਹੱਥ-ਲਿਖੀ ਦਾ ਹਵਾਲਾ ਦਿੱਤਾ ਹੈ, ਇਹ ਪੱਛਮੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ; ਕਿ ਜਦ ਗੁਰੂ ਜੀ ਉਦਾਸੀਆਂ ਉਪ੍ਰੰਤ ਕਰਤਾਰਪੁਰ ਟਿਕੇ ਹੋਏ ਸਨ, ਤਾਂ ਉਨ੍ਹਾਂ ਨੂੰ 'ਦਰਗਾਹ ਪਰਮੇਸ਼ਰ ਕੀ ਬੁਲਾਇਆ।' ਵਾਪਸ ਆ ਕੇ ਆਪਣੇ ਸਿੱਖ 'ਅੰਗਦ' ਨੂੰ ਆਖਣ ਲੱਗੇ : 'ਪੁਰਖਾ! ਪਾਰਬ੍ਰਹਮ ਦਾ ਹੁਕਮ ਹੈ ਕਿ ਸਿਫਤਿ

ਮੇਰੀ ਕਰਣੀ ।' ਗੁਰੂ ਨਾਨਕ ਦੇਵ ਜੀ ਨੇ ਆਪਣਾ ਖ਼ਜ਼ਾਨਾ **ਅੰਗਦ** ਸਿਖ ਕੇ ਹਵਾਲੇ ਕੀਤਾ । ਕਹਿਓਸੁ-'ਪੁਰਖਾ ! ਹੁਣ ਤੂ ਜਪੁ ਰੱਚ । ਤਬ ਗੁਰੂ ਬਾਬੇ ਨਾਨਕ ਕੇ ਹਦੂਰਿ, ਗੁਰੂ ਅੰਗਦ, ਬਾਬੇ ਦੀ ਬਾਣੀ ਦਾ ਜੜ ਬੰਧਿਆ । ਜਪੁ ਕਾ । **ਅਠੱਤੀਸ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ ਕਰਿ ਕੱਢੀ ਹੈ ।'**

ਇਸ ਲਿਖਤ ਅਨੁਸਾਰ 'ਜਪੁ ਜੀ' ਸ੍ਰੀ ਗੁਰੂ ਨਾਨਕ ਦੇਵੀ ਜੀ ਦੀ ਪਹਿਲੀ ਬਾਣੀ ਨਹੀਂ ਹੈ; ਸਗੋਂ ਉਹਨਾਂ ਦੀ ਸਾਰੀ ਬਾਣੀ ਦਾ ਤੱਤ ਹੈ । ਦੂਜਾ, ਉਸ ਸਮੇਂ ਭਾਈ ਲਹਿਣਾ ਜੀ ਨੂੰ **'ਅੰਗਦ'** ਨਾਮ ਦੀ ਬਖਸ਼ਿਸ਼ ਹੋ ਚੁੱਕੀ ਸੀ । ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਅਤੇ ਇੱਕ ਹੋਰ ਹੱਥ-ਲਿਖਤ ਦੇ ਆਧਾਰ ਉੱਤੇ, ਡਾਕਟਰ ਸਾਹਿਬ ਇਹ ਨਤੀਜਾ ਕੱਢਦੇ ਹਨ ਕਿ **'ਜਪੁ ਜੀ', ਸੋ ਦਰੁ, ਗੋਸ਼ਿਟ ਤੇ ਆਰਤੀ** ਬਾਣੀ ਦਾ ਉਚਾਰਨ ਕਰਤਾਰਪੁਰ ਹੋਇਆ, ਜਿੱਥੇ ਬਾਣੀ ਰੂਪ ਗੰਗਾ ਨੂੰ ਧਾਰਨ ਕਰਨ ਵਾਲੇ 'ਅੰਗਦ ਜੀ' ਮੌਜੂਦ ਸਨ ।

(ੲ) ਏਸੇ ਤਰ੍ਹਾਂ, ਕਈ ਇੱਕ ਇਸ ਬਾਣੀ ਨੂੰ, ਕਿਸੇ ਜਗਿਆਸੂ ਦੇ ਉੱਤਰ ਦੱਸਦੇ ਹਨ ਅਤੇ (ਗੁਰੂ) ਅੰਗਦ ਅਥਵਾ ਸੰਗਤਾਂ ਨੂੰ ਕੀਤਾ ਉਪਦੇਸ਼ । ਪ੍ਰੰਤੂ, ਪ੍ਰੋ: ਸਾਹਿਬ ਸਿੰਘ ਜੀ, ਇਸ ਬਾਣੀ ਦੀ ਡੂੰਘਾਈ ਤੇ **'ਸਚਿਆਰੇ'** ਬਣਨ ਦੇ ਮਨੋਰਥ ਨੂੰ ਵੀਚਾਰ ਕੇ, ਇਸ ਸਿੱਟੇ ਉੱਤੇ ਪੁੱਜਦੇ ਹਨ ਕਿ 'ਜਪੁ' ਜੀ ਗੁਰੂ ਜੀ ਦੀ ਵੱਡੀ ਇਕਾਂਤ ਅਤੇ ਪਰਮ ਵੀਚਾਰ 'ਚੋਂ ਉਪਜੀ ਅਥਵਾ **'ਆਈ'** ਇੱਕ ਅਦੁੱਤੀ ਸਰਬ-ਕਾਲੀ ਤੇ ਸਰਬ-ਦੇਸ਼ੀ ਅੰਮ੍ਰਿਤ ਬਾਣੀ ਹੈ ਜੋ ਸਦਾ ਸਦਾ ਸਰਬੱਤ ਲਈ ਕਲਿਆਣ-ਮਈ ਹੈ । ਸੋ, ਕਰਤਾਰਪੁਰ ਵਿਖੇ ਰਚਨਾ ਹੋਣ ਵਾਲੀ ਗੱਲ ਵਧੇਰੇ ਵਜ਼ਨੀ ਹੈ ।



ਨੋਟ :—'ਜਪੁ' ਜੀ ਦੇ ਰਚਨਾ ਕਾਲ ਤੇ ਰਚੇ ਜਾਣ ਦੇ ਅਸਥਾਨ ਦੀ ਜਾਣਕਾਰੀ ਇਤਨੀ ਜ਼ਰੂਰੀ ਨਹੀਂ; ਜਿੰਨਾਂ ਇਸ ਵਿਚਲਾ ਪਰਮ ਗਿਆਨ ਤੇ ਜੀਵਨ ਫ਼ਿਲਾਸਫ਼ੀ (ਵੀਚਾਰਧਾਰਾ) ਜਾਣਕੇ ਤੇ ਕਮਾ ਕੇ 'ਸਚਿਆਰ' ਬਣਨਾ ।

**'ਜਪੁਜੀ' ਦਾ ਮੂਲ ਸਿਧਾਂਤ ਤੇ ਉਪਦੇਸ਼ :** ਜਪੁ ਸਾਹਿਬ ਦੀ ਬਾਣੀ ਨੂੰ, ਨਾ ਕੇਵਲ ਪ੍ਰਿਥਮ ਤੇ ਮੁੱਖ ਅਸਥਾਨ ਹੀ ਪ੍ਰਾਪਤ ਹੈ; ਸਗੋਂ, ਸਤਿਗੁਰਾਂ ਨੇ ਕਿਸੇ ਡੂੰਘੀ ਸੋਚ ਤੇ ਵਿਉਂਤ ਅਧੀਨ ਇਸ ਨੂੰ **ਰਾਗ-ਮੁਕਤ** ਵੀ ਰੱਖਿਆ ਹੈ । ਇਹ ਰਚਨਾ ਡੂੰਘੀ ਵੀਚਾਰ ਦੀ ਮੁਥਾਜ ਹੈ ਅਤੇ ਇਹ ਸੰਕੇਤ ਗੁਰਾਂ ਨੇ, 'ਅੰਮ੍ਰਿਤ ਵੇਲਾ, ਸਚੁ ਨਾਉ ਵਡਿਆਈ ਵੀਚਾਰ' ਕਹਿ ਕੇ ਪ੍ਰਦਾਨ ਕਰ ਦਿੱਤਾ ਹੈ । ਚੇਤੇ ਰਹੇ, ਜਿੱਥੇ 'ਬਾਣੀ' ਦੀ ਵੀਚਾਰ ਬੂਝ ਤੇ ਕਮਾਈ ਮਨੁੱਖ ਨੂੰ ਗੁਰਮੁਖ ਬਣਾਉਂਦੀ ਹੈ, ਓਥੇ ਇਸ ਦੇ ਅੰਤ੍ਰੀਵ ਭਾਵਾਂ ਦੀ ਵੀਚਾਰ ਵੀ ਕੋਈ 'ਵਿਰਲਾ **ਗੁਰਮੁਖ**' ਹੀ ਕਰਦਾ ਹੈ । ਇਹ ਦੋਵੇਂ ਹਕੀਕਤਾਂ ਓਤ ਪੋਤ ਹਨ । ਆਦਿ ਗੁਰਦੇਵ ਦਾ ਅੰਮ੍ਰਿਤ ਕਥਨ ਹੈ ।

'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ।' (ਮਹਲਾ ੧, ਪੰ: 935) 'ਜਪੁ ਸਾਹਿਬ' ਦੀ ਲਿਖਤ, ਸੂਤ੍ਰ-ਬੱਧ ਹੈ । ਘੱਟ ਤੋਂ ਘੱਟ ਸ਼ਬਦਾਂ ਵਿੱਚ ਡੂੰਘੀ ਤੋਂ ਡੂੰਘੀ ਵੀਚਾਰ ਨੂੰ ਪ੍ਰਗਟ ਕਰਨ ਦਾ ਇਹ ਇੱਕ ਸਫਲ ਜਤਨ ਹੈ । ਨ ਕੇਵਲ 'ਜਪੁ' ਜੀ ਦੀ ਹਰ ਪਉੜੀ ਹੀ ਆਪਣੇ ਵਿੱਚ ਕੋਈ ਨ ਕੋਈ ਪੂਰਨ ਤੇ ਸੱਚਾ ਸੁੱਚਾ ਵੀਚਾਰ ਰੱਖਦੀ ਹੈ;

ਸਗੋਂ, ਕਈ ਵੇਰ, ਇੱਕੋ ਪਉੜੀ ਵਿੱਚ ਹੀ ਦੋ ਦੋ, ਤਿੰਨ ਤਿੰਨ ਵੀਚਾਰ-ਧਾਰਾਵਾਂ ਨੂੰ ਰੂਪਮਾਨ ਕਰਨ ਦਾ ਕਮਾਲ ਕੀਤਾ ਗਿਆ ਹੈ; ਜਿਵੇਂ : 16ਵੀਂ ਤੇ 21ਵੀਂ ਪਉੜੀ ਵਿੱਚ ।

ਸ੍ਰੀ ਗੁਰੂ ਨਾਨਕ ਦੇਵ ਜੀ ਬੁਨਿਆਦੀ ਤੌਰ ਉਤੇ, ਇੱਕ ਰਹੱਸਵਾਦੀ ਸ਼ਾਇਰ ਸਨ। ਪ੍ਰਭੂ ਸ਼ਾਇਰ ਤੇ ਖ਼ਸਮ ਦਾ ਨਿੱਕਾ ਜਿਹਾ ਢਾਡੀ ਹੋਣ ਲਈ ਉਨ੍ਹਾਂ ਦਾ ਤਰਲਾ ਹੈ । ਕੇਵਲ ਸ਼ਾਸਤ੍ਰਥ ਉਨ੍ਹਾਂ ਦਾ ਪ੍ਰਯੋਜਨ ਤੇ ਵਿਸ਼ਾ ਨਹੀਂ । ਇਹ ਪਰਮ ਤੱਤ ਵੀ ਬਾਣੀ, ਗੁਰੂ ਜੀ ਦੀਆਂ ਆਤਮਕ ਡੂੰਘਾਈਆਂ ਵਿੱਚ ਆਮਦ ਉੱਤੇ ਪ੍ਰਗਟ ਹੋਈ ਹੈ, ਮਹਜ਼ ਕਿਸੇ ਖੰਡਨ ਮੰਡਨ ਲਈ ਹੀ ਨਹੀਂ । ਗੁਰੂ ਜੀ, ਜਿਵੇਂ ਨਿਰੰਕਾਰ ਦੀ ਇੱਕ ਇਕਾਈ, ਏਕਤ੍ਰਤਾ ਅਥਵਾ ਵਾਹਦਾਨੀਅਤ ਦੇ ਆਸ਼ਕ ਹਨ, ਉਸੇ ਤਰ੍ਹਾਂ ਸੱਚ, ਸੱਚੇ ਆਚਾਰ, ਇੱਕ 'ਨਾਮ ਧਰਮ' ਦੇ ਵੀ। ਅਸਲ ਵਿੱਚ ਗੁਰਬਾਣੀ ਵਿੱਚ ਵਰਤੇ ਪਦ—ਇਕੁ, ਓਅੰਕਾਰ, ਸਤਿ, ਸਚ ਨਾਮੁ, ਸ਼ਬਦੁ, ਅੰਮ੍ਰਿਤ, ਸਮਾਨ ਅਰਥਕ ਹਨ ।

ਸਤਿਗੁਰਾਂ ਦਾ ਪ੍ਰਯੋਜਨਾਂ ਦਾ ਪ੍ਰਯੋਜਨ, ਮਨੁੱਖ ਨੂੰ ਇਤਸ਼ਾਰ ਤੋਂ ਮੋੜ ਕੇ, ਇੱਕ ਓਅੰਕਾਰੀ ਸਤਿ ਨਾਲ ਜੋੜਨਾ, ਤੇ ਹਰ ਪੱਖੋਂ ਸੱਚ-ਆਚਾਰੀ (ਸਚਿਆਰ) ਬਣਾਉਣਾ ਹੈ। ਇਸ ਲਈ ਆਪ ਜਿੱਥੇ ਮੰਗਲ ਅਥਵਾ (ਮੂਲ-ਮੰਤਰ) ਵਿੱਚ ੧ਓ ਉਪ੍ਰੰਤ 'ਸਤਿ' ਪਦ ਦਾ ਪ੍ਰਯੋਗ ਕਰਦੇ ਹਨ, ਉੱਥੇ 'ਜਪੁ' ਦੇ ਪਹਿਲੇ ਸਲੋਕ ਵਿੱਚ ਹੀ 'ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ' ॥ ਵਿੱਚ ਵੀ । 'ਜਪੁਜੀ' ਦੀ ਪਹਿਲੀ ਪਉੜੀ ਵਿੱਚ ਹੀ 'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ' । ਦਾ ਪ੍ਰਸ਼ਨ ਉਠਾ ਕੇ ਅਗਲੀ ਤੁਕ ਵਿੱਚ ਆਪ ਹੀ ਉਸਦਾ ਹੱਲ ਵੀ, ਇਉਂ, ਦਰਸਾਉਂਦੇ ਹਨ : 'ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ' ॥ (ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿਚ ਤੁਰਣਾ, ਜੋ ਆਦਿ ਕਾਲ ਤੋਂ ਹਰ ਇਕ ਨਾਲ ਲਿਖਿਆ ਗਿਆ ਹੈ ।

ਜੀਵਨ ਤੌਰ ਦੇ ਦ ਹੀ ਮਾਰਗ ਹਨ-ਇੱਕ ਸਮਰਪਨ ਦਾ, ਰਜ਼ਾ ਦਾ, ਹੁਕਮੀ ਦੇ ਹੁਕਮ ਵਿੱਚ ਤੁਰਨ ਦਾ, 'ਜੋ ਤੁਧੁ ਭਾਵੈ ਸਾਈ ਭਲੀਕਾਰ' ਦਾ, ਅਤੇ ਇਸ ਦੇ ਵਿਪ੍ਰੀਤ ਦੂਜਾ, ਕੂੜ, ਮਾਇਆ ਅਥਵਾ ਹਉਮੈਂ ਦਾ । ਇੱਕ ਤੂੰ ਦਾ ਹੈ, ਦੂਜਾ ਮੈਂ ਦਾ । ਹਉਮੈਂ (ਕੂੜ) ਦੀ ਕੰਧ ਨੂੰ ਗੁਰਦੇਵ ਡਾਢੀ ਮਜ਼ਬੂਤ ਤੇ ਕਰਾਰੀ (ਪੱਕੀ) ਦੱਸਦੇ ਹਨ : ਧਨ ਪਿਰੁ ਕਾ ਇੱਕ ਹੀ ਸੰਗਿ ਵਾਸਾ, ਵਿੱਚ ਹਉਮੈਂ ਭੀਤ ਕਰਾਰੀ ।' (ਮ: 4, ਪੰ: 1263) ਤਥਾ-'ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸ ਮਾਹਿ ।' (ਮਹਲਾ ੧, ਆਸਾ ਦੀ ਵਾਰ) ਭਾਈ ਨੰਦ ਲਾਲ ਜੀ 'ਗੋਯਾ', ਵੀ ਗੁਰੂ ਜੀ ਵੱਲੋਂ ਪ੍ਰਾਪਤ ਰੌਸ਼ਨੀ ਵਿੱਚ ਇਸ ਹਕੀਕਤ ਨੂੰ ਇਉਂ ਸਮਝਿਆ ਹੈ : 'ਅਜ਼ ਖੁਦ ਨੁਮਾਈਏ ਤੋ, ਖੁਦਾ ਹਸਤ ਦੂਰ ਤਰ । ਬੀਨੀ ਦਰੂਨਿ ਖੇਸ਼,ਵ ਸ਼ਵੀ ਅਜ਼ ਖ਼ੁਦੀ ਖਲਾਸ' (ਭਾਵਾਰਥ-ਤੇਰੇ ਵਿਖਾਵੇ, ਤੇਰੀ ਖੁਦ-ਪਸੰਦੀ ਅਥਵਾ ਹਉਮੈ ਤੋਂ ਪ੍ਰਮਾਤਮਾ ਬਹੁਤ ਦੂਰ ਹੈ । ਤੂੰ ਆਪਣੇ ਅੰਦਰ ਝਾਤੀ ਮਾਰ ਅਤੇ ਹਉਮੈਂ ਤੋਂ ਪਾਕ ਸਾਫ਼ ਹੋ ਜਾ ।)

'ਜਪੁਜੀ' ਦੇ ਵਿਸ਼ਾ-ਵਸਤੂ ਬਾਰੇ ਡਾਕਟਰ ਦੀਵਾਨ ਸਿੰਘ ਜੀ ਦਾ ਨਿਰਣਾ ਡਾਢਾ ਹੱਕ-ਅਫਰੋਜ਼ ਹੈ; ਯਥਾਰਥ ਹੈ । ਆਪ ਜੀ ਲਿਖਦੇ ਹਨ : 'ਜਪੁਜੀ ਦਾ ਵਿਸ਼ਾ ਆਤਮਿਕ ਅਨੁਭਵ ਅਤੇ ਬ੍ਰਹਮ-ਗਿਆਨ ਦਾ ਇੱਕ ਉੱਚਾ ਤੇ ਅਦੁੱਤੀ ਨਮੂਨਾ ਹੈ ।...ਰਹੱਸਵਾਦੀ ਅਨੁਭਵ ਸੰਸਾਰ ਦਾ ਸਭ ਤੋਂ ਉੱਤਮ ਅਨੁਭਵ ਮੰਨਿਆ ਗਿਆ ਹੈ ।...ਜਿੱਥੇ ਗੁਰੂ ਨਾਨਕ ਸਾਹਿਬ ਇੱਕ ਮਹਾਨ ਅਨੁਭਵੀ ਪੁਰਸ਼ ਸਨ, ਉਥੇ ਇੱਕ ਮਹਾਨ ਵੀਚਾਰਵਾਨ ਵੀ ਸਨ । ਉਨ੍ਹਾਂ ਦੀ ਸਖ਼ਸ਼ੀਅਤ ਵਿੱਚ ਅਨੁਭਵ ਤੇ ਵਿਚਾਰ ਦਾ ਇੱਕ ਅਤਿ ਉੱਚਾ ਸੰਤੁਲਨ ਮਿਲਦਾ ਹੈ । ਇਸ ਲਈ, 'ਜਪੁਜੀ' ਨੂੰ ਰਹੱਸਵਾਦੀ ਅਤੇ ਵਿਚਾਰਾਤਮਕ, ਦੋਹਾਂ ਪੱਖਾਂ ਤੋਂ ਵਿਚਾਰਨਾ ਯੋਗ ਹੈ ।'

ਜਦੋਂ ਅਸੀਂ ਕਿਤੇ ਗੁਰਬਾਣੀ ਵਿੱਚ, ਬ-ਜ਼ਾਹਰ ਦਿੱਸਦੇ, ਪਰਸਪਰ ਵਿਰੋਧੀ (Paradoxical) ਵੀਚਾਰ ਵੇਖਦੇ ਹਾਂ ਤਾਂ ਭੁੱਲ ਜਾਂਦੇ ਹਾਂ ਕਿ ਗੁਰਬਾਣੀ, ਡੂੰਘੀ ਤੇ ਬਿਬੇਕ ਬੁੱਧ ਨਾਲ ਵੀਚਾਰਿਆਂ, ਇੱਕ ਸਾਰਤਾ ਸਰੂਪ ਹੈ । ਸਮਾਜ ਵਿੱਚ ਹਰ ਪੱਧਰ ਦੇ ਮਨੁੱਖ ਹੁੰਦੇ ਹਨ । ਕੋਈ ਉਪਦੇਸ਼ ਕਿਸੇ ਰੂਹਾਨੀ ਪਹੁੰਚ ਵਾਲੇ ਲਈ ਹੈ, ਅਤੇ ਕੋਈ ਕਿਸੇ ਪਹਿਲੇ ਪੜਾਅ ਵਾਲੇ ਜਗਿਆਸੂ ਲਈ । ਸੂਰਜ ਪ੍ਰਕਾਸ਼ ਵਿੱਚ ਪੰਜਵੇਂ ਗੁਰਦੇਵ ਇਹ ਨੁਕਤਾ ਇੱਕ ਵੈਦ ਦੇ ਵੱਖ ਵੱਖ ਰੋਗੀਆਂ ਨੂੰ, ਵੱਖ ਵੱਖ ਦਵਾਈ ਦੇਣ ਦੀ ਉਦਾਹਰਣ ਦੇ ਕੇ, ਸੰਗਤ ਦਾ ਸੰਸਾ ਨਵਿਰਤ ਕਰਦੇ ਹਨ ।

'ਜਪੁ ਸਾਹਿਬ' ਦੇ ਵਿਸ਼ੇ ਨੂੰ ਸੰਖੇਪ ਤੌਰ ਉੱਤੇ ਇਨ੍ਹਾਂ ਮੁੱਖ ਅੰਗਾਂ ਵਿੱਚ ਵੰਡਿਆ ਜਾ ਸਕਦਾ ਹੈ :



(1) ਪ੍ਰਮਾਤਮਾ ਦੇ ਸਰਗੁਣ ਤੇ ਨਿਰਗੁਣ ਸਰੂਪ ਦਾ ਅਦੁੱਤੀ ਤੇ ਸਰਬ-ਪੱਖੀ ਵਰਣਨ, ਜਿਸਨੂੰ ਸੰਪੂਰਨ ਮੰਗਲ (ਮੂਲ-ਮੰਤਰ) ਵਿੱਚ ਰੂਪਮਾਨ ਕੀਤਾ ਗਿਆ ਹੈ । (2) ਮਨੁੱਖੀ ਜੀਵਨ ਦਾ ਮਨੋਰਥ ਅਥਵਾ ਕਰਤੱਵ, ਕੂੜ (ਹਉਮੈਂ, ਮਾਇਆ) ਦੀ ਕੰਧ ਨੂੰ ਅੰਦਰੋਂ ਤੋੜਨਾ ਅਤੇ 'ਸਚਿਆਰੇ' ਬਣਨਾ ਹੈ । (3) ਮਨੁੱਖ ਨੇ 'ਕਰਤਾਪਨ' ਦਾ ਰਾਹ ਤਿਆਗ ਕੇ, 'ਜੋ ਤੁਧੁ ਭਾਵੈ ਸਾਈ ਭਲੀਕਾਰ' ਵਾਲਾ ਸਮਰਪਣ ਦਾ ਰਾਹ ਅਪਨਾਉਣਾ ਹੈ । (4) ਰਜ਼ਾ ਵਾਲੇ ਪ੍ਰਭੂ ਦੀ ਰਜ਼ਾ, ਹੁਕਮ ਵਿੱਚ ਤੁਰਨ ਲਈ, ਉਸ ਦੇ ਗੁਣ ਗਾਇਨ ਕਰਨਾ ਅਤੇ ਵਡਿਆਈਆਂ ਨੂੰ ਵੀਚਾਰਨਾ ਆਵੱਸ਼ਕ ਹੈ । ਗੁਣੀ ਪ੍ਰਭੂ ਵਿੱਚ ਸਮਾਉਣ ਲਈ ਜ਼ਰੂਰੀ ਹੈ ਕਿ ਉਸ ਦੇ ਗੁਣਾਂ ਦੀ ਸਿਫਤ ਸਲਾਹ ਕੀਤੀ ਜਾਵੇ । 'ਸਦਾ ਅਨੰਦਿ ਰਹਹਿ ਦਿਨ ਰਾਤੀ, ਗੁਣ ਕਹਿ, ਗੁਣੀ ਸਮਾਵਣਿਆ ।' (ਮ. 3 ਪੰ. 122) (5) ਨਾਮ ਨੂੰ ਸੁਣਨ ਤੇ ਮੰਨਣ ਦੀ ਕਲਾ ਜਾਣੇ ਬਿਨਾਂ 'ਪੰਚ' ਬਣਨਾ, ਤੇ 'ਦਰਗਾਹੇ ਪ੍ਰਵਾਨ ਥੀਵਣਾ, ਅਸੰਭਵ ਹੈ ।' (6) ਸ੍ਰਿਸ਼ਟੀ ਅਥਵਾ ਪ੍ਰਭੂ ਦੀ ਰਚਨਾ ਦੇ ਆਦਿ ਅੰਤ ਤੇ ਸ਼ੁਮਾਰ ਬਾਰੇ, ਕੁੱਝ ਵੀ ਕਹਿਣਾ, ਹਉਮੈਂ-ਭਰਪੂਰ ਢੀਠਤਾ ਤੁੱਲ ਹੈ । ਕਰਤਾਰ ਦੀਆਂ ਗੱਲਾਂ ਕਰਤਾਰ ਹੀ ਜਾਣਦਾ ਹੈ । 'ਕਰਤਾ', ਹਮੇਸ਼ਾ ਆਪਣੀ 'ਕਿਰਤ' ਨਾਲੋਂ ਵੱਡਾ ਹੁੰਦਾ ਹੈ । (7) ਨਿਰਗੁਣ ਪ੍ਰਭੂ ਦਾ ਨ ਕੋਈ ਚਿੰਨ੍ਹ ਹੈ ਅਤੇ ਨ ਰੂਪ ਰੇਖਾ । ਉਹ, ਗੁਣ-ਹੀਨ ਭੇਖਾਂ ਤੇ ਪਾਖੰਡ ਕਰਮ ਧਰਮ ਉੱਤੇ ਨਹੀਂ ਰੀਝਦਾ । (8) ਪੰਜ ਖੰਡ ਹਨ :

ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚ ਖੰਡ ਇਹ ਸੂਫ਼ੀਆਂ ਦੀਆਂ ਚੌਂਹ ਮੰਜ਼ਲਾਂ ਨਾਲੋਂ ਵਿਭਿੰਨ ਤੇ ਮੌਲਿਕ ਵੀਚਾਰ ਹੈ। ਇਹ ਖੰਡ ਇੱਕ ਦੂਜੇ ਨਾਲੋਂ ਕਤਅਨ ਵੱਖ ਵੱਖ ਨਹੀਂ; ਸਗੋਂ ਵਿਕਾਸ-ਸ਼ੀਲ ਹੁੰਦੇ ਹੋਏ ਇੱਕ ਦੂਜੇ ਵਿੱਚ ਪ੍ਰਵੇਸ਼ ਕਰਦੇ ਹਨ। (੭) ਮਨੁੱਖ ਦਾ ਪੁੱਗਣਾ ਅਥਵਾ ਪ੍ਰਭੂ-ਦਰ ਕਬੂਲ ਥੀਵਣਾ ਮਹਜ਼ ਇਸ ਦੇ ਉੱਦਮ, ਪੁਰਸ਼ਾਰਥ ਉੱਤੇ ਹੀ ਨਿਰਭਰ ਨਹੀਂ। ਇਸ ਦੀ ਮੁਸ਼ੱਕਤ (ਕਰੜੀ ਘਾਲ ਕਮਾਈ) ਵਿੱਚ ਰੱਬੀ-ਕਰਮ ਦੀ ਸ਼ਮੂਲੀਅਤ ਵੀ ਲਾਜ਼ਮੀ ਹੈ। ਹਾਂ, ਇਸ ਕਰਮ, ਮਿਹਰ ਤੇ ਪ੍ਰਸ਼ਾਦ ਦਾ ਮੀਂਹ ਉਸ ਉੱਤੇ ਹੀ ਵਰ੍ਹਦਾ ਹੈ, ਜੋ ਮੁਸ਼ੱਕਤ, ਉੱਦਮ ਤੇ ਪੁਰਸ਼ਾਰਥ ਕਰਦਾ ਹੈ, ਗੁਰਵਾਕ ਹੈ :

'ਉਦਮ ਕਰੇਦਿਆ ਜੀਉ ਤੂ, ਕਮਾਵਦਿਆ ਸੁਖ ਭੁੰਚਿ ॥
ਧਿਆਇਦਿਆ ਤੂ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥ (ਮ: 5, ਪੰ: 522)

ਇੱਕ ਸੂਝਵਾਨ ਸ਼ਾਇਰ ਨੇ, ਉਪ੍ਰੋਕਤ ਸੱਚ ਨੂੰ ਕੁੱਝ ਇਉਂ ਸਮਝਿਆ ਤੇ ਸਮਝਾਉਣ ਦਾ ਤਰਲਾ ਮਾਰਿਆ ਹੈ :

ਜ਼ਿੰਦਗਾਨੀ ਕੇ ਲੀਏ, ਦਰਕਾਰ ਹੈ ਜ਼ੌਕਿ ਅਮਲ[1],
ਮੌਤ ਹੈ ਤੇਰਾ ਸਕੂੰ[2], ਤੇਰੀ ਰਵਾਨੀ[3] ਜ਼ਿੰਦਗੀ।

1. ਕੁਝ ਕਰ ਗੁਜ਼ਰਨ ਦਾ ਸ਼ੌਕ 2. ਠਹਿਰਾਉ 3. ਤੁਰਨਾ।



●●

# 4. ਆਸਾ ਦੀ ਵਾਰ—'ਇੱਕ ਸਰਵੇਖਣ'

ਵਾਰ, ਇੱਕ ਉਹ 'ਕਾਵਿ ਛੰਦ' ਹੈ ਜਿਸ ਵਿੱਚ ਕਿਸੇ ਸੂਰਬੀਰ ਯੋਧੇ ਦੀ ਸਿਫ਼ਤ ਕੀਤੀ ਗਈ ਹੋਵੇ। 'ਵਾਰ' ਦੇ ਹਰ ਛੰਦ ਨੂੰ ਪਉੜੀ ਦੀ ਸੰਗਿਆ ਦਿੱਤੀ ਜਾਂਦੀ ਹੈ। ਆਮ ਤੌਰ ਉੱਤੇ, ਸੂਰਬੀਰਾਂ ਅਥਵਾ ਵਾਰ ਦੇ ਪਾਤਰਾਂ ਦੇ ਟਕਰਾਉ ਦਾ ਕਾਰਨ ਜ਼ਰ, ਜ਼ਮੀਨ ਜਾਂ ਜ਼ੋਰੂ ਹੁੰਦਾ ਹੈ। ਵਾਰ ਨੂੰ ਢੱਡ ਤੇ ਸਾਰੰਗੀ ਨਾਲ ਗਾਇਨ ਕੀਤਾ ਅਤੇ ਗਾਉਣ ਵਾਲੇ ਨੂੰ ਢਾਢੀ, ਕਿਹਾ ਜਾਂਦਾ ਹੈ। ਆਸਾ ਦੀ ਵਾਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਅਤਿ ਨਿਮਰ ਭਾਵ ਵਿੱਚ, ਆਪਣੇ ਆਪ ਨੂੰ, ਪ੍ਰਮਾਤਮਾ ਦੀ ਸਿਫ਼ਤ ਸਾਲਾਹ ਕਰਨ ਵਾਲਾ, ਇੱਕ ਨਿੱਕਾ ਜਿਹਾ ਅਤੇ ਨੀਵੀਂ ਜ਼ਾਤੀ ਵਾਲਾ ਢਾਢੀ ਆਖ ਕੇ, ਭਗਤੀ-ਭਾਵ ਤੇ ਨਿਮ੍ਰਤਾ ਦੀ ਸਿਖਰ ਨੂੰ ਛੂਹ ਜਾਂਦੇ ਹਨ। ਸੰਬੰਧਤ ਤੁਕ ਹੈ : 'ਹਉ ਢਾਢੀਕਾ, ਨੀਚ ਜਾਤਿ, ਹੋਰ ਉਤਮ ਜਾਤਿ ਸਦਾਇੰਦੇ ॥ 9 ॥

ਸ੍ਰੀ ਗੁਰੂ ਰਾਮਦਾਸ ਜੀ, 'ਸ੍ਰੀ ਰਾਗ ਦੀ ਵਾਰ' ਦੀ ਅੰਤਲੀ ਪਉੜੀ ਵਿੱਚ ਕੁੱਝ ਵਿਸਤ੍ਰਿਤ ਤੇ ਰੋਚਕ ਢੰਗ ਨਾਲ ਇਸੇ ਭਾਵਨਾ ਨੂੰ ਇਉਂ ਅੰਕਿਤ ਕਰਦੇ ਹਨ :

'ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ ॥
ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿ ਕੈ, ਕਿਤੁ ਅਰਥ ਤੂੰ ਆਇਆ ?
ਨਿਤ ਦੇਵਹੁ ਦਾਨੁ ਦਇਆਲ ਪ੍ਰਭੂ ! ਹਰਿ ਨਾਮੁ ਧਿਆਇਆ ॥
ਹਰਿ ਦਾਤੈ ਹਰਿ ਨਾਮੁ ਜਪਾਇਆ, ਨਾਨਕੁ ਪੈਨਾਇਆ ॥ (21)

(ਭਾਵ :-ਹਰੀ ਪ੍ਰਭੂ ਨੇ, ਨਾਨਕ ਨੂੰ, ਆਦਰ, ਸਤਿਕਾਰ ਦੀ ਪੋਸ਼ਾਕ (ਖਿਲਅਤ) ਬਖ਼ਸ਼ੀ।)

**ਧਾਰਮਿਕ ਵਾਰ :**-ਮਨੁੱਖ ਦਾ ਜੀਵਨ ਡਾਢਾ ਸੰਘਰਸ਼ਮਈ ਹੈ। ਇੱਕ ਸੰਘਰਸ਼ ਤਾਂ ਇਸਦੇ ਸੰਸਾਰਕ ਅਥਵਾ ਬਾਹਰਲੇ ਜੀਵਨ-ਨਿਰਬਾਹ ਨਾਲ ਸੰਬੰਧਤ ਹੈ, ਅਤੇ ਦੂਜਾ, ਅੰਦਰਲੀਆਂ ਦੈਵੀ ਤੇ ਅਸੁਰੀ ਸ਼ਕਤੀਆਂ ਦਰਮਿਆਨ ਅਧਿਆਤਮਿਕ ਲੋਕਾਂ ਦਾ ਬ-ਜਾਅ ਕਥਨ ਹੈ ਕਿ ਕਿਸੇ ਸੂਰਮੇ ਦਾ, ਸੰਸਾਰ ਨੂੰ ਜਿੱਤ ਲੈਣਾ ਉਤਨਾ ਬਿਖਮ ਨਹੀਂ, ਜਿਤਨਾ ਮਨ ਅਥਵਾ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਸੂਰਬੀਰਾਂ ਨੂੰ ਜਿੱਤਣਾ। ਸ੍ਰੀ ਗੁਰੂ ਅਰਜੁਨ ਦੇਵ ਜੀ ਦਾ, ਇਸ ਬਾਰੇ, ਪਰਮ ਯਥਾਰਥ ਕਥਨ ਹੈ :

ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸਾ ਕਉਨੁ ਬਲੀ ਰੇ ?
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥ **ਆਸਾ**, ਪੰ. 404)

ਸੋ, 'ਮਨਿ ਜੀਤੈ ਜਗੁ ਜੀਤੁ' (ਜਪੁ) ਦੀ ਰਮਜ਼ ਤੇ ਰਹੱਸ ਨੂੰ ਸਮਝਣ ਤੇ ਸਮਝਾਉਣ ਵਾਲੇ, 'ਆਦਿ ਬਾਬੇ', ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਅੰਦਰਲੀਆਂ, ਅਸੁਰੀ ਅਥਵਾ ਸ਼ੈਤਾਨੀ ਸ਼ਕਤੀਆਂ ਉਤੇ, ਦੈਵੀ ਸ਼ਕਤੀਆਂ ਨੂੰ ਵਿਜੈਈ ਕਰਨ ਦੀ ਸਫਲ ਵਿਉਂਤ ਦੱਸਣ ਹਿੱਤ ਤਿੰਨ ਵਾਰਾਂ ਰੱਚੀਆਂ : ਮਾਝ ਦੀ ਵਾਰ, ਆਸਾ ਦੀ ਵਾਰ ਅਤੇ ਮਲ੍ਹਾਰ ਦੀ ਵਾਰ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਵੇਲੇ ਤੱਕ ਇਨ੍ਹਾਂ ਵਾਰਾਂ ਦੀ ਗਿਣਤੀ 22 ਹੋ ਚੁੱਕੀ ਸੀ, ਜੋ ਵਾਰਕਾਰਾਂ ਦੇ ਨਾਵਾਂ ਹੇਠ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਥਾਂ ਬਰ ਥਾਂ, ਵਿੱਦਮਾਨ ਹਨ।

(ੲ) ਗੁਰੂ ਸਾਹਿਬਾਨ ਦੇ ਨਕਸ਼ਿ ਕਦਮ ਉਤੇ ਤੁਰਦਿਆਂ ਹੋਇਆਂ, ਭਾਈ ਗੁਰਦਾਸ ਜੀ ਨੇ, ਵੱਡੇ ਵਿਸਥਾਰ ਨਾਲ, 40 ਵਾਰਾਂ ਰੱਚੀਆਂ, ਜੋ ਜਗਿਆਸੂ ਦੇ ਹਰ ਜੀਵਨ-ਪੱਖ ਸੰਬੰਧੀ ਅਗਵਾਈ ਬਖਸ਼ਦੀਆਂ ਹਨ। ਭਾਈ ਸਾਹਿਬ ਦੀਆਂ ਇਹ ਵਾਰਾਂ ਗੁਰਮੱਤ ਦੇ ਗੁੱਝੇ ਭਾਵਾਂ ਨੂੰ ਸਪੱਸ਼ਟ ਤੇ ਉਜਾਗਰ ਕਰਨ ਲਈ ਇਤਨੀਆਂ ਸਾਰਥਕ, ਵਿਸਤ੍ਰਿਤ, ਗਿਆਨ-ਭਰਪੂਰ ਤੇ ਬਾ-ਕਮਾਲ ਹਨ ਕਿ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਰ ਕੇ ਸਨਮਾਨਿਆ ਜਾਂਦਾ ਹੈ।

(ਅ) **ਆਸਾ ਦੀ ਵਾਰ** ਜਿਥੇ, ਵਿਸ਼ੇਸ਼ ਕਰ ਕੇ, ਮਨੁੱਖ ਦੇ ਅਧਿਆਤਮਿਕ ਪਹਿਲੂ ਨੂੰ ਉਭਾਰਨ ਨਾਲ ਸੰਬੰਧਤ ਹੈ, ਉਥੇ ਇਹ ਇਤਿਹਾਸਿਕ ਪੱਖੋਂ ਵੀ ਵੱਡੀ ਬੇਬਾਕੀ ਨਾਲ ਉਸ ਕਾਲ ਦੇ ਰਾਜਸੀ, ਸਮਾਜਕ ਤੇ ਆਰਥਕ ਪ੍ਰਬੰਧ ਅਤੇ ਸਮਾਜ ਦੀ ਮਾਨਸਿਕ ਕਮਜ਼ੋਰੀ ਤੇ ਗਿਰਾਵਟ ਦੀ ਜ਼ੋਰਦਾਰ ਗੱਲ ਵੀ ਕਰਦੀ ਹੈ। ਹਿੰਦੂ ਭੈ ਤੇ ਲੋਭ ਵੱਸ, 'ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ।' ਅਤੇ ਤੁਰਕ

ਹਾਕਮਾਂ ਦੀ ਖੁਸ਼ਨੂਦੀ ਲਈ, ਉਨ੍ਹਾਂ ਦੀ ਬੋਲੀ ਤੇ ਲਿਬਾਸ ਧਾਰਨ ਕਰਨ ਦੀ ਜ਼ਲੀਲਤਾ ਸਹਾਰਦੇ ਸਨ, ਇਤਿਆਦਿਕ।

## ਵਾਰ ਦੀ ਬਣਤਰ :

ਸ੍ਰੀ ਗੁਰ ਨਾਨਕ ਦੇਵ ਜੀ ਨੇ 'ਵਾਰ ਆਸਾ' ਦੀਆਂ ਸਾਰੀਆਂ ਪਉੜੀਆਂ ਦੀ ਰਚਨਾ ਜਿਥੇ ਵੀ ਕੀਤੀ, ਸੰਪੂਰਨ ਤੌਰ ਉੱਤੇ, ਇਕੋ ਵਾਰ ਕੀਤੀ। ਇਸ ਦੀਆਂ ਪਹਿਲੀਆਂ 9 ਪਉੜੀਆਂ ਪਾਕ ਪਟਨ ਅਤੇ ਬਾਕੀ ਦੀਆਂ, ਕਿਸੇ ਹੋਰ ਥਾਂ, ਉਚਾਰੇ ਜਾਣ ਵਾਲੀ ਕਹਾਣੀ ਗਲਤ ਹੈ। ਪੌੜੀਆਂ ਤੋਂ ਪਹਿਲਾਂ ਸਲੋਕ ਅੰਕਿਤ ਕਰਨ ਦਾ ਫੈਸਲਾ ਤੇ ਕਾਰਜ, ਸ੍ਰੀ ਗੁਰੂ ਅਰਜੁਨ ਦੇਵ ਜੀ ਨੇ, 'ਆਦਿ ਬੀੜ' ਦੀ ਸੰਪਾਦਨਾ ਕਰਨ ਵੇਲੇ ਕੀਤਾ। ਇਹ ਹਕੀਕਤ **'ਸਲੋਕ ਭੀ ਮਹਲੇ ਪਹਿਲੇ ਕੇ'** ਦੇ ਅੰਦਰਾਜ ਤੋਂ ਵੀ ਸਪਸ਼ਟ ਹੋ ਜਾਂਦੀ ਹੈ। ਇਹੋ ਵਿਉਂਤ ਤੇ ਵਰਤਾਰਾ ਤੀਜੇ ਤੇ ਚੌਥੇ ਗੁਰੂ ਸਾਹਿਬਾਨ ਵਲੋਂ ਰਚੀਆਂ ਵਾਰਾਂ ਉਤੇ ਵੀ ਲਾਗੂ ਹੁੰਦਾ ਹੈ। **'ਸਲੋਕ ਵਾਰਾਂ ਤੋਂ ਵਧੀਕ'** ਵਾਲਾ ਸਿਰਲੇਖ ਵੀ ਇਸ ਸੱਚ ਦੀ ਸ਼ਾਹਦੀ ਵਿਚ ਪੇਸ਼ ਹੈ।

## ਵਾਰ ਦੀ ਪਉੜੀਆਂ ਨਾਲ ਆਏ ਸਲੋਕ :

ਇਸ ਵਾਰ ਵਿਚ, ਕੁੱਲ ਅੰਕਿਤ 59 ਸਲੋਕਾਂ ਵਿਚੋਂ, 44 ਤਾਂ ਪਹਿਲੀ ਪਾਤਸ਼ਾਹੀ ਦੇ ਆਪਣੇ ਹਨ ਅਤੇ ਬਾਕੀ 15 ਦੂਜੀ ਪਾਤਸ਼ਾਹੀ ਦੇ। ਪਉੜੀ ਨੰਬਰ 21, 22 ਤੇ 23 ਨਾਲ ਪਹਿਲੀ ਪਾਤਸ਼ਾਹੀ ਦਾ ਕੋਈ ਸਲੋਕ ਨ ਹੋਣਾ, ਵੀ ਇਸ ਹਕੀਕਤ ਦਾ ਸੰਕੇਤ ਦਿੰਦਾ ਹੈ ਕਿ ਪਹਿਲੀ ਪਾਤਸ਼ਾਹੀ ਨੇ ਵਾਰ ਉਚਾਰਣ ਸਮੇਂ, ਨਾਲੋਂ ਨਾਲ, ਸਲੋਕ ਉਚਾਰਣ ਨਹੀਂ ਕੀਤੇ। ਦੂਜੇ, ਇਹ ਗਿਣਤੀ ਵੀ ਇਕ ਸਮਾਨ ਨਹੀਂ। ਪਉੜੀ ਨੰ. 1, 2, 11, 12 15, 18 ਤੇ 22 (7 ਪੌੜੀਆਂ) ਨੂੰ ਛਡ ਕੇ ਬਾਕੀ 17 ਪਉੜੀਆਂ ਨਾਲ ਦੋ ਦੋ ਸਲੋਕ ਹਨ; (ਜੋੜ=34)। 15 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ। ਪਉੜੀ ਨੰ. 1, 2, 11 ਤੇ 18 ਨਾਲ ਤਿੰਨ ਤਿੰਨ ਸਲੋਕ (ਜੋੜ=12)। ਪਉੜੀ ਨੰ. 12 ਤੇ 15 ਨਾਲ ਚਾਰ ਚਾਰ (ਜੋੜ=8) ਅਤੇ ਪਉੜੀ ਨੰ. 22 ਨਾਲ 5 ਸਲੋਕ ਹਨ। ਇਸ ਤਰ੍ਹਾਂ ਇਹ ਕੁਲ ਜੋੜ 34+12+8+5=59 ਬਣਦਾ ਹੈ।

ਸਲੋਕਾਂ ਤੇ ਪਉੜੀਆਂ ਦੇ ਅਰਥਾਂ ਵਿਚ ਵੀ ਪਰਸਪਰ ਅੰਤਰ ਹੈ। ਇਹ ਸਲੋਕ ਨਾ ਕੇਵਲ ਪਉੜੀਆਂ ਦੇ ਅਰਥ-ਭਾਵਾਂ ਨਾਲ ਹੀ ਮੇਲ ਨਹੀਂ ਖਾਂਦੇ; ਸਗੋਂ, ਇਨ੍ਹਾਂ ਦਾ ਆਪਸ ਵਿਚ ਵੀ ਸਿੱਧਾ ਕੋਈ ਤਾਲ ਮੇਲ ਨਹੀਂ ਬੈਠਦਾ; ਸਿਵਾਇ ਮਹਲੇ ਦੂਜੇ ਦੇ, ਪਉੜੀ ਨੰਬਰ 2 ਨਾਲ, ਚਾਕਰ ਤੇ ਚਾਕਰੀ ਬਾਰੇ ਆਏ ਦੋ ਤਿੰਨ ਸਲੋਕਾਂ ਦੇ। ਇਨ੍ਹਾਂ ਸਲੋਕਾਂ ਦਾ ਵੱਖ ਵੱਖ ਵਿਸ਼ਾ-ਵਸਤੂ ਹੋਣਾ, ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਇਹ ਸਲੋਕ ਵੱਖ ਵੱਖ ਸਮੇਂ ਵੱਖ ਵੱਖ ਸੰਦਰਭ ਵਿਚ ਉਚਾਰੇ ਗਏ ਹਨ, ਜਿਵੇਂ ਕਿ : 'ਰਾਸ, ਜਨੇਊ, ਸੂਤਕ ਪਾਤਕ, ਚਉਕੇ ਦੀ ਸੁਚਤਾ, ਮੁਰਦੇ ਨੂੰ ਸਾੜਨ ਅਥਵਾ ਦੱਬਣ ਦਾ ਵਹਿਮ

ਅਤੇ ਦੰਭ-ਭਰਪੂਰ ਜ਼ਿੰਦਗੀ ਦੇ ਪਹਿਰਾਵੇ ਤੇ ਡੋਲਦੇ ਈਮਾਨ ਆਦਿ ਬਾਰੇ। ਪ੍ਰੰਤੂ, ਪਉੜੀਆਂ ਅਤੇ ਸਲੋਕਾਂ ਦੇ ਅਰਥ-ਭਾਵਾਂ ਵਿਚ, ਬ-ਜ਼ਾਹਰ ਦਿਸਦੇ ਅੰਤਰ ਦਾ ਇਹ ਭਾਵ ਨਹੀਂ ਕਿ ਇਨ੍ਹਾਂ ਦਾ ਅੰਤਮ ਨਿਸ਼ਾਨਾ ਜਾਂ ਮੁੱਦਾ ਵੱਖਰਾ ਵੱਖਰਾ ਹੈ। 'ਵਾਰ' ਦੀ ਸਮੁੱਚੀ ਬਾਣੀ ਦਾ ਭਾਵ ਤੇ ਮੰਤਵ—ਮਨੁੱਖ ਨੂੰ ਵਹਿਮਾਂ, ਭਰਮਾਂ, ਭੁਲੇਖਿਆਂ ਅਤੇ ਮਾਨਸਿਕ ਕਮਜ਼ੋਰੀਆਂ ਤੇ ਅਵਿਸ਼ਵਾਸ ਵਿਚੋਂ ਕੱਢ ਕੇ, ਮਾਨਸ ਤੋਂ ਦੇਵਤੇ ਅਥਵਾ ਇਸ ਵਿਚੋਂ ਕੂੜ ਜਾਂ ਹਉਮੈ ਦੀ ਕੰਧ ਤੋੜ ਕੇ ਸਚਿਆਰ ਬਣਾਉਣਾ ਹੈ; ਅਤੇ ਇਹ ਟੀਚਾ ਇਸ ਵਿਚੋਂ, ਕਾਮ, ਕ੍ਰੋਧ ਆਦਿ ਪੰਚ ਦੋਖ ਦੂਰ ਤੇ ਸਤਿ ਸੰਤੋਖ ਆਦਿ ਗੁਣ ਗ੍ਰਹਿਣ ਕਰਕੇ ਹੀ ਪੂਰਾ ਹੋ ਸਕਦਾ ਹੈ। 'ਆਸਾ ਦੀ ਵਾਰ' ਦਾ ਗਾਇਨ ਤੇ ਵੀਚਾਰ-ਪੂਰਬਕ ਅਧਿਐਨ ਇਹ ਮਕਸਦ ਪੂਰਾ ਕਰਦਾ ਹੈ। ਜੇ ਅਸੀਂ, ਇਸਦੇ ਆਸ਼ੇ ਅਨੁਸਾਰ ਜੀਵਨ ਨਹੀਂ ਢਾਲਣਾ, ਖ਼ਲੂਸਿ ਦਿਲ ਨਾਲ ਅੰਦਰ ਨਹੀਂ ਵਸਾਉਣਾ, ਅਭਿੱਜ ਰਹਿਣਾ ਹੈ, ਤਾਂ ਸਾਡੇ ਸਾਰੇ ਵਿਖਾਵੇ ਅਡੰਬਰ ਬਣ ਕੇ ਰਹਿ ਜਾਣਗੇ।

ਵਾਰ ਦੀਆਂ ਪਉੜੀਆਂ ਦੇ ਗੁੱਟ ਆਪਸ ਵਿਚ ਵਧੇਰੇ ਮੇਲ ਖਾਂਦੇ ਹਨ। ਇਨ੍ਹਾਂ ਦੇ ਡੂੰਘੇ ਭਾਵਾਂ ਨੂੰ ਕੁਝ ਇਵੇਂ ਨਿਖੇੜਿਆ ਤੇ ਬਿਆਨਿਆ ਜਾ ਸਕਦਾ ਹੈ:

1. ਪਹਿਲੀਆਂ ਤਿੰਨਾਂ ਪਉੜੀਆਂ ਵਿਚ ਕਰਤਾਰ ਨੂੰ, ਕੁਲ ਦਿਸਦੀ ਤੇ ਅਣ-ਦਿਸਦੀ ਕਾਇਨਾਤ, ਅਥਵਾ ਕੁਦਰਤ ਦਾ ਕਰਤਾ, ਅਤੇ ਆਪਣੀ ਇਸ ਕਿਰਤ ਵਿਚ ਵਿਆਪਕ ਦਰਸਾਇਆ ਗਿਆ ਹੈ ਅਤੇ ਪ੍ਰਭੂ-ਦਰਗਾਹ ਵਿਚ ਨਿਬੇੜਾ, ਕਿਸੇ ਉੱਚੀ ਪਦ-ਪਦਵੀ ਤੇ ਜਾਤੀ ਦੇ ਆਧਾਰ ਉਤੇ ਨਹੀਂ; ਸਗੋਂ, ਸੱਚ ਤੇ ਸੱਚੇ ਕਿਰਦਾਰ ਉਤੇ ਹੋਣਾ ਹੈ। ਮਨੁੱਖ ਅਲਪ ਸੁੱਖਾਂ ਵਾਲੇ ਭੋਗ ਪਦਾਰਥਾਂ ਵਿਚ ਉਲਝ ਕੇ ਅਮੋਲਕ ਜਨਮ ਅਜਾਈਂ ਗਵਾ ਲੈਂਦਾ ਤੇ ਅੰਤ ਨੂੰ ਪਛਤਾਉਂਦਾ ਹੈ।

2. (ਪਉੜੀ ਨੰਬਰ 4, 5, 6, 7, 8, 13, 18) ਪੂਰਨ ਗੁਰੂ, ਸਤਿਗੁਰੂ (ਕਾਮਲ ਮੁਰਸ਼ਦ) ਤੋਂ ਬਿਨਾਂ ਪ੍ਰਭੂ-ਪ੍ਰਾਪਤੀ ਨਹੀਂ ਹੁੰਦੀ ਅਤੇ ਪ੍ਰਭੂ ਦੀ ਮਿਹਰ ਦੀ ਨਦਰ ਤੋਂ ਬਿਨਾਂ ਪੂਰਨ ਸਤਿਗੁਰ ਨਹੀਂ ਮਿਲਦਾ। ਇਹ 'ਮੁਰਗੀ ਪਹਿਲਾਂ ਕਿ ਅੰਡਾ' ਵਾਲੀ ਵਿਰੋਧਾ-ਭਾਸੀ (Paradoxical) ਸਮੱਸਿਆ ਹੈ। ਮਨੁੱਖ ਨੂੰ ਹਉਮੈਂ ਤੋਂ ਬਚਾਉਣ ਹਿੱਤ, ਸਤਿਗੁਰਾਂ ਦੇ ਕਰਮ, ਪ੍ਰਸਾਦ ਨੂੰ ਨਾਲ ਸ਼ਾਮਿਲ ਕਰਨਾ ਆਵੇਸ਼ਕ ਹੈ।

3, (ਪਉੜੀ ਨੰ. 9, 10, 11) ਪ੍ਰਭੂ-ਜੱਸ ਕਰਨ ਵਾਲੇ ਭਗਤ, ਪ੍ਰਭੂ-ਦਰ ਸ਼ੋਭਾ ਪਾਉਂਦੇ ਅਤੇ ਉਸ ਨੂੰ ਭਾਉਂਦੇ ਹਨ, ਪਿਆਰੇ ਲਗਦੇ ਹਨ। ਗੁਣ ਗਾਉਣ ਨਾਲ, ਗੁਣੀ ਅਥਵਾ ਪ੍ਰਭੂ ਦੇ ਗੁਣ, ਗਾਉਣ ਵਾਲੇ ਭਗਤ ਵਿਚ ਆ ਪ੍ਰਵੇਸ਼ ਕਰਦੇ ਹਨ। ਇਹ 'ਗੁਣ ਕਹਿ ਗੁਣੀ ਸਮਾਵਣਿਆ' ਵਾਲੀ ਜੁਗਤੀ ਤੇ ਸੱਚ ਹੈ। ਇਸੇ ਲਈ, (ਗੁਰੂ) ਨਾਨਕ ਪ੍ਰਭੂ-ਦਰ ਉਤੇ ਇਕ ਨਿੱਕਾ ਜਿਹਾ ਢਾਡੀ ਬਣ ਕੇ, ਪ੍ਰਭੂ ਦੀ ਕੀਰਤੀ ਕਰਨ ਨੂੰ ਤਰਜੀਹ ਦਿੰਦਾ ਅਤੇ ਉੱਤਮ ਜਾਤ ਵਾਲਾ ਮਾਨੀ ਤੇ ਹੰਕਾਰੀ ਹੋਣ ਤੋਂ ਬਚਦਾ ਹੈ। ਭਾਈ ਗੁਰਦਾਸ ਜੀ ਅਨੁਸਾਰ, ਆਪ ਜੀ ਨੇ ਸਚਖੰਡ ਹਾਜ਼ਰ ਹੋ ਕੇ, ਪ੍ਰਭੂ ਤੋਂ ਕੇਵਲ ਨੌ ਨਿਧ ਨਾਮੁ ਤੇ ਗਰੀਬੀ (ਨਿਮਰਤਾ) ਦੀ ਦਾਤ ਮੰਗੀ, ਜੋ ਪ੍ਰਾਪਤ ਹੋਈ:

ਬਾਬਾ ਪਹੁਤਾ ਸਚਖੰਡ, ਨੌ ਨਿਧਿ ਨਾਮੁ ਗਰੀਬੀ ਪਾਈ ॥ (ਵਾਰ ਪਹਿਲੀ)

4. (ਪਉੜੀ ਨੰ. 13, 14, 15) ਜਵਾਨੀ ਤੇ ਜੋਬਨ ਢਲਦੇ ਪ੍ਰਛਾਵੇਂ ਹਨ। ਮਨੁੱਖ ਦੇ ਨਾਲ ਜਾਣ ਵਾਲੇ ਕੇਵਲ ਉਸਦੇ ਚੰਗੇ ਤੇ ਮੰਦੇ ਕਰਮ ਹਨ। ਪ੍ਰਭੂ-ਦਰਗਾਹ ਵਿਚ, ਉਹੀ ਮਾਣ ਵਡਿਆਈ ਪਾਉਂਦਾ ਹੈ, ਜੋ ਦੁਨੀਆਂ ਵਿਚ ਉਸਦਾ ਹੁਕਮੀ ਬੰਦਾ ਬਣ ਕੇ ਸੇਵ ਕਮਾਉਂਦਾ ਹੈ।

5. (ਪਉੜੀ 16, 17, 20 ਅਤੇ 21) ਸੰਸਾਰ ਦੀ ਸਾਰੀ ਕਾਰ ਚਲਾਉਣ ਵਾਲਾ ਪ੍ਰਭੂ ਆਪ ਹੈ। ਜੇ ਉਸਦੀ ਕਰੋਪੀ ਹੋ ਜਾਵੇ ਤਾਂ ਰਾਣੇ, ਅਤਿ ਆਤੁਰ ਹੋ ਕੇ, ਭਿਖਿਆ ਮੰਗਣ ਉਤੇ ਮਜਬੂਰ ਹੋ ਜਾਂਦੇ ਹਨ। ਦੁਨੀਆਂ ਦੀ ਵਡਿਆਈ ਉੱਤੇ ਕਾਹਦਾ ਮਾਣ?

6. (ਪਉੜੀ 22) ਸੇਵਕ (ਚਾਕਰ) ਹੋਣ ਲਈ, ਪੂਰਨ ਸਮਰਪਨ ਜ਼ਰੂਰੀ ਹੈ। ਮਾਲਕ ਅਗੇ ਸਲਾਮ ਜਵਾਬ ਨਹੀਂ ਸ਼ੋਭਦਾ। ਚਾਕਰ ਕੀ ਤੇ ਆਪਣੀ ਮਰਜ਼ੀ ਕੀ? 'ਮਾਨ ਅਭਿਮਾਨ ਮੰਧੇ ਸੋ ਸੇਵਕ ਨਾਹੀ' ਦਾ ਗੁਰ-ਵਾਕ ਇਕ ਅਟੱਲ ਹਕੀਕਤ ਹੈ।

7. (ਪਉੜੀ 23, 24) ਪ੍ਰਭੂ ਬੇਅੰਤ ਹੈ, ਬੇਸ਼ੁਮਾਰ ਹੈ, ਉਸ ਦੀਆਂ ਰਹਿਮਤਾਂ ਤੇ ਬਖ਼ਸ਼ਿਸ਼ਾਂ ਦਾ ਕੋਈ ਪਾਰਾਵਾਰ ਨਹੀਂ। ਉਸਦੀ ਮਿਹਰ ਦੀ ਨਦਰ ਨਾਲ ਹੀ ਜੀਵ ਗੁਣੀ ਤੇ ਮਹਾਨ ਹੁੰਦੇ ਹਨ। ਉਹ ਸਭ ਦਾ ਰਾਜ਼ਕ ਹੈ। ਉਸ ਰਜ਼ਾ ਵਾਲੇ (ਰਜ਼ਾਈ) ਪ੍ਰਭੂ ਦੀ ਰਜ਼ਾ ਵਿਚ ਤੁਰਿਆਂ ਹੀ ਉਸਦੀ ਨੇੜਤਾ ਹਾਸਲ ਹੁੰਦੀ ਹੈ ਅਤੇ ਸਦ ਖੁਸ਼ੀਆਂ, ਖੇੜਿਆਂ ਤੇ ਚਾਵਾਂ ਵਾਲਾ ਅਬਦੀ ਜੀਵਨ ਪ੍ਰਾਪਤ ਹੁੰਦਾ ਹੈ।



## ਮੰਗਲਾਚਰਣ :

'ਆਸਾ ਦੀ ਵਾਰ' ਦੇ ਆਰੰਭ ਵਿਚ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਦਾ ਸੰਪੂਰਨ ਮੰਗਲਾਚਰਣ ਸੁਸ਼ੋਭਤ ਹੈ, ਜੋ ਪ੍ਰਭੂ ਦੇ ਸਰੂਪ, ਉਸਦੀ ਲੱਖਤਾ ਦੀ ਵਿਧੀ ਅਤੇ ਗੁਰੂ ਜੀ ਦੇ ਇਸ਼ਟ ਉਪਾਸਯ ਦਾ ਲਖਾਇਕ ਹੈ। ਇਸਦਾ ਸੰਖੇਪ ਬਿਓਰਾ ਪਹਿਲੇ ਲੇਖ ਵਿਚ ਆ ਚੁੱਕਾ ਹੈ।

## ਆਸਾ ਦੀ ਵਾਰ ਵਿਚਲੇ ਸਲੋਕ :

ਵਾਰ ਵਿਚ ਆਏ ਸਲੋਕਾਂ ਬਾਰੇ, ਪ੍ਰੋ. ਸਾਹਿਬ ਸਿੰਘ ਜੀ ਦਾ ਨਿਰਣਾ ਵਧੇਰੇ ਵਜ਼ਨਦਾਰ ਤੇ ਮੰਨਣਯੋਗ ਹੈ। ਆਪ ਜੀ ਲਿਖਦੇ ਹਨ : ਸਲੋਕਾਂ ਦੇ ਵੱਖੋ ਵੱਖਰੇ ਮਜ਼ਮੂਨ ਹੀ ਦੱਸ ਰਹੇ ਹਨ ਕਿ ਇਹ ਸਭ ਵੱਖੋ ਵੱਖਰੇ ਸਮੇਂ ਲੋੜ ਅਨੁਸਾਰ ਉਚਾਰੇ ਗਏ ਹਨ। ਇਹ ਮਜ਼ਮੂਨ ਹਨ : ਰਾਸਾਂ ਸੰਬੰਧੀ, ਮੁਸਲਮਾਨਾਂ ਦੀ ਸ਼ਰੀਅਤ ਦੀ ਪਕੜ, ਮੁਰਦੇ ਦੱਬਣ ਸੰਬੰਧੀ, ਜਨੇਊ ਸੰਬੰਧੀ, ਗੋਬਰ ਦਾ ਪੋਚਾ ਫੇਰਨ, ਇਸਤ੍ਰੀ ਜਾਤੀ ਜਾਂ ਦੰਭ ਕੇ ਪਾਖੰਡ ਕਰਮ ਧਰਮ ਵਾਲੇ ਜੀਵਨ ਸੰਬੰਧੀ। ... ਇਹਨਾਂ ਸਲੋਕਾਂ ਦੀ ਕੇਵਲ ਉਹੀ ਸਿਖਿਆ ਹੈ, ਜੋ **'ਸਾਂਝੀ ਸਗਲ ਜਹਾਨ'** ਵਿਚ ਹੈ ਤੇ ਇਨ੍ਹਾਂ ਪਉੜੀਆਂ ਦੇ ਭਾਵ ਨਾਲ ਰਲਦੀ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਤੀਜੀ, ਪੰਨਾ 506)

ਦੂਜੇ, ਇਹ ਸਲੋਕ ਵੀ, ਵੱਖ ਵੱਖ ਭਾਵ ਤੇ ਟੀਚਾ ਰਖਣ ਦੇ ਕਾਰਨ, ਵਿਸ਼ੇਸ਼ ਅਸਥਾਨ ਰਖਦੇ ਹਨ। ਇਨ੍ਹਾਂ ਵਿਚ ਜੀਵਨ ਦੇ ਅਧਿਆਤਮਿਕ ਪਹਿਲੂ ਦੇ ਨਾਲ ਨਾਲ ਸਮਾਜਕ ਰਾਜਨੀਤਕ ਤੇ ਆਰਥਕ ਪੱਖਾਂ ਉਤੇ, ਉਹ ਟੁੰਬਣ ਤੇ ਸੋਧ-ਬਖਸ਼ੂ ਉਪਦੇਸ਼ ਹੈ, ਜੋ ਮਨੁੱਖ ਦੀ 'ਸਾਵੀਂ' ਪੱਧਰੀ ਤੇ ਸੁਚੱਜੀ ਜ਼ਿੰਦਗੀ ਲਈ ਜ਼ਾਮਨ ਹੋ ਸਕਦਾ ਹੈ। ਇਨ੍ਹਾਂ ਵਿਚ ਦੰਭ, ਪਾਖੰਡ, ਕਰਮ ਕਾਂਡ ਤੇ ਫੋਕਟ ਰਸਮਾਂ ਰੀਤਾਂ ਰਿਵਾਜਾਂ ਤੇ ਵਹਿਮਾਂ ਨੂੰ ਬੁਰੀ ਤਰ੍ਹਾਂ ਝੁਠਲਾਇਆ ਗਿਆ ਹੈ। ਪੂਰਨ ਗੁਰੂ ਦੀ ਲੋੜ, ਕੁਦਰਤ ਵਿਚ ਨਿਰੰਤਰ ਹੋ ਰਹੀ ਨਿਰਤ, ਹਉਮੈ ਦੇ ਦੀਰਘ ਰੋਗ ਦੇ ਉਪਾਅ ਤੇ ਅਚਿੰਤ ਦਾਤ ਵਜੋਂ ਪ੍ਰਾਪਤ ਹੁੰਦੀ ਕਰਾਮਾਤ ਦੀ ਬਰਕਤ ਨੂੰ ਅਤਿ ਸੁਹਜ, ਸਵਾਦ ਤੇ ਨਿਰਣਾਇਕ ਅਤੇ ਭਾਵਪੂਰਤ ਢੰਗ ਨਾਲ ਬਿਆਨਿਆ ਗਿਆ ਹੈ।

ਹਕੀਕਤ ਇਹ ਕਿ ਸਤਿਗੁਰੂ ਜੀ, ਪ੍ਰਮਾਰਥ ਦੀ ਸੂਝ ਬਖਸ਼ਣ ਦੇ ਨਾਲ ਨਾਲ, ਮਨੁਖ ਨੂੰ ਵਿਹਾਰਿਕ ਤੌਰ ਉਤੇ ਵੀ ਪਾਕ ਪਵਿੱਤਰ ਬਣਾਉਣ ਦੇ ਵੱਡੇ ਹਾਮੀ ਹਨ। ਜਿਸ ਦਾ ਵਿਹਾਰ ਪ੍ਰਾਗੰਦਾ ਹੈ, ਮੈਲਾ ਤੇ ਖੋਟਾ ਹੈ, ਉਸ ਦੇ ਧਾਰਮਿਕ ਪੱਖੋਂ ਸੁਧਰਨ ਤ ਸਚਿਆਰ ਬਣਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸ਼ੇਖ ਸਾਅਦੀ ਦਾ ਇਸ ਬਾਰੇ ਡਾਢਾ ਸੰਖੇਪ ਪਰ ਭਾਵ-ਪੂਰਤ ਕਥਨ ਹੈ : **'ਪ੍ਰਾਗੰਦਾ ਰੋਜ਼ੀ, ਪ੍ਰਾਗੰਦਾ ਮਨ'** (ਭਾਵ : ਜਿਸ ਦਾ ਰਿਜ਼ਕ ਗੰਦਾ ਹੈ, ਧਰਮ ਦੀ ਕਿਰਤ ਵਾਲਾ ਨਹੀਂ, ਉਸਦਾ ਮਨ ਆਵੱਸ਼ ਮੈਲਾ ਹੋਵੇਗਾ।) ਇਹੀ ਕਾਰਨ ਹੈ ਕਿ ਬਾਬੇ ਨੇ ਗ਼ਲਤ-ਵਿਹਾਰ ਵਾਲੇ ਕਿਸੇ ਵਿਅਕਤੀ, ਚਾਹੇ ਉਹ ਮਲਿਕ ਭਾਗੋ ਸੀ, ਚਾਹੇ ਸੱਜਣ ਠੱਗ ਜਾਂ ਭੂਮੀਆ ਚੋਰ, ਦਾ ਅੰਨ ਤਦ ਹੀ ਪ੍ਰਵਾਨ ਕੀਤਾ, ਜਦ ਉਸ ਨੇ ਪਹਿਲਾਂ ਪਾਪਾਂ ਨਾਲ ਇਕੱਤਰ ਕੀਤੀ ਮਾਇਆ ਨੂੰ ਲੋੜਵੰਦਾਂ ਵਿਚ ਵੰਡ ਦਿੱਤਾ ਅਤੇ ਅੱਗੇ ਲਈ ਧਰਮ ਦੀ ਕਿਰਤ ਕਰਨ ਦਾ ਪ੍ਰਣ ਕੀਤਾ। ਸ੍ਰੀ ਗੁਰੂ ਜੀ ਦੇ ਤਿੰਨ ਪੱਖੀ ਪ੍ਰੋਗਰਾਮ ਦੀ ਤਰਤੀਬ ਹੈ :— **1) ਧਰਮ ਦੀ ਕਿਰਤ ਕਰਨੀ 2) ਨਾਮ ਜਪਣਾ ਤੇ 3) ਵੰਡ ਛਕਣਾ।** ਕਈ ਸੱਜਣ, ਅਲਪ ਬੁੱਧ ਅਧੀਨ, ਇਸ ਤਰਤੀਬ ਨੂੰ ਬਦਲਣ ਦਾ ਸੁਝਾਓ ਦੇਂਦੇ ਹਨ, ਜੋ ਸਤਿਗੁਰੂ ਜੀ ਦੇ ਆਸ਼ੇ ਵਿਰੁੱਧ ਤੇ ਨ ਮੁਨਾਸਬ ਹੈ।

## ਕੀਰਤਨ 'ਆਸਾ ਦੀ ਵਾਰ' :

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਤਿੰਨ ਵਾਰਾਂ ਸ਼ੁਸ਼ੋਭਤ ਹਨ : ਮਾਝ ਦੀ ਵਾਰ, ਆਸਾ ਦੀ ਵਾਰ ਤੇ ਮਲ੍ਹਾਰ ਦੀ ਵਾਰ। ਤਿੰਨੇ ਹੀ ਆਪਣੇ ਆਪਣੇ ਥਾਂ ਅਤਿ ਅਹਿਮ ਹਨ; ਪ੍ਰੰਤੂ, 'ਜਪੁਜੀ' ਸਮਾਨ, ਸਤਿਗੁਰਾਂ ਨੇ ਗੁਰੂ-ਕਾਲ ਤੋਂ ਹੀ 'ਆਸਾ ਦੀ ਵਾਰ' ਦੇ ਕੀਰਤਨ ਨੂੰ ਖ਼ਾਸ ਅਸਥਾਨ ਪ੍ਰਦਾਨ ਕੀਤਾ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ, ਮਹਾਂ ਕੋਸ਼ ਦੇ ਪੰਨਾ 69 ਉਤੇ, ਇਸ ਸੰਬੰਧੀ ਬੜਾ ਵਾਕਫ਼ੀ-ਭਰਪੂਰ ਨੋਟ ਦਿੰਦੇ ਹਨ :—ਇਹ (ਆਸਾ) ਸੰਪੂਰਨ ਜਾਤਿ ਦੀ ਇਕ ਦੇਸੀ ਰਾਗਨੀ ਹੈ, ਜੋ ਅੰਮ੍ਰਿਤ ਵੇਲੇ ਅਲਾਪੀ ਜਾਂਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ, ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਸਨਮੁਖ, ਅੰਮ੍ਰਿਤ ਵੇਲੇ ਦੀਵਾਨ ਵਿਚ 'ਆਸਾ ਦੀ ਵਾਰ' ਗਾਉਣ ਦੀ ਰੀਤ ਚਲਾਈ। ਸ੍ਰੀ ਗੁਰੂ ਅਰਜੁਨ ਸਾਹਿਬ ਨੇ, ਚੌਥੇ ਸਤਿਗੁਰੂ ਦੇ 24 ਛੱਕਿਆਂ ਨੂੰ,

24 ਪਉੜੀਆਂ ਨਾਲ, ਕੀਰਤਨ ਹਿਤ ਸ਼ਾਮਿਲ ਕੀਤਾ। ਹੁਣ ਗੁਰਦੁਆਰਿਆਂ ਵਿਚ 'ਆਸਾ ਦੀ ਵਾਰ' ਦਾ ਨਿੱਤ ਕੀਰਤਨ ਹੁੰਦਾ ਹੈ।

'ਗਾਇ ਰਬਾਬੀ ਆਸਾ ਵਾਰ' (ਗੁਰ ਪ੍ਰਤਾਪ ਸੂਰਜ ਗ੍ਰੰਥ)

'ਗੁਰਮਤਿ ਅਨੁਸਾਰ 'ਸੋ ਦਰੁ' ਦੀ ਚਉਕੀ ਵੇਲੇ (ਸੰਝ ਸਮੇਂ') 'ਆਸਾ' ਗਾਉਣਾ ਵਿਧਾਨ ਹੈ।'

ਕਈ ਭੋਲੇ ਸਿੱਖ, ਇਉਂ ਵੀ ਮੰਨਦੇ ਤੇ ਆਖਦੇ ਸੁਣੇ ਜਾਂਦੇ ਹਨ ਕਿ 'ਆਸਾ ਦੀ ਵਾਰ' ਦੇ ਰੋਜ਼ਾਨਾ ਕੀਰਤਨ ਕੀਤੇ ਜਾਣ ਦਾ ਕਾਰਨ ਹੈ ਕਿ ਇਹ ਬਾਣੀ ਸਰੋਤਿਆਂ ਦੀਆਂ ਆਸਾਂ ਅਥਵਾ ਮੁਰਾਦਾਂ ਪੂਰੀਆਂ ਕਰਨ ਯੋਗ ਹੈ। ਇਉਂ ਮੰਨਣਾ ਭੁੱਲ ਹੈ। ਵਾਸਤਵ ਵਿਚ ਸਾਰੀ ਬਾਣੀ ਹੀ ਇਕ ਸਮਾਨ ਸੱਚੀ, ਸਫਲ ਤੇ ਸੁਖਦਾਈ ਹੈ। ਹਾਂ, ਇਸ 'ਵਾਰ' ਦੇ ਬਹੁ-ਪੱਖੀ ਤੇ ਆਸਾ ਰਾਗਨੀ ਵਿਚ ਹੋਣ ਦੇ ਨਾਤੇ, ਇਸ ਨੂੰ ਸਵੇਰੇ ਤੇ ਸ਼ਾਮ ਗਾਏ ਜਾਣ ਦਾ ਉਪਦੇਸ਼ ਤੇ ਵਿਧਾਨ ਹੈ। ਢਾਢੀ ਤੇ ਸ਼ਾਇਰ, ਸਤਿਗੁਰਾਂ ਨੇ ਇਸ ਵਿਚਲੇ ਬਹੁਪੱਖੇ ਜੀਵਨ-ਉਪਦੇਸ਼ ਨੂੰ ਵੀ ਮੁੱਖ ਰੱਖ ਕੇ, ਇਸ ਦੇ ਨਿੱਤ ਕੀਰਤਨ ਕਰਨ ਨੂੰ ਤਰਜੀਹ ਦਿੱਤੀ ਹੋਵੇ।

## ਸਾਰੰਸ਼ :

ਮਨੁੱਖ ਦੇ ਜੀਵਨ-ਸੰਘਰਸ਼ ਦਾ ਕੋਈ ਪੱਖ—ਦੈਵੀ ਜਾਂ ਅਸੁਰੀ—ਐਸਾ ਨਹੀਂ, ਜਿਸ ਨੂੰ ਸਤਿਗੁਰਾਂ ਨੇ 'ਆਸਾ ਦੀ ਵਾਰ' ਵਿਚ ਨ ਛੋਹਿਆ ਹੋਵੇ। ਜਿਵੇਂ 'ਜਪੁਜੀ' ਸਾਹਿਬ ਵਿਚ, ਮਨੁੱਖ ਨੂੰ ਹੁਕਮੀ ਪ੍ਰਭੂ ਦੀ ਰਜ਼ਾ ਵਿਚ ਤੁਰ ਕੇ, ਅੰਦਰੋਂ ਕੂੜ ਅਥਵਾ ਹਉਮੈਂ ਦੀ ਕੰਧ ਤੋੜਨ ਅਤੇ ਸਚਿਆਰੇ ਹੋਵਣ ਦਾ ਦੈਵੀ ਉਪਦੇਸ਼ ਤੇ ਸੰਕੇਤ ਹੈ, ਕੁੱਝ ਉਵੇਂ ਹੀ 'ਵਾਰ ਆਸਾ' ਵਿਚ, ਪ੍ਰਭੂ ਵਲੋਂ ਪਠਾਏ ਸਤਿਗੁਰੂ ਅਥਵਾ ਕਾਮਲ ਮੁਰਸ਼ਦ ਨੂੰ, ਆਪਾ ਸਮਰਪਣ ਕਰਕੇ, ਉਸਦੇ ਸੁਗਿਆਨ ਦੀ ਰੋਸ਼ਨੀ ਵਿਚ ਤੁਰਨ ਅਤੇ ਮਾਨਸ ਤੋਂ ਦੇਵਤੇ ਹੋ ਨਿਬੜਨ ਦਾ ਪੈਂਡਾ ਤੈਅ ਕਰਨ ਦਾ ਵੱਲ ਸਮਝਾਇਆ ਤੇ ਦ੍ਰਿੜ੍ਹ ਕਰਾਇਆ ਗਿਆ ਹੈ। ਗੱਲ ਸਿਰਫ 'ਵਾਰ' ਵਿਚਲੇ ਬਹੁ ਪੱਖੀ ਉਪਦੇਸ਼ ਨੂੰ ਪੜ੍ਹਣ, ਬੁੱਝਣ ਤੇ ਮਨ ਵਿਚ ਵਸਾਵਣ ਅਤੇ ਕਮਾਵਣ ਦੀ ਹੈ।

## ਇੱਕ ਜੋਦੜੀ :

ਸਤਿਕਾਰ ਯੋਗ ਕੀਰਤਨੀਏ ਸਿੰਘਾਂ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ ਉਹ ਗੁਰਬਾਣੀ ਦਾ ਅਸ਼ੁੱਧ ਪਾਠ ਜਾਂ ਕੀਰਤਨ ਕਰਨੋਂ ਗੁਰੇਜ਼ ਕਰਨ। ਅਜਿਹਾ ਓਨਾ ਚਿਰ ਹੋ ਸਕਣਾ ਸੰਭਵ ਨਹੀਂ, ਜਿੰਨਾ ਚਿਰ ਉਹ ਗੁਰਬਾਣੀ ਲਿਖਣ ਦੀ ਵਿਧੀ ਤੇ ਇਸਦੇ ਵਿਆਕਰਣ ਤੋਂ ਜਾਣੂ ਹੋਣ ਲਈ, ਦ੍ਰਿੜ੍ਹਤਾ ਨਾਲ ਹੰਭਲਾ ਨਹੀਂ ਮਾਰਦੇ। ਭਲਾ, ਜਦ ਉਹ ਰਾਗ ਜਿਹੇ ਕੋਮਲ ਹੁਨਰ ਨੂੰ ਤਾਂ ਸਿੱਖ ਅਤੇ ਗਾ ਸਕਦੇ ਹਨ; ਤਾਂ ਵਿਆਕਰਣ ਦੇ ਮੋਟੇ ਮੋਟੇ ਨੇਮਾਂ ਨੂੰ ਸਿਖਣ ਵਿਚ ਕੀ ਔਕੜ ਹੈ? ਗੱਲ ਤਾਂ ਗੁਰੂ ਤੇ ਗੁਰਬਾਣੀ ਦੇ ਨਿਰਮਲ ਭਉ ਅਥਵਾ ਅਦਬ ਆਦਾਬ ਨੂੰ ਮਨ ਵਿਚ ਵਸਾਉਣ ਤੇ ਅਰਥਾਂ ਤੋਂ ਗਿਆਤ

ਹੋਣ ਦੀ ਹੈ। 'ਵਾਰ ਆਸਾ' ਵਿਚ ਸਭ ਤੋਂ ਵੱਧ ਅਸ਼ੁੱਧਤਾ ਦੀ ਗੱਲ, ਇਨ੍ਹਾਂ ਸ਼ਬਦਾਂ ਦੇ ਉਚਾਰਣ ਵਿਚ ਹੁੰਦੀ ਹੈ; ਪ੍ਰੰਤੂ, 'ਹ' ਨਾਲ ਲੱਗੇ ਔਂਕੜ ਦਾ ਕਾਰਨ ਜਾਨਣ ਦਾ ਕਦੀ ਜਤਨ ਹੀ ਨਹੀਂ ਕੀਤਾ ਜਾਂਦਾ :—

| ਸ਼ਬਦ | ਅਸ਼ੁੱਧ ਉਚਾਰਣ | ਸ਼ੁੱਧ ਉਚਾਰਣ |
|---|---|---|
| 1. ਨੇਹ, ਨੇਂਹ, ਨੇਹੁ | ਨੇਹੋਂ | ਨੇਂਹ |

(ਉਚਾਰਣ ਤਾਂ ਇਕ ਹੀ ਹੋਣਾ ਹੈ, ਦੂਜੇ, 'ਨੇਹ, ਨੇਂਹ' ਦਾ ਉਚਾਰਣ ਨੇਹੁ ਕਿਵੇਂ ਕਰੋਗੇ ? ਇਹ ਤਾਂ ਹੋ ਹੀ ਨਹੀਂ ਸਕਦਾ। ਅਸੰਭਵ ! ਏਸੇ ਤਰ੍ਹਾਂ ਹੀ, ਅਗਲੇ ਸ਼ਬਦਾਂ ਬਾਰੇ ਸਮਝੋ।)

(ਆਦਿ ਗ੍ਰੰਥ ਅਨੁਕ੍ਰਮਣਿਕਾ, ਪੰ. 1537)

2. ਸਨੇਹ, ਸਨੇਹੁ ਦਾ ਸ਼ੁੱਧ ਉਚਾਰਣ ਸਨੇਹੋ ਨਹੀਂ, 'ਸਨੇਹ' ਹੈ।

3. ਏਹ, ਏਹੁ, ਏਹਿ ਦਾ ਸ਼ੁੱਧ ਉਚਾਰਣ 'ਏਹ' ਹੀ ਹੋਵੇਗਾ। ਜਦ ਏਹੋ ਦੀ ਲੋੜ ਪਈ ਤਾਂ 'ਹ' ਨੂੰ (ਹੋੜਾ) ਲਾ ਕੇ ਚਾਰ ਮਾਤ੍ਰਾਂ ਕਰ ਲਈਆਂ ਹਨ। ਏਹ, ਏਹਿ, ਏਹੁ ਦੀਆਂ ਤਿੰਨ ਤਿੰਨ ਮਾਤ੍ਰਾਂ ਹਨ।

4. ਸਹ, ਸਹਿ, ਸਹੁ : 'ਸ਼ਾਹ' ਤੋਂ ਬਣੇ ਫ਼ਿਸ ਅਰਬੀ ਲਫ਼ਜ਼ ਦਾ ਸ਼ੁੱਧ ਉਚਾਰਣ, ਸ਼ਹ (ਸ਼ਹਿ) ਹੀ ਹੋਵੇਗਾ, ਸ਼ੌਹ ਨਹੀਂ। (ਓਹੀ ਪੰਨਾ 217)

5. ਪਉੜੀ 13 ਨਾਲ ਆਏ ਸਲੋਕਾਂ ਵਿਚ ਸ਼ੁੱਧ ਪਾਠ 'ਰਥਵਾਹ' ਹੋਵੇਗਾ, ਰਥਵਾਹੋ ਨਹੀਂ। ਰਥਵਾਹੁ ਵਿਚ ਔਂਕੜ ਤਾਂ ਇਸਦੇ ਪੁਲਿੰਗ ਨਾਂਵ ਇਕ ਵਚਨ ਹੋਣ ਕਰਕੇ ਹੈ। ਉਚਾਰਣ ਲਈ ਨਹੀਂ।

ਨੋਟ : (1) 'ਆਸਾ ਦੀ ਵਾਰ' ਦੀ 18ਵੀਂ ਪਉੜੀ ਵਿਚ, ਦੋ ਵੇਰਾਂ 'ਸਹਿ' ਦੀ ਵਰਤੋਂ ਹੋਈ ਹੈ। ਇਸਦਾ ਉਚਾਰਣ ਸਹੁ (ਸਹੋ) ਕਿਵੇਂ ਕਰ ਸਕਦੇ ਹੋ ? ਅਤੇ ਮੂਲ ਉਚਾਰਣ ਇਕ ਹੀ ਹੋਵੇਗਾ। ਰੂਪ-ਭੇਦ ਤਾਂ ਵਿਆਕਰਣਕ ਹੈ।

(2) ਗੁਰਬਾਣੀ ਵਿਆਕਰਣ ਦਾ ਨੇਮ ਇਹ ਹੈ ਕਿ ਜਦ ਕੋਈ ਇਕ ਵਚਨ, ਪੁਲਿੰਗ ਨਾਂਵ, ਕਰਤਾ ਜਾਂ ਕਰਮ ਕਾਰਕ ਵਜੋਂ ਵਰਤਿਆ ਜਾਏ ਤਾਂ ਉਸ ਦੇ ਅੰਤਲੇ ਅੱਖਰ ਨਾਲ ਔਂਕੜ ਆਉਂਦਾ ਹੈ; ਪਰ ਇਹ ਅਰਥਾਤਮਿਕ ਹੈ, ਉਚਾਰਣਾਤਮਿਕ ਨਹੀਂ।

(3) ਅੰਮ੍ਰਿਤ ਬਾਣੀ ਸਾਡੀ ਮੋਖਸ਼-ਦਾਤੀ ਹੈ। ਇਸ ਤੋਂ ਅਸੀਂ ਰੋਟੀ ਰੋਜ਼ੀ ਕਮਾਉਂਦੇ ਤੇ ਸੁਖ ਸਹਿਜ ਅਨੰਦ (Perpetual Bliss) ਪ੍ਰਾਪਤ ਕਰਦੇ ਹਾਂ। ਕੀ ਐਸੀ ਅੰਮ੍ਰਿਤ ਬਾਣੀ ਦੀ ਸ਼ੁੱਧਤਾ ਤੇ ਨਿਰਮਲਤਾ ਲਈ, ਸਾਡੇ ਉੱਚਤਮ ਕੇਂਦਰੀ ਤੇ ਸਥਾਨਕ ਗੁਰ ਅਸਥਾਨਾਂ ਦੇ ਧੰਨਤਾ-ਯੋਗ ਕੀਰਤਨੀਏ ਅਤੇ ਪਾਠੀ ਆਦਿ ਇਸ ਪਰਮ ਪੁੰਨ ਵੱਲ ਯੋਗ ਧਿਆਨ ਦੇਣਗੇ ? ਏਸੇ ਵਿਚ ਹੀ ਸਿੱਖ ਦੀ ਗੁਰੂ ਜੀ ਵੱਲ ਸਨਮੁਖਤਾ ਹੈ।

## ਅਤਿ ਜ਼ਰੂਰੀ ਨੋਟ :

ਅੱਜ 29-5-97 ਨੂੰ ਸਵੇਰੇ, ਆਰਾਧਨਾ ਪ੍ਰੋਗਰਾਮ ਵਿਚ, ਆਕਾਸ਼ਬਾਣੀ ਜਲੰਧਰ ਤੋਂ, ਮੇਰੇ ਮਿੱਤਰ, ਪੰਥ ਦੇ ਪ੍ਰਸਿੱਧ ਹਜ਼ੂਰੀ ਰਾਗੀ, ਜੋ ਦੇਸ਼ ਨਾਲੋਂ, ਵਿਦੇਸ਼ਾਂ ਵਿਚ

ਕੀਰਤਨ ਕਰਨ ਨੂੰ ਤਰਜੀਹ ਦਿੰਦੇ ਹਨ, ਸ੍ਰੀ 'ਸੁਖਮਨੀ ਸਾਹਿਬ' ਦੇ ਪਹਿਲੇ ਪਉੜੀਆਂ, ਪਹਿਲੀਆਂ ਤੁਕਾਂ ਦਾ, ਨ ਖਿਮਾ ਕੀਤੇ ਜਾਣ ਵਾਲੀ ਬੇ-ਧਿਆਨੀ ਨਾਲ, ਇਉਂ ਉਚਾਰਣ ਕਰ ਰਹੇ ਸਨ :

'ਸਿਮਰੌ ਸਿਮਰਿ ਸਿਮਰਿ ਸੁਖ ਪਾਵੌ, ਕਲ ਕਲੇਸ਼ ਤਨ ਮਾਹਿ ਮਿਟਾਵੌ' ॥

ਇਸ ਦਾ ਸਪਸ਼ਟ ਅਰਥ ਬਣਦਾ ਹੈ :— ਹੇ ਜਗਿਆਸੂ ਜਨੋ ! ਤੁਸੀਂ (ਹਰੀ ਨਾਮ) ਸਿਮਰੋ, ਤੇ ਸਿਮਰ ਸਿਮਰ ਕੇ ਆਪਣੇ ਤਨ ਦੇ ਦੁੱਖ ਦਰਦ ਮਿਟਾ ਲਵੋ। ਉਹ ਸਿਮਰਉ ਤੇ ਸਿਮਰਹੁ' ਦੇ ਫ਼ਰਕ ਨੂੰ ਜਾਨਣ ਦਾ, ਭੋਰਾ ਭਰ ਵੀ, ਜਤਨ ਨਹੀਂ ਕਰਦੇ। ਸਿਮਰਉ (ਸਿਮਰਉਂ) ਦਾ ਸਾਰੀ ਬਾਣੀ ਵਿਚ ਅਰਥ ਹੈ :— 'ਮੈਂ' ਸਿਮਰਾਂ ਜਾਂ ਸਿਮਰਦਾ ਹਾਂ ; ਪ੍ਰੰਤੂ, 'ਸਿਮਰਹੁ' ਦਾ ਅਰਥ ਹੈ :— 'ਤੁਸੀਂ' ਸਿਮਰੋ'। 'ਸਿਮਰਉਂ', ਉੱਤਮ ਪੁਰਖੀ (Ist person) ਕ੍ਰਿਆ ਹੈ, ਜਦ ਕਿ 'ਸਿਮਰਹੁ' ਮੱਧਮ ਪੁਰਖੀ (Second person)। ਇਸ ਨੁਕਤੇ ਬਾਰੇ ਇਕ ਹੋਰ ਉਦਾਹਰਨ ਦੇ ਕੇ ਸਪਸ਼ਟ ਕਰਦਾ ਹਾਂ :—

'ਕਰਉ' ਬੇਨੰਤੀ 'ਸੁਣਹੁ' ਮੇਰੇ ਮੀਤਾ, ਸੰਤ ਟਹਲ ਕੀ ਬੇਲਾ।' (ਮਹਲਾ ਪੰਜਵਾਂ, ਸੋਹਿਲਾ) ਏਥੇ ਸ਼ੁੱਧ ਅਰਥ ਹੋਣਗੇ :— (ਗੁਰੂ ਜੀ ਵੱਡੇ ਪਿਆਰ, ਅਪਣੱਤ ਤੇ ਨਿਮਰ-ਭਾਵ ਨਾਲ ਆਖਦੇ ਹਨ :— 'ਮੈਂ ਬੇਨਤੀ ਕਰਦਾ ਹਾਂ, ਤੂੰ, ਹੇ ਮੇਰੇ ਮਿੱਤਰ ! (ਗੁਰਸਿੱਖ) ਧਿਆਨ ਨਾਲ ਸਰਵਣ ਕਰ।' ਏਥੋਂ ਵੀ 'ਸਿਮਰਉ' (ਸਿਮਰਉਂ) ਉੱਤਮ ਪੁਰਖੀ ਤੇ 'ਸੁਣਹੁ' ਮੱਧਮ ਪੁਰਖੀ ਕ੍ਰਿਆ ਹੈ, ਵੱਖ ਵੱਖ ਰੂਪ ਤੇ ਸ਼ਬਦ ਜੋੜੀ ਵਿਚ।



ਇਹ ਵੱਡੇ ਖੇਦ ਤੇ ਹਿਰਖ ਦੀ ਗਲ ਹੈ ਕਿ ਸਾਡੇ ਕੀਰਤਨੀਏ ਤੇ ਪਾਠੀ ਆਦਿ ਵੀਰ, ਕੇਵਲ ਆਪ ਹੀ ਗੁਰਬਾਣੀ ਨੂੰ ਅਸ਼ੁੱਧ ਉਚਾਰਣ ਦਾ 'ਅਪਰਾਧ' ਨਹੀਂ ਕਰਦੇ ; ਸਗੋਂ, ਟੇਪਾਂ ਆਦਿ ਰਾਹੀਂ ਅਸ਼ੁੱਧਤਾਈ ਦਾ ਪੱਕਾ ਪ੍ਰਚਾਰ ਕਰਨ ਦੇ ਵੀ ਦੋਸ਼ੀ ਹੁੰਦੇ ਹਨ। ਗੁਰੂ ਜੀ ਸੁਮੱਤ ਬਖ਼ਸ਼ਣ !

ਮੈਂ ਪਿਛਲੇ 60 ਕੁ ਸਾਲਾਂ ਤੋਂ, ਬੋਲ ਕੇ ਤੇ ਲਿਖ ਕੇ, ਗੁਰਬਾਣੀ ਦੀ ਲਿਖਣ-ਵਿਧੀ ਤੇ ਵਿਆਕਰਣ ਦਾ ਹੋਕਾ ਦੇ ਰਿਹਾ ਹਾਂ। ਪਰ, ਹਰ ਪਾਸੇ 'ਚਰਾਗ ਤਲੇ ਅੰਧੇਰਾ', ਵਾਲੀ ਹੋਣੀ ਵਰਤਦੀ ਵੇਖ ਕੇ, ਅਤਿ ਵਿਆਕੁਲ ਤੇ ਪੀੜਤ ਹੁੰਦਾ ਹਾਂ। ਐਸੇ ਸਮੇਂ, ਮੈਂ ਮਿਰਜ਼ਾ ਗ਼ਾਲਿਬ ਦਾ ਇਕ ਸ਼ੇਅਰ ਗੁਣਗੁਣਾ ਕੇ, ਅਤਿ ਲਾਚਾਰੀ ਵਿਚ, ਇਕ ਮਾਯੂਸ-ਕੁਨ ਡੂੰਘੀ ਖਾਮੋਸ਼ੀ ਵਿਚ, ਗੁਆਚ ਜਾਂਦਾ ਹਾਂ :

ਯਾ ਰੱਬ ਵੋਹ ਨ ਸਮਝੇ ਹੈਂ, ਨ ਸਮਝੇਂਗੇ ਮੇਰੀ ਬਾਤ
ਦੇ ਔਰ ਦਿਲ ਉਨ ਕੋ, ਜੋ ਨਾ ਦੇ ਮੁਝ ਕੋ ਜ਼ੁਬਾਂ ਔਰ।

**ਜ਼ਰੂਰੀ ਨੋਟ :** ਮੇਰੇ ਕੀਰਤਨੀਏ ਵੀਰ, ਵਾਰ ਆਸਾ ਦੀ ਪਉੜੀ ਤਾਂ ਰਲ ਕੇ ਪੜ੍ਹਦੇ ਹਨ, ਇਹ ਠੀਕ ਹੈ। ਪ੍ਰੰਤੂ, ਜਦ ਤਬਲੇ ਵਾਲਾ ਵੀਰ, ਫੇਰ ਇਕੱਲਾ, ਉਸ ਨੂੰ ਵਾਚਦਾ ਹੈ, ਤਾਂ ਰਬਾਬ ਵਿਚ 'ਲੈਅ' ਆਦਿ ਸਹਿਤ ਗਾ ਕੇ ਉਚਾਰਣ ਦਾ ਜਤਨ ਕਰਦਾ ਹੈ, ਜਿਸ

ਨਾਲ ਬਹੁਤੀ ਵੇਰ, 'ਪਉੜੀ' ਦਾ ਪਾਠ, ਉਚਾਰਣ ਤੇ ਅਰਥ ਸਪਸ਼ਟ ਨਹੀਂ ਹੁੰਦਾ ਅਤੇ ਪਉੜੀ ਨੂੰ ਦੂਜੀ ਵਾਰ ਪੜ੍ਹਨ ਦੇ ਬੰਧਾਨ ਦਾ ਭਾਵ ਗਵਾਚ ਜਾਂਦਾ ਹੈ। ਐਸਾ ਕਰਨੋਂ ਗੁਰੇਜ਼ ਕਰਨ ਦੀ ਲੋੜ ਹੈ। ਧੰਨਵਾਦ!



# 5. ਗੁਰਬਾਣੀ ਦਾ ਵਿਆਕਰਣ ਬੋਧ

ਛੇ ਕੁ ਮਹੀਨੇ ਹੋਏ, ਦਾਸ ਨੇ ਅਪੀਲ ਵਜੋਂ, ਇਕ ਲੇਖ, ਕੁਝ ਦੈਨਿਕ ਪੱਤਰਾਂ, ਸਪਤਾਹਕ ਅਖਬਾਰਾਂ ਤੇ ਮਾਸਕ ਮੈਗਜ਼ੀਨਾਂ ਵਿਚ ਛਪਵਾਇਆ ਸੀ, ਜਿਸ ਵਿਚ ਇਹ ਦਰਸਾਉਣ ਦਾ ਨਿਮਾਣਾ ਜਿਹਾ ਜਤਨ ਕੀਤਾ ਸੀ ਕਿ 'ਅੰਮ੍ਰਿਤ ਗੁਰਬਾਣੀ' ਨੂੰ, ਇਸਦੀ ਲਿਖਣ-ਸ਼ੈਲੀ ਤੇ ਗੁਰਬਾਣੀ-ਵਿਆਕਰਣ ਤੋਂ ਜਾਣੂੰ ਹੋਏ ਬਗੈਰ, ਸ਼ੁੱਧ ਉਚਾਰਨਾ ਤੇ ਸਹੀ ਅਰਥ-ਵਿਆਖਿਆ ਕਰਨੀ ਸੰਭਵ ਨਹੀਂ। ਬਾਣੀ ਦਾ ਮਨ-ਮਰਜ਼ੀ ਦਾ ਪਾਠ ਅਤੇ ਇਕ ਇਕ ਤੁਕ ਦੇ ਪੰਜ ਪੰਜ, ਸੱਤ ਸੱਤ ਅਰਥ ਕਰਨ ਵਾਲੇ ਵਿਅਕਤੀ ਲੱਦ ਗਏ ਹਨ। ਹੁਣ 'ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ' ਦਾ ਪਹਿਰਾ ਹੈ।

ਪੰਥ, ਪ੍ਰਿੰ. ਤੇਜਾ ਸਿੰਘ, ਪ੍ਰਿੰ. ਸਾਹਿਬ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਰਣਧੀਰ ਸਿੰਘ, ਸ. ਧੰਨਾ ਸਿੰਘ (ਪਟਿਆਲਾ) ਆਦਿ ਦਾ, ਜਿਨ੍ਹਾਂ ਨੇ ਇਸ ਖੇਤਰ ਵਿਚ ਮੋਢੀ ਬਣ ਕੇ ਵੱਡਾ ਯੋਗਦਾਨ ਪਾਇਆ ਹੈ, ਸਦਾ ਰਿਣੀ ਰਹੇਗਾ। ਪ੍ਰਿੰ. ਤੇਜਾ ਸਿੰਘ ਨੇ 'ਸ਼ਬਦਾਂਤਕ ਲਗਾਂ ਮਾਤਾਂ' (ਕਿਤਾਬਚਾ) ਲਿਖ ਕੇ ਅਤੇ ਪ੍ਰਿੰ. ਸਾਹਿਬ ਸਿੰਘ ਨੇ 1931-1932 ਵਿਚ, ਇਸ ਸੰਬੰਧ ਵਿਚ ਸ੍ਰੀ ਦਰਬਾਰ ਸਾਹਿਬ ਕਮੇਟੀ (ਸ੍ਰੀ ਅੰਮ੍ਰਿਤਸਰ) ਵਲੋਂ ਐਲਾਨਿਆਂ ਇਕ ਹਜ਼ਾਰ ਰੁਪੈ ਦਾ ਇਨਾਮ ਜਿੱਤ ਕੇ, ਪੰਥ ਦੀ ਅਤਿ ਅਹਿਮ ਤੇ ਠੋਸ ਸੇਵਾ ਕੀਤੀ ਹੈ। ਪੁਸਤਕ 'ਗੁਰਬਾਣੀ ਵਿਆਕਰਣ' (ਪੰਨੇ 447) ਦੀ ਭੂਮਿਕਾ ਵਿਚ ਆਪ ਦੀ ਨਿਮਰ ਤੇ ਦਾਅਵਾ-ਰਹਿਤ ਪ੍ਰਾਰਥਨਾ ਹੈ ਕਿ "ਪੁਰਾਤਨ ਪੰਜਾਬੀ ਦਾ ਵਿਆਕਰਣ ਲਿਖਣਾ ਇਕ ਨਵਾਂ ਕੰਮ ਹੈ; ਹੋ ਸਕਦਾ ਹੈ ਕਿ ਇਸ ਪੁਸ਼ਤਕ ਵਿਚ ਕਈ ਉਣਤਾਈਆਂ ਹੋਣ।' ਸੋ, ਪੰਥ ਦੇ ਵਿਦਵਾਨ ਸੱਜਣਾਂ ਦੀ ਸੇਵਾ ਵਿਚ ਆਪਣੀਆਂ ਉਣਤਾਈਆਂ ਸੰਬੰਧੀ ਖਿਮਾ ਦਾ ਜਾਚਕ ਹੁੰਦਿਆਂ ਹੋਇਆਂ, ਬੇਨਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਕੰਮਲ ਵਿਆਕਰਣ ਤਿਆਰ ਕਰਨਾ ਇਕ ਜ਼ਰੂਰੀ ਕਾਰਜ ਹੈ। ਉਹ ਆਪਣਾ ਪਰਮ ਧਰਮ ਜਾਣ ਕੇ ਵਧੀਕ ਹੰਭਲਾ ਮਾਰੀ ਜਾਣ, ਤਾਂ ਕਿ ਸਾਡੀ ਆਉਣ ਵਾਲੀ ਸੰਤਾਨ ਦੇ ਦਿਲਾਂ ਵਿਚ ਸਤਿਗੁਰਾਂ ਦੀ ਬਾਣੀ ਦਾ ਬੋਧ ਅਤੇ ਪਿਆਰ ਸਦਾ ਵਧਦਾ ਜਾਵੇ।"

(ਸਹੀ) ਸਾਹਿਬ ਸਿੰਘ—4 ਅਕਤੂਬਰ 1932

## ਇਕ ਘਟਨਾ :—

ਪਿਛੇ ਜਿਹੇ ਜਦ ਮੈਂ 'ਸ਼ਬਦਾਰਥ' ਦੀ ਤੀਜੀ ਸੈਂਚੀ ਤੋਂ ਬਾਣੀ ਦਾ ਪਾਠ ਕਰ

ਰਿਹਾ ਸਾਂ ਤਾਂ 1104 ਪੰਨੇ ਉਤੇ ਸਸ਼ਿਭਤ ਕਬੀਰ ਜੀ ਦੇ ਸ਼ਬਦ ਦੀ ਇਸ ਤੁਕ ਨੇ ਮੇਰਾ ਧਿਆਨ ਖਿਚਿਆ :— 'ਕਾਲੁ ਅਕਾਲੁ ਖਸਮ ਕਾ ਕੀਨਾ, ਇਹੁ ਪਰਪੰਚੁ ਬਧਾਵਨੁ।' ਇਹ ਸਾਰਾ ਸ਼ਬਦ ਇਸ ਪ੍ਰਕਾਰ ਹੈ :

ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥
ਕਾਹੇ ਕੀਜਤੁ ਹੈ ਮਨਿ ਭਾਵਨੁ ॥
ਜਬ ਜਮੁ ਆਇ ਕੇਸ ਤੇ ਪਕਰੈ, ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥
ਕਾਲੁ ਅਕਾਲੁ ਖਸਮ ਕਾ ਕੀਨਾ, ਇਹ ਪਰਪੰਚੁ ਬਧਾਵਨੁ ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ ਹਿਰਦੈ ਰਾਮ ਰਸਾਇਨੁ ॥

ਪ੍ਰੰਤੂ, ਜਦ ਮੈਂ 'ਕਾਲੁ ਅਕਾਲੁ...' ਵਾਲੀ ਤੀਜੀ ਤੁਕ ਦੇ ਅਰਥ ਸ਼ਬਦਾਰਥ ਸੈਂਚੀ ਤੇ ਪ੍ਰੋ. ਸਾਹਿਬ ਸਿੰਘ ਵਾਲੀ ਸਟੀਕ ਪੋਥੀ ਤੋਂ ਵੇਖੇ, ਤਾਂ ਇਹ ਬਿਲਕੁਲ ਵੱਖ ਵੱਖ ਹਨ। ਪ੍ਰਿੰ. ਤੇਜਾ ਸਿੰਘ ਨੇ ਜਿਥੇ 'ਕਾਲੁ ਅਕਾਲੁ' ਦੇ ਅਰਥ ਕੇਵਲ 'ਕਾਲੁ' ਅਤੇ 'ਬਧਾਵਨੁ' ਦੇ ਮੇਟਣਾ, ਮਾਰਨਾ ਕੀਤੇ ਹਨ, ਉਥੇ ਪ੍ਰੋ. ਸਾਹਿਬ ਸਿੰਘ ਨੇ 'ਅਕਾਲੁ' ਦੇ ਅ+ਕਾਲ ਤੇ ਅਮੋੜ ਕਰਕੇ : 'ਕਾਲੁ ਅਕਾਲੁ' ਦੇ ਅਮੋੜ ਮੌਤ ਅਤੇ 'ਬਧਾਵਨੁ' ਦੇ 'ਮੇਟਣ ਜਾਂ ਮਾਰਨ' ਦੀ ਥਾਂ, 'ਬੰਨ੍ਹਣਾ, ਕਾਇਮ ਰਖਣਾ' ਕਰਨੇ ਠੀਕ ਸਮਝੇ ਹਨ।

ਮੈਨੂੰ ਇਹ ਸਵੀਕਾਰਨ ਵਿਚ ਵੱਡਾ ਮਾਣ ਤੇ ਗੌਰਵ ਹੈ ਕਿ ਮੈਂ ਸਾਰੀ ਆਯੂ ਇਨ੍ਹਾਂ ਦੋਹਾਂ ਮਹਾਨ ਵਿਦਵਾਨਾਂ ਦੇ ਪੈਰ ਚਿੰਨ੍ਹਾਂ ਉਤੇ ਚਲਣ ਦਾ ਭਰਪੂਰ ਜਤਨ ਕੀਤਾ ਹੈ, ਪਰ ਏਥੇ ਇਸ ਤੁਕ ਦੇ ਅਰਥ ਕਰਨ ਵਿਚ ਮੇਰਾ ਸਨਿਮਰ ਮਤਭੇਦ ਹੈ। ਜਿਥੇ ਉਪ੍ਰੋਕਤ ਵਿਦਵਾਨ ਇਸ ਤੁਕ ਦਾ ਅਨਵੈ (Punctuation) 'ਕਾਲੁ ਅਕਾਲੁ ਖਸਮ ਕਾ ਕੀਨਾ' ਕਰਦੇ ਹਨ, ਉਥੇ ਦਾਸ 'ਕਾਲੁ' ਨੂੰ 'ਅਕਾਲੁ' ਨਾਲੋਂ ਨਿਖੇੜ ਕੇ, ਇਸ ਨੂੰ 'ਖਸਮ' ਨਾਲ ਜੋੜਦਾ ਅਤੇ ਇਸਦਾ ਵਿਸ਼ੇਸ਼ਣ ਮਿੱਥਦਾ ਹੈ। ਇਸ ਤੁਕ ਦਾ ਪਾਠ, ਇਉਂ ਅਨਵੈ ਕਰਕੇ ਕਰਨਾ ਹੈ : ਕਾਲੁ, ਅਕਾਲ ਖਸਮ ਕਾ ਕੀਨਾ, ਇਹੁ ਪਰਪੰਚੁ ਬਧਾਵਨੁ ॥ ਸੋ, ਸ਼ੁੱਧ ਅਰਥ ਹੋਏ ਕਿ ਕਾਲ ਨੂੰ ਅਕਾਲ ਪੁਰਖ ਖਸਮ ਨੇ ਰਚਿਆ ਹੈ। ਸਾਰੇ ਸ਼ਬਦ ਤੇ ਇਸ ਦੀਆਂ 'ਰਹਾਉ' ਦੀਆਂ ਤੁਕਾਂ ਦਾ ਵੀ ਇਹੀ ਭਾਵ ਹੈ। 'ਬਧਾਵਨੁ' ਦੇ ਅਰਥ 'ਸ਼ਬਦਾਰਥ' ਵਿਚ 'ਮੇਟਣਾ ਖਤਮ ਕਰਨਾ' ਠੀਕ ਕੀਤੇ ਗਏ ਹਨ। ਇਸ ਦੇ ਅਰਥ ਕਿਸੇ ਸੂਰਤ ਵਿਚ 'ਬੰਨ੍ਹਣਾ ਜਾਂ ਕਾਇਮ ਰੱਖਣਾ' ਨਹੀਂ ਹੋ ਸਕਦੇ। ਗੁਰਬਾਣੀ ਵਿਚ ਆਮ ਕਰਕੇ 'ਬੰਨ੍ਹਣ' ਨੂੰ ਬੰਧੁ, ਬੰਧਨਿ ਕਰਕੇ ਲਿਖਿਆ ਗਿਆ ਹੈ - ਜਿਵੇਂ : 'ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ', (ਫਰੀਦ, ਸੂਹੀ ਪੰ. 794) ਅਤੇ 'ਲਾਖ ਕਰੋਰੀ ਬੰਧੁ ਨ ਪਰੈ ॥ (ਸੁਖਮਨੀ) ॥ ਏਥੇ ਕਿਰਿਆ ਵੀ, ਇਕ ਵਚਨੀ 'ਕੀਨਾ' ਕਰਕੇ ਹੈ, ਬਹੁਵਚਨੀ 'ਕੀਨੇ' ਨਹੀਂ ॥

ਤੀਜੇ, ਕਾਲੁ ਤੇ ਅਕਾਲੁ, ਦੋਹਾਂ ਪਦਾਂ ਨੂੰ ਸਮਾਨੰਤਰ ਅਰਥਾਂ ਵਿਚ ਨਹੀਂ ਮੰਨਿਆ ਜਾ ਸਕਦਾ। ਅਕਾਲ ਦੇ ਸਿਰ, 'ਕਾਲ ਦਾ' ਜੋ ਅਕਾਲ ਦਾ ਕੀਤਾ ਹੋਇਆ ਹੈ, ਕੋਈ ਕੁੰਡਾ ਨਹੀਂ। 'ਬਾਣੀ' ਦੇ ਇਹ ਪ੍ਰਮਾਣ ਇਸ ਸੱਚ ਨੂੰ ਇਉਂ ਸਪਸ਼ਟ

ਕਰਦੇ ਹਨ :

(1) ਤੂ ਅਕਾਲ ਪੁਰਖੁ, ਨਾਹੀ ਸਿਰ 'ਕਾਲਾ ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ (ਮ. ਪਹਿਲਾ, ਪੰ. 1038)

(2) ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥
(ਉਹੀ, ਪੰ. 838)

(3) ਆਦਿ ਅਜੋਨੀ ਅਜੈ ਅਬਿਨਾਸੀ, ਤਿਹ ਪਰਮੇਸੁਰ ਮਾਨੋ ॥ (ਪਾ. ਦਸਵੀਂ)

(4) 'ਨਮਸਤੰ ਅਕਾਲੇ' ॥ ਹੇ ਅਕਾਲ ਪੁਰਖ ਵਾਹਿਗੁਰੂ, ਮੇਰੀ ਤੈਨੂੰ ਨਮਸਕਾਰ (ਉਹੀ, ਜਾਪੁ ਜੀ)

(5) 'ਨਮੋ ਕਾਲ ਕਾਲੇ' ਹੇ ਹਰੀ ਤੈਨੂੰ ਨਮਸਕਾਰ ਹੈ ਜੋ ਕਾਲ ਦਾ ਵੀ ਕਾਲ ਹੈ

ਇਸ ਜੁਗ ਦਾ ਮਹਾਨ ਚਿੰਤਕ-ਓਸ਼ੋ '੧ਓ ਸਤਿਨਾਮ' ਪੁਸਤਕ ਵਿਚ, ਕਾਲ 'ਅਕਾਲ' ਦੇ ਅੰਤਰ ਨੂੰ ਇਉਂ ਸਪਸ਼ਟ ਕਰਦਾ ਹੈ : 'ਅਕਾਲ, ਭੈਅ ਤੋਂ ਰਹਿਤ, ਮੌਤ ਤੋਂ ਰਹਿਤ, ਕਾਲਾਤੀਤ, ਅਕਾਲ ਮੂਰਤ (ਕਾਲਾਤੀਤ ਮੂਰਤੀ) ਹੈ, ਸਮੇਂ (ਕਾਲ) ਤੋਂ ਪਾਰ ਹੈ – Beyond time) ਇਸ ਨੂੰ ਥੋੜਾ ਸਮਝ ਲਵੋ : ਸਮੇਂ (ਕਾਲ) ਦਾ ਅਰਥ ਹੁੰਦਾ ਹੈ, ਬਦਲਾਓ; ਜੇਕਰ ਕਿਸੇ ਚੀਜ਼ ਵਿਚ ਬਦਲਾਓ ਨ ਹੋਵੇ, ਤਾਂ ਤੁਹਾਨੂੰ ਸਮੇਂ ਦਾ ਪਤਾ ਹੀ ਨਹੀਂ ਲਗੇਗਾ...ਥੋੜਾ ਸੋਚੋ, ਜੇ ਅੱਜ ਸਵੇਰੇ ਤੁਸੀਂ ਉਠੋ, ਅਤੇ ਤਰਕਾਲਾਂ ਤਕ ਕੋਈ ਵੀ ਘਟਨਾ ਨਾ ਘਟੇ, ਕੋਈ ਤਬਦੀਲੀ ਨਾ ਹੋਵੇ। ਸੂਰਜ ਰੁਕਿਆ ਰਹੇ, ਜਿਥੇ ਸੀ। ਤੁਹਾਡੀ ਉਮਰ ਉਨੀ ਹੀ ਬਣੀ ਰਹੇ, ਜਿੰਨੀ ਸੀ. ਘੜੀ ਦੀ ਸੂਈ ਨ ਹਿੱਲੇ, ਰੁੱਖ ਬੁੱਢੇ ਨ ਹੋਣ, ਪਤੇ ਕੁਮਲਾਉਣ ਨਾ, ਸਭ ਠਹਿਰ ਜਾਏ, ਤਾਂ ਤੁਹਾਨੂੰ ਸਮੇਂ (ਕਾਲ) ਦਾ ਕਿਵੇਂ ਪਤਾ ਲਗੇਗਾ। ਸਮਾਂ (ਕਾਲ) ਹੋਏਗਾ ਹੀ ਨਹੀਂ। ਤੁਹਾਡੇ ਲਈ ਸਮੇਂ ਦਾ ਪਤਾ ਲਗਦਾ ਹੈ; ਕਿਉਂਕਿ ਤੁਸੀਂ ਤਬਦੀਲੀ ਨਾਲ ਘਿਰੇ ਹੋਏ ਹੋ। ਪਰਮਾਤਮਾ ਲਈ ਕੋਈ ਸਮਾ ਨਹੀਂ, ਕਿਉਂਕਿ ਉਹ ਸਨਾਤਨ ਹੈ। ... ਤਬਦੀਲੀ ਅੰਨ੍ਹੀ ਅੱਖ ਦਾ ਅਨੁਭਵ ਹੈ। ਬਦਲਾਉ ਸਮਾਪਤ ਹੁੰਦਿਆਂ ਹੀ ਸਮਾਂ ਗੁਆਚ ਜਾਂਦਾ ਹੈ। ਸਮਾ ਤਬਦੀਲੀ ਨੂੰ ਨਾਪਣ ਦਾ ਸਾਧਨ ਹੈ। ਪਰਮਾਤਮਾ ਲਈ ਸਭ ਜਿਉਂ ਦਾ ਤਿਉਂ ਹੈ। ਕੁਝ ਬਦਲਦਾ ਨਹੀਂ, ਸਭ ਠਹਿਰਿਆ ਹੋਇਆ ਹੈ :

ਪ੍ਰਮਾਤਮਾ, 'ਕਾਲਾਤੀਤ, ਅਕਾਲ ਮੂਰਤਿ, ਅਯੋਨੀ ਸੈਭੂੰ ਹੈ।'

**ਸ਼ੰਕਾ ਸਮਾਧਾਨ** : ਮੇਰੇ ਮਿੱਤਰ, ਸ. ਰਤਨ ਸਿੰਘ (ਯੂ.ਕੇ.) ਨੇ, ਪ੍ਰੋ. ਸਾਹਿਬ ਸਿੰਘ ਜੀ ਵਲੋਂ ਕੀਤੇ ਅਰਥਾਂ ਦੀ ਹਮਾਇਤ ਕਰਦਿਆਂ, ਇਹ ਨੁਕਤਾ ਉਠਾਇਆ ਹੈ ਕਿ ਜੇ 'ਅਕਾਲੁ' (ਵਿਸ਼ੇਸ਼ਣ) ਦਾ ਸੰਬੰਧ 'ਖਸਮ' ਨਾਲ ਹੁੰਦਾ, ਤਾਂ 'ਖਸਮ' ਦੇ ਅੰਤ ਵਿਚ ਵੀ ਔਂਕੜ 'ਖਸਮੁ' ਹੋਣਾ ਚਾਹੀਦਾ ਸੀ। ਦਰੁਸਤ ਹੈ, ਵਿਸ਼ੇਸ਼ਣ ਤੇ ਵਿਸ਼ੇਸ਼ (ਜਿਸ ਨਾਂਵ ਦੀ ਸਿਫਤ ਕੀਤੀ ਜਾਵੇ) ਦਾ ਲਿੰਗ, ਵਚਨ ਜਾਂ ਪੁਰਖ ਇਕ ਸਮਾਨ ਹੁੰਦਾ ਹੈ। ਪ੍ਰੰਤੂ, ਏਥੇ ਇਕ ਦੂਸਰੇ ਨੇਮ ਦੇ ਅਧੀਨ 'ਖਸਮੁ' ਦਾ ਔਂਕੜ ਹਟਾ ਕੇ 'ਖਸਮ' ਲਿਖਣਾ ਪਿਆ ਹੈ ਇਹ ਨੇਮ ਇਹ ਹੈ ਕਿ ਪੁਲਿੰਗ, ਇਕ ਵਚਨ ਨਾਂਵ ਦੇ ਬਾਅਦ, ਜੇ ਕੋਈ

ਕਾਰਕੀ ਚਿੰਨ੍ਹ (preposition) ਆ ਜਾਵੇ ਤਾਂ ਉਸ ਦੇ ਅੰਤਲੇ ਔਂਕੜ ਦਾ ਅਭਾਵ ਹੋ ਜਾਂਦਾ ਹੈ। ਇਸ ਦੀ ਪੁਸ਼ਟੀ ਵਿਚ 'ਬਾਣੀ' ਵਿਚੋਂ ਹੀ ਹੇਠ ਲਿਖੀਆਂ ਉਦਾਹਰਣਾਂ ਦਿਤੀਆਂ ਜਾਂਦੀਆਂ ਹਨ :

1. ਗੁਰਬਾਣੀ ਇਸੁ ਜਗ ਮਹਿ ਚਾਨਣੁ...(ਜਗ ਦੇ ਬਾਅਦ 'ਮਹਿ' 'ਸੰਪਰਦਾਨ ਕਾਰਕ' ਦਾ ਚਿੰਨ੍ਹ ਆ ਗਿਆ ਹੈ। ਹਾਂ, ਇਸ ਨੂੰ ਹਾਂ, ਪੁਲਿੰਗ, ਇਕ ਵਚਨ ਦੱਸਣ ਲਈ ਇਸ ਦਾ ਵਿਸ਼ੇਸ਼ਣ, 'ਇਸੁ' ਔਂਕੜ ਸਹਿਤ ਹੀ ਦਿਤਾ ਹੈ। (ਮ. 3 ਪੰ. 67)

2. ਨੋਟ (ਇਸੇ ਤਰ੍ਹਾਂ ਵਾਂਚੋ ਹੇਠਾਂ ਅੰਕਿਤ ਹੋਰ ਉਦਾਹਰਣਾਂ :
ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥
(ਮ. ਪਹਿਲਾ, ਪੰ. 357)

3. ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇਕੈ...। ਪੰ. 35, ਅਨੰਦੁ ਸਾਹਿਬ)
4. ਇਸੁ ਮਨ ਕਉ ਰੂਪ ਨ ਰੇਖਿਆ...। (ਕਬੀਰ ਪੰ. 330)
5. ਇਸੁ ਮਨ ਤੇ ਸਭ ਪਿੰਡ ਪਰਾਣਾ...। (4 ਤੀਜਾ, ਪੰ. 1129)
6. ਇਸੁ ਮਨ ਕੀ ਬਿਧਿ ਮਨ ਹੀ ਜਾਣੈ...। ਮ. ਤੀਜਾ, ਪੰ. 1260)
7. ਇਸੁ ਤਨ ਧਨ ਕੋ ਕਿਆ ਗਰਬਈਆ ॥ (ਕਬੀਰ ਪੰ. 330)
8. ਇਸੁ ਤਨ ਧਨ ਕੀ ਕਵਨ ਬਡਾਈ...। (ਕਬੀਰ, ਪੰ. 326)
9. ਉਸੁ ਪੰਡਿਤ ਕੈ ਉਪਦੇਸ ਜਗੁ ਜੀਵੈ ॥ (ਸੁਖਮਨੀ, ਅਸਟਪਦੀ 9 ਵੀਂ)
10. ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥ (ਸੁਖਮਨੀ, ਅਸਟ 18 ਵੀਂ)
11. ਜਿਸੁ ਠਾਕੁਰ ਸਿਉ ਨਾਹੀ ਚਾਰਾ ॥ (ਸੁਖਮਨੀ, ਅਸਟ 5 ਵੀਂ)
12. ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥ (ਸੁਖਮਨੀ, ਅਸਟ 6 ਵੀਂ)
13. ਤਿਸੁ ਸੇਵਕ ਕੇ ਕਾਰਜ ਪੂਰੇ ॥ (ਸੁਖਮਨੀ, ਅਸਟ 18 ਵੀਂ)
14. ਉਸੁ ਪੁਰਖੁ ਕਾ ਨਾਹੀ ਕਦੇ ਬਿਨਾਸ ॥ (ਸੁਖਮਨੀ, ਅਸਟ 18 ਵੀਂ)
15. ਤਿਸੁ ਸੇਵਕ ਕੇ ਕਾਰਜ ਰਾਸਿ ॥ (ਪੰ. 286)
16. ਤਿਸੁ ਜਨ ਕੀ ਤੂ ਸੇਵਾ ਲਾਗੁ ॥ (ਉਹੀ)
17. ਤਿਸੁ ਜਨ ਕੇ ਪੂਜਹੁ ਸਦ ਪੈਰਾ ॥ (ਉਹੀ)
18. ਤਿਸੁ ਸੇਵਕ ਕੈ ਹਉ ਬਲਿਹਾਰੀ, ਜੋ ਅਪਨੇ ਪ੍ਰਭ ਭਾਵੈ ॥ (ਪੰ. 403)

ਏਸੇ ਤਰ੍ਹਾਂ, ਇਸ ਨੇਮ ਅਧੀਨ 'ਅਕਾਲੁ' ਵਿਸ਼ੇਸ਼ਣ ਤਾਂ ਔਂਕੜ ਅੰਤ ਹੈ, ਪਰ ਖਸਮ (ਵਿਸ਼ੇਸ਼) ਮੁਕਤਾ-ਅੰਤ ਹੈ।

ਹੋਰ ਵੀਚਾਰ : ਕਬੀਰ ਸਾਹਿਬ ਦੇ ਇਸ ਸ਼ਬਦ ਵਿਚ ਸੰਸਾਰ ਦੀ ਅਸਾਰਤਾ ਤੇ ਛਿਨ ਭੰਗਰਤਾ ਦਾ ਜ਼ਿਕਰ ਹੈ। ਏਥੇ 'ਬਧਾਵਨ' ਦੇ ਅਰਥ-'ਕਾਲ' ਜੋ ਅਕਾਲ ਖਸਮ ਦੀ ਕ੍ਰਿਤ ਹੈ, ਜਗਤ ਦੇ ਪਰਪੰਚ ਨੂੰ ਬੱਧ ਕਰ (ਮਾਰ, ਮੇਟ) ਰਿਹਾ ਹੈ, ਇਸ ਲਈ, ਮਨੁੱਖ ਦੀ ਕਲਿਆਣ ਕੇਵਲ ਹਰੀ ਨਾਮ ਨੂੰ ਅੰਦਰ ਵਸਾਉਣ ਵਿਚ ਹੈ। ਦੂਜੇ, 'ਅਕਾਲੁ', **'ਵਾਹਿਗੁਰੂ'** ਭਾਂ, ਸਮਾਂ, ਕਾਲ, ਜਿਸ ਦਾ ਸੰਬੰਧ ਰਚਨਾ, ਸੰਸਾਰ ਨਾਲ ਹੈ, ਤੋਂ ਪਹਿਲਾਂ

ਵੀ ਸੀ, ਉਹ ਅਨਿੱਤ ਹੈ । ਸੁਖਮਨੀ ਸਾਹਿਬ ਇਸ ਸਚ ਨੂੰ ਇਉਂ ਦ੍ਰਿੜਾਉਂਦੀ ਹੈ :

ਸਲੋਕ : ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪਿ ॥੧॥
ਅਸਟਪਦੀ : ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥
ਪਾਪ ਪੁੰਨ ਤਬ ਕਹ ਤੇ ਹੋਤਾ ॥
ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥
ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥
ਜਾ ਆਪਨ ਆਪ ਆਪ ਪਾਰਬ੍ਰਹਮ ॥ ਤਬ ਮੋਹ ਕਹਾ ਕਿਸੁ ਹੋਵਤ ਭਰਮ ॥
ਅਪਨਾ ਖੇਲੁ ਆਪਿ ਵਰਤੀਜਾ ॥ ਨਾਨਕ ਕਰਨੈਹਾਰੁ ਨ ਦੂਜਾ ॥ (ਅਸਟ 21)
ਤਥਾ : ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨਿ ਸਮਾਧਿ ਲਗਾਇਦਾ...॥
ਨ ਤਦਿ ਸੁਰਗੁ ਮਛੁ ਪਇਆਲਾ ॥ ਦੋਜਕ ਭਿਸਤੁ ਨਹੀਂ ਖੈਰ ਕਾਲਾ ॥
ਨਰਕੁ ਸੁਰਗ ਨਹੀ ਜੰਮਣੁ ਮਰਣਾ, ਨ ਕੋ ਆਇ ਨ ਜਾਇਦਾ ।...
ਮਮਤਾ ਜਾਲੁ ਕਾਲੁ ਨਹੀ ਮਾਥੈ, ਨ ਕੋ ਕਿਸੈ ਧਿਆਇਦਾ ॥ (ਮ. 1, ਪੰ. 1035)

(ਸਾਰਾ ਸ਼ਬਦ ਹੀ ਇਸ ਸਚ ਦੀ ਸਾਖੀ ਭਰਦਾ ਹੈ ਕਿ ਨਿਰਗੁਣ ਸਰੂਪ ਨਿਰੰਕਾਰ, ਜਦ ਸੁੰਨ ਅਵਸਥਾ ਵਿਚ ਆਪ ਹੀ ਆਪ ਸੀ, ਤਾਂ ਕਾਲ ਦੇ ਖੈ ਕਰਨ ਜਾਂ ਇਸ ਦੀ ਹੋਂਦ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।



ਸੋ, ਸਾਨੂੰ 'ਅਕਾਲ' ਨੂੰ ਕਾਲ ਨਾਲ, ਸਮਾਨ ਮੰਨ ਕੇ, ਜਾਂ ਅਮੋੜ ਕਹਿ ਕੇ ਖਲਤ ਮਲਤ ਕਰਨਾ, ਕਿਸੇ ਤਰ੍ਹਾਂ ਦਰੁਸਤ ਨਹੀਂ । 'ਕਾਲ' ਨੂੰ 'ਅਕਾਲ' ਪ੍ਰਭੂ ਦਾ ਪ੍ਰਤੀਕ ਮੰਨਣਾ ਵੀ ਭੁੱਲ ਹੈ ।

ਸੋ, ਮੇਰੀ ਅਤਿ ਨਿਮ੍ਰਤਾ ਸਹਿਤ ਪ੍ਰਾਰਥਨਾ ਹੈ ਕਿ ਬਾਣੀ : ਉਚਾਰਣ, ਵਿਆਕਰਣ, ਕਵਿਤਾ (ਪਿੰਗਲ), ਸ਼ਬਦ-ਚੋਣ ਬੋਲੀ, ਲਿਖਣ ਸ਼ੈਲੀ, ਤਰਤੀਬ ਤੇ ਸਭ ਤੋਂ ਵਧ ਅਧਿਆਤਮਕ ਪੱਖਾਂ ਤੋਂ ਅਦੁੱਤੀ ਹੈ, ਬੇਨਜ਼ੀਰ ਹੈ । ਇਸ ਨੂੰ ਵੱਡੇ ਸਤਿਕਾਰ ਨਾਲ ਸ਼ੁੱਧ (ਸਾਰਥ ਰੂਪ ਕਰਕੇ) ਵਾਚਣਾ, ਵੀਚਾਰਣਾ ਜਪਣਾ ਤੇ ਕਮਾਉਣਾ ਹੈ ।

'ਬਾਰੰਬਾਰ ਧੰਨਵਾਦਿ ।'



# 6. ਗੁਰ ਪ੍ਰਸਾਦਿ : ਅਰਥ ਤੇ ਉਚਾਰਣ

ਸ੍ਰੀ ਗੁਰੂ ਨਾਨਕ ਦੇਵ ਜੀ ਤਥਾ ਅਨ-ਗੁਰੂ ਸਾਹਿਬਾਨ ਨੇ ਗੁਰਬਾਣੀ ਨੂੰ, ਜਿਥੇ 'ਧੁਰ ਕੀ ਬਾਣੀ' ਕਰ ਕੇ ਦਰਸਾਇਆ ਹੈ, ਉਥੇ ਨਾਲ ਹੀ ਬਿਬੇਕ ਬੁੱਧ ਦੁਆਰਾ ਪੜ੍ਹਨ, ਸਮਝਣ ਤੇ ਕਮਾਉਣ ਲਈ ਵੀ ਭਰਪੂਰ ਤਾਕੀਦ ਕੀਤੀ ਹੈ। ਭਾਈ ਗੁਰਦਾਸ ਜੀ ਤਾਂ ਇਨ੍ਹਾਂ ਕਿਰਿਆਵਾਂ ਨੂੰ ਗੁਰਮੁਖਤਾਈ ਦਾ ਵੱਡਾ ਲੱਛਣ ਦਸਦੇ ਹਨ :

'ਗੁਰਮੁਖ ਜਨਮ ਸਕਾਰਥਾ, ਗੁਰਬਾਣੀ ਪੜ੍ਹ, ਸਮਝ ਸੁਨੇਹੀ।'

ਪ੍ਰੰਤੂ, ਜਿੰਨਾਂ ਇਹ ਪੁਰਸ਼ਾਰਥ ਕਲਿਆਣ ਮਈ ਹੈ, ਉਨਾਂ ਹੀ ਇਸ ਨੂੰ ਬਿਖਮ ਤੇ ਦੁਰਲਭ ਕਰ ਕੇ ਵੀ ਦਸਿਆ ਗਿਆ ਹੈ। ਗੁਰਬਾਣੀ ਵੀਚਾਰ ਦੀ ਅਲੂਣੀ ਸਿੱਲ ਨੂੰ ਕੋਈ ਟਾਵਾਂ ਟਾਵਾਂ, ਵਿਰਲਾ ਵਿਅਕਤੀ ਹੀ ਚੀਚਾਰੇਗਾ। ਸਰਸਰੀ, ਰਸਮੀ ਅਥਵਾ ਮੰਤ੍ਰ-ਰੂਪ ਕਰ ਕੇ ਪੜ੍ਹਨ ਵਾਲਿਆਂ ਦੀ ਸਦਾ ਭਰਮਾਰ ਰਹੇਗੀ। ਗੁਰਬਾਣੀ-ਸਾਗਰ ਅਨਮੋਲ ਬਚਨਾਂ-ਰੂਪੀ ਰਤਨਾਂ ਨਾਲ ਆਵੱਸ਼ ਭਰਪੂਰ ਹੈ; ਪ੍ਰੰਤੂ, ਚੁਗਣਗੇ ਓਹੀ ਗੱਵਾਸ (ਗੋਤਾ-ਖੋਰ) ਜੋ ਗਾੜ੍ਹੇ ਦਮ ਵਾਲੀ ਟੁੱਬੀ ਮਾਰਨਗੇ, ਅਥਵਾ ਆਪਣੀ ਮਤ ਨੂੰ ਗੁਰੂ ਜੀ ਦੀ ਮੱਤ ਦੇ ਤਾਬੇ ਰੱਖਣਗੇ। ਗੁਰੂ-ਫੁਰਮਾਨ ਹੈ :

'ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥' (ਮ. 3)



ਗੁਰਬਾਣੀ ਦੀ ਆਪਣੀ ਵਿਲੱਖਣ ਲਿਖਣ-ਵਿਧੀ ਹੈ ਅਤੇ ਆਪਣਾ ਵਿਆਕਰਣ, ਜਿਨ੍ਹਾਂ ਨੂੰ ਪੂਰਨ ਅਦਬ, ਈਮਾਨਦਾਰੀ ਤੇ ਸੁਬੁੱਧਤਾ ਨਾਲ ਵੀਚਾਰੇ ਤੋਂ ਬਿਨਾਂ, ਅਸੀਂ ਨ ਤਾਂ ਗੁਰਬਾਣੀ ਅਤੇ ਬਾਣੀ ਰਚੈਤਾਵਾਂ, ਨਾਲ ਨਿਆਂ ਕਰ ਸਕਦੇ ਹਾਂ, ਨ ਹੀ ਆਪਣੇ ਆਪ ਨਾਲ। ਇਸ ਨੁਕਤੇ ਨੂੰ ਅਤਿ ਸੰਖੇਪ ਤੌਰ ਉੱਤੇ ਸਪਸ਼ਟ ਕਰਨ ਲਈ ਅਸੀਂ ਅਗੇ ਜਾ ਕੇ ਕੇਵਲ 'ਗੁਰ ਪ੍ਰਸਾਦਿ' ਜਾਂ 'ਗੁਰ ਪ੍ਰਸਾਦੁ' ਦੀ ਕੇਵਲ ਇਕ ਉਦਾਹਰਣ ਲੈਂਦੇ ਹਾਂ :

'ਗੁਰ ਪ੍ਰਸਾਦਿ', ਇਸ ਸੰਬੰਧਕੀ ਰੂਪ ਵਿਚ, ਹਜ਼ਾਰਾਂ ਵਾਰ, ਬਾਣੀ ਵਿਚ ਵਰਤਿਆ ਗਿਆ ਹੈ; 'ਗੁਰ ਪ੍ਰਸਾਦਿ' ਦੀ ਵਰਤੋਂ, ਸਭ ਤੋਂ ਪਹਿਲਾਂ, ਜਪੁ (ਜੀ) ਦੇ ਆਦਿ ਵਿਚ ਉਚਾਰੇ ਮੰਗਲਾਚਰਣ ਅਥਵਾ ਮੂਲ-ਮੰਤ੍ਰ ਵਿਚ ਹੋਈ ਮਿਲਦੀ ਹੈ। ਏਥੇ, ਇਸ ਦੇ, ਕੇਵਲ ਤੇ ਕੇਵਲ ਅਰਥ ਹਨ :

'ਗੁਰੂ ਦੀ ਕਿਰਪਾ ਦੁਆਰਾ'

ਗੁਰਬਾਣੀ ਵਿਆਕਰਣ ਦਾ ਨੇਮ ਹੈ ਕਿ ਜਦ ਦੋ ਨਾਂਵਾਂ ਨੂੰ ਸੰਬੰਧਕੀ ਰੂਪ (ਸੰਬੰਧ ਕਾਰਕ) ਵਿਚ ਵਰਤਿਆ ਜਾਵੇ, ਤਾਂ ਪਹਿਲੇ ਨਾਂਵ ਦਾ ਅੰਤਲਾ ਅੱਖਰ ਸਦਾ ਮੁਕਤਾ-ਅੰਤ ਹੋਵੇਗਾ, ਏਥੇ 'ਗੁਰ' (ਗੁਰੂ ਦੀ) ਸੰਬੰਧ ਕਾਰਕ ਵਿਚ ਹੈ ਅਤੇ ਪ੍ਰਸਾਦਿ, ਕਰਣ-ਕਾਰਕ (**Instrumental Case**) ਵਿਚ। ਏਸੇ ਲਈ, ਮੂਲ ਮੰਤ੍ਰ ਵਿਚ ਜਿਥੇ ਨਾਮੁ, ਪੁਰਖੁ, ਨਿਰਵੈਰੁ ਪਦਾਂ ਨੂੰ ਅੰਤ ਵਿਚ ਔਂਕੜ ਆਇਆ ਹੈ, ਓਥੇ 'ਗੁਰ' ਪਦ ਦਾ 'ਰ', ਮੁਕਤਾ-

ਅੰਤ ਹੈ। ਏਸੇ ਤਰ੍ਹਾਂ, ਰਾਮ ਨਾਮੁ (ਰਾਮ ਦਾ ਨਾਮ) ਵਿਚ 'ਰਾਮ', ਗੁਰ ਗਿਆਨੁ (ਗੁਰੂ ਦਾ ਗਿਆਨ) ਵਿਚ 'ਗੁਰ' ਅਤੇ 'ਪ੍ਰਭ ਕੈ ਸਿਮਰਨਿ' (ਪ੍ਰਭੂ ਦੇ ਸਿਮਰਨ ਦੁਆਰਾ) ਵਿਚ 'ਪ੍ਰਭ' ਸਭ ਸੰਬੰਧਕੀ ਹਨ। ਕੁਝ ਕੁ ਵਿਦਵਾਨਾਂ ਅਥਵਾ ਪ੍ਰਸਿੱਧ ਕਥਾਕਾਰਾਂ ਨੇ ਬਿਨਾਂ ਗੁਰਬਾਣੀ ਦੇ ਵਿਆਕਰਣ ਨੇਮਾਂ ਨੂੰ ਵੀਚਾਰੇ ਤੇ ਜਾਣੇ ਦੇ, ਅਨਭੋਲ ਵਿਚ 'ਗੁਰ ਪ੍ਰਸਾਦਿ' ਦੇ ਅਰਥ 'ਗੁਰ' ਤੇ 'ਪ੍ਰਸਾਦਿ' (ਕ੍ਰਿਪਾ) ਕੀਤੇ ਹਨ। ਐਸੀ ਸੂਰਤ ਵਿਚ ਗੁਰ ਦਾ ਰੂਪ 'ਗੁਰੁ' (ਔਂਕੜ ਅੰਤ) ਹੋਣਾ ਬਣਦਾ ਸੀ, ਅਤੇ ਪ੍ਰਸਾਦਿ ਦਾ 'ਪ੍ਰਸਾਦੁ' ਜਿਵੇਂ ਕਿ : ਮੂਲ ਮੰਤ੍ਰ ਵਿਚ ਨਾਮੁ, ਪੁਰਖੁ ਤੇ ਨਿਰਵੈਰੁ ਦਾ ਹੈ। ਜਾਪੁ ਸਾਹਿਬ ਵਿਚ ਵੀ ਜਦ 'ਤ੍ਵ ਪ੍ਰਸਾਦਿ' ਦੀ ਵਰਤੋਂ ਹੋਈ ਹੈ ਤਾਂ ਇਸ ਦਾ ਇਕੋ ਇਕ ਅਰਥ ਹੈ : ਤੇਰੀ ਕ੍ਰਿਪਾ ਨਾਲ ਜਾਂ ਦੁਆਰਾ। 'ਜਾਪੁ ਸਾਹਿਬ' ਵਿਚ (ਭਗਵਤੀ ਛੰਦ) ਤ੍ਵ ਪ੍ਰਸਾਦਿ ਕਥਤੇ ਦਾ ਅਰਥ ਹੈ : 'ਤੇਰੀ ਕ੍ਰਿਪਾ ਦੁਆਰਾ ਮੈਂ ਇਹ ਭਗਵਤੀ ਛੰਦ ਦੀ ਕਾਵਿ-ਰਚਨਾ ਕਰਦਾ ਹਾਂ।'

ਬਾਣੀ ਵਿਚ ਆਏ ਪਦਾਂ : 'ਪ੍ਰਸਾਦੁ ਤੇ ਪ੍ਰਸਾਦਿ' ਦੇ ਅੰਤਰ ਨੂੰ ਹੋਰ ਸਪਸ਼ਟਤਾ ਨਾਲ ਸਮਝਣ ਲਈ, ਸ੍ਰੀ ਸੁਖਮਨੀ ਜੀ ਵਿਚੋਂ ਲਿਆ, ਇਹ ਇਕ ਹਵਾਲਾ ਹੀ ਕਾਫੀ ਹੈ :

ਸਲੋਕ : ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ, ਕਰਿ 'ਪ੍ਰਸਾਦੁ' ਗੁਰਦੇਵ ॥



ਵੇਖੋ, ਏਥੇ ਪ੍ਰਸਾਦੁ ਪਦ ਦੇ 'ਦ' ਨੂੰ ਔਂਕੜ ਹੈ ਅਤੇ ਇਸ ਦੀ ਵਰਤੋਂ ਪੁਲਿੰਗ ਇਕ ਵਚਨ ਤੇ 'ਕਰਮ ਕਾਰਕ' (objective case) ਵਿਚ ਹੋਈ ਹੈ। ਅਰਥ ਹਨ : ਹੇ ਗੁਰਦੇਵ ! ਤੂੰ ਕਿਰਪਾ ਕਰ। ਪ੍ਰੰਤੂ, ਜਦ ਅਗੇ ਅਸਟਪਦੀ ਵਿਚ ਇਸ ਨੂੰ 36 ਵਾਰ ਕਰਣ-ਕਾਰਕ (Instrumental case) ਵਿਚ 'ਪ੍ਰਸਾਦਿ (ਕ੍ਰਿਪਾ ਦੁਆਰਾ)' ਕਰਕੇ ਲਿਖਿਆ ਤੇ ਵਰਤਿਆ ਗਿਆ ਹੈ, ਤਾਂ ਹਰ ਥਾਂ ਦੱਦੇ ਨਾਲ ਿ (ਸਿਹਾਰੀ) ਵਰਤੀ ਗਈ ਹੈ; ਜਿਵੇਂ 'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ' ਅਰਥ ਹਨ : 'ਜਿਸ ਦੀ ਕ੍ਰਿਪਾ ਦੁਆਰਾ, (ਹੇ ਮਨੁੱਖ !) ਤੂੰ ਛਤੀਹ ਪ੍ਰਕਾਰ ਦੇ ਅੰਮ੍ਰਿਤ ਭੋਜਨ ਛਕਦਾ ਹੈਂ।'

ਆਮ ਤੌਰ ਉੱਤੇ, ਸਾਰੇ ਸੰਪ੍ਰਦਾਈ ਵਿਦਵਾਨ, ਅਥਵਾ ਭਾਈ ਸਾਹਿਬ ਸੰਤੋਖ ਸਿੰਘ ਜੀ, ਭਾਈ ਵੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਜੋਧ ਸਿੰਘ ਜੀ, ਪ੍ਰਿੰ. ਤੇਜਾ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਸ. ਧੰਨਾ ਸਿੰਘ ਜੀ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਆਦਿ, ਹੋਏ, ਗੁਰਬਾਣੀ ਦੇ ਪ੍ਰਸਿੱਧ ਵਿਆਖਿਆਕਾਰ, ਸਾਰੇ 'ਗੁਰ ਪ੍ਰਸਾਦਿ' ਦੇ ਸਹੀ ਅਰਥ : ਗੁਰੂ ਦੀ ਕਿਰਪਾ ਦੁਆਰਾ ਹੀ ਕਰਦੇ ਹਨ। ਇਹ ਵੱਖਰੀ ਗੱਲ ਹੈ ਕਿ ਗੁਰ ਤੋਂ ਭਾਵ 'ਗੁਰੂ ਵਿਅਕਤੀ' ਲੈਣਾ ਹੈ ਜਾਂ 'ਅਕਾਲ ਪੁਰਖ ਵਾਹਿਗੁਰੂ'; ਪ੍ਰੰਤੂ, ਅਰਥ ਹਰ ਹਾਲਤ ਵਿਚ 'ਗੁਰੂ ਦੀ ਕਿਰਪਾ ਦੁਆਰਾ' ਹੀ ਹੋਣਗੇ। ਪ੍ਰਸਾਦੁ ਤੇ ਪ੍ਰਸਾਦਿ ਪਦਾਂ ਦੇ ਫ਼ਰਕ ਨੂੰ ਸਮਝਣਾ ਹੈ, ਇਹਨਾਂ ਦੇ ਅਰਥਾਂ ਤੇ ਵਰਤੋਂ ਨੂੰ ਆਪਸ ਵਿਚ ਦੀ ਖ਼ਲਤ ਮਲਤ ਨਹੀਂ ਕਰਨਾ। ਹਾਂ, ਪਿੰਗਲ ਪੱਖੋਂ ਪ੍ਰਸਾਦ, ਪ੍ਰਸਾਦਿ

ਪ੍ਰਸਾਦਿ ਤੇ ਪ੍ਰਸਾਦ, ਇੱਕ ਸਮਾਨ ਇੱਕੋ ਜਿੰਨੀਆਂ ਮਾਤ੍ਰਾਂ ਰੱਖਦੇ ਹਨ ਅਤੇ ਇਹਨਾਂ ਤਿੰਨਾਂ ਦਾ ਸ਼ੁਧ ਉਚਾਰਣ ਹੋਵੇਗਾ—ਪ੍ਰਸਾਦ"

"ਸਿੱਖ ਰੀਵੀਊ" (The Sikh Review) ਅਤੇ 'ਐਬਸਟਰੈਕਟ ਔਫ ਸਿੱਖ ਸਟੱਡੀਜ਼" (Abstract of Sikh Studies) ਵਿੱਚ, 'ਗੁਰ ਪ੍ਰਸਾਦਿ' ਦੇ ਅਰਥਾਂ ਬਾਰੇ ਛਿੜੀ ਚਰਚਾ ਨੂੰ ਬੜੀ ਦਿਲਚਸਪੀ ਨਾਲ ਵਾਚਦਿਆਂ ਮੈਨੂੰ" Ignorance of the learned (Hazlitte) ਦਾ ਕਥਨ ਚੇਤੇ ਆਉਂਦਾ ਹੈ। ਇੱਕ ਲਿਖਾਰੀ ਤਾਂ ਇਸ ਦੇ ਛੇ ਅਰਥ ਕਰਨ ਤੱਕ ਚਲਾ ਗਿਆ ਹੈ; ਪ੍ਰੰਤੂ ਜੇ ਮੇਰਾ ਉਹ ਵੀਰ ਗੁਰਬਾਣੀ ਦੇ ਆਪਣੇ ਵਿਆਕਰਣ ਤੇ ਵਿਲੱਖਣ ਲਿਖਣ-ਵਿਧੀ ਦੀ ਅਸਲੀਅਤ ਨੂੰ ਘੋਖੇਗਾ, ਤਾਂ ਆਵੱਸ਼, ਇੱਕ ਤੇ ਕੇਵਲ ਇੱਕ ਅਰਥ ਹੀ ਲੱਭਣ ਲਈ ਕੋਸ਼ਾਂ ਹੋਵੇਗਾ। ਏਥੇ, ਮੈਂ ਇਸ ਤੱਥ ਦੀ ਪੁਸ਼ਟੀ ਵਿੱਚ ਇੱਕ ਹੋਰ, ਗੁਰਬਾਣੀ ਪ੍ਰਮਾਣ ਦਿੰਦਾ ਹਾਂ :—

"ਆਹਰ ਸਭ ਕਰਦਾ ਫਿਰੈ, ਆਹਰੁ ਇਕੁ ਨ ਹੋਇ

ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ" (ਮ-5, ਪੰ: 965 ਵੇਖੋ ਏਥੇ 'ਆਹਰ' ਬਹੁਵਚਨ ਹੈ, 'ਆਹਰੁ', ਇੱਕ ਵਚਨ ਹੈ ਅਤੇ 'ਆਹਰਿ' ਇੱਕ ਵਚਨ, 'ਕਰਣ ਕਾਰਕ' ਵਿੱਚ ('ਜਿਸ ਆਹਰ (ਧੰਦੇ) ਦੁਆਰਾ ਜਾਂ ਰਾਹੀਂ') ਉਚਾਰਣ ਤਿੰਨਾਂ ਦਾ 'ਆਹਰ' ਹੈ ਅਤੇ ਪਿੰਗਲ ਪੱਖੋਂ ਲਗਾਂ ਮਾਤ੍ਰਾਂ ਵੀ, ਚਾਰ, ਚਾਰ ਹੀ ਹਨ।

ਰਿਹਾ ਸਵਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ ? ਉੱਤਰ ਹੈ :— ਪਾਰਬ੍ਰਹਮ ਪ੍ਰਮੇਸ਼ਰ। ਇਸ ਲਈ ਗੁਰਬਾਣੀ ਦੇ ਕੁੱਝ ਪ੍ਰਮਾਣ ਹਾਜ਼ਰ ਹਨ :—

1. ਅਪਰੰਪਰ ਪਾਰਬ੍ਰਹਮੁ ਪਰਮੇਸ਼ਰੁ, ਨਾਨਕ ਗੁਰੁ ਮਿਲਿਆ ਸੋਈ ਜੀਓ ॥ (ਮ. ਪਹਿਲਾ, ਪੰ: 599)
2. ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰੁ ਪਾਇਆ ॥ (ਮ. ਪਹਿਲਾ, ਪੰ: 1043)
3. ਸਤਿਗੁਰ ਮੇਰਾ ਸਦਾ ਸਦਾ, ਨ ਆਵੈ, ਨ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥' (ਮਹਲਾ ਚੌਥਾ, ਪੰ: 759)
4. ਸਤਿਗੁਰ ਨਾਨਕ ਦੇਉ, ਆਪੁ ਉਪਾਇਆ। ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ। (ਵਾਰ-20, ਪੰ: 1)

ਹਾਂ, 'ਗੁਰ ਪ੍ਰਸਾਦਿ' ਵਿੱਚ 'ਗੁਰ' ਦਾ ਇਸ਼ਾਰਾ ਕਿਸ ਤਰਫ਼ ਹੈ-ਵਾਹਿਗੁਰੂ ਵੱਲ ਜਾਂ 'ਵਿਅਕਤੀ-ਵਾਚਕ' ਗੁਰੂ ਵੱਲ ? ਇਹ ਕਿਸੇ ਇੱਕ ਪਾਸੇ ਵੱਲ ਹੋ ਸਕਦਾ ਹੈ। ਇਸ ਸੰਬੰਧ ਵਿੱਚ ਵਾਚੋ ਮਹਲੇ ਪਹਿਲੇ ਦਾ ਇਹ ਕਥਨ :-

ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ (ਪ੍ਰਭੂ, ਨੇ ਆਪਣੇ ਆਪ ਨੂੰ) ਰਖਿਓਨੁ,
ਕਰਿ ਪਰਗਟ ਆਖਿ ਸੁਣਾਇਆ ॥ (ਗੁਰੂ ਨਾਨਕ, ਵਾਰ ਆਸਾ)

ਸੋ, ਏਥੇ ਇੱਕ ਤਾਂ ਪਰਮੇਸ਼ਰ ਦਾ ਜ਼ਿਕਰ ਹੈ ਤੇ ਦੂਜੇ, ਅਗਿਆਨ ਵਿਨਾਸ਼ਕ, ਸਤਿ ਤੇ ਹਿਤ ਉਪਦੇਸ਼ਟਾ, ਗੁਰੂ ਵਿਅਕਤੀ ਦਾ, ਜਿਸ ਰਾਹੀਂ ਪ੍ਰਭੂ ਨੂੰ ਲਖਣਾ ਹੈ।

(ਨੋਟ :—ਵਿਸਥਾਰ ਲਈ ਵੇਖੋ ਮੇਰੀ ਪੁਸਤਕ-'ਵਿਸ਼ੇਸ਼ ਗੁਰਮਤਿ ਲੇਖ' ਦਾ ਪਹਿਲਾ ਤੇ ਦੂਜਾ ਲੇਖ)

ਆਸ ਹੈ ਕਿ ਗੁਰਬਾਣੀ ਦੇ ਸ਼ੁੱਧ ਉਚਾਰਣ ਅਤੇ ਨਿਰੋਲ ਗੁਰਮੱਤ ਪ੍ਰਚਾਰ ਦੇ ਪ੍ਰਸਿੱਧ ਵਿਆਖਿਆਕਾਰ ਤੇ ਟੇਪ-ਰੀਕਾਰਡਰ, ਗੁਰਬਾਣੀ ਦੀ ਵਿਸ਼ੇਸ਼ ਲਿਖਤ-ਸ਼ੈਲੀ ਨੂੰ, ਹੱਠ-ਰਹਿਤ ਹੋ, ਗੁਣ-ਗ੍ਰਾਹਕ ਬਿਰਤੀ ਦੇ ਧਾਰਨੀ ਹੋਣ ਦੇ ਪੁੰਨ-ਕਰਮ ਵਿੱਚ, ਪੇਸ਼ ਹੋਣਗੇ।



# 7. ਆਰਤੀ

'ਸਰਿਤਾ' ਹਿੰਦੀ ਮੈਗਜ਼ੀਨ, ਮਹੀਨੇ ਵਿੱਚ ਦੋ ਵਾਰ ਪ੍ਰਕਾਸ਼ਤ ਹੁੰਦੀ ਹੈ। ਇਸ ਵਿੱਚ ਮਾਨਵ-ਜੀਵਨ ਦੇ ਹਰ ਪੱਖ ਬਾਰੇ ਬਹੁ-ਮੁੱਲੇ ਲੇਖ ਹੁੰਦੇ ਹਨ। ਪ੍ਰੰਤੂ, ਮੇਰੀ ਨਜ਼ਰ ਵਿੱਚ ਇਸ ਦੀ ਇੱਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਮੈਗਜ਼ੀਨ ਮਿਥਿਹਾਸ, ਕਰਮ-ਕਾਂਡ, ਦੰਭ, ਪਾਖੰਡ ਤੇ ਅੰਧ-ਵਿਸ਼ਵਾਸ ਵਿਰੁੱਧ, ਪੂਰੀ ਬੇਬਾਕੀ ਨਾਲ ਆਵਾਜ਼ ਬੁਲੰਦ ਕਰਦੀ ਹੈ। ਇਸ ਦੇ ਹਰ ਪਰਚੇ ਵਿੱਚ ਘੱਟ ਤੋਂ ਘੱਟ ਇੱਕ ਲੇਖ ਅਜਿਹਾ ਜ਼ਰੂਰ ਹੁੰਦਾ ਹੈ ਜੋ ਅੰਧ-ਵਿਸ਼ਵਾਸੀ ਲੋਕਾਂ ਨੂੰ ਵਹਿਮ-ਪ੍ਰਸਤੀ ਤੋਂ ਝੰਝੋੜ ਕੇ ਜਗਾਉਣ ਦਾ ਉਪਕਾਰ ਕਰਦਾ ਹੈ। ਅਗਸਤ (ਦੂਜਾ ਅੱਧ) 1992 ਦੇ ਅੰਕ ਵਿੱਚ ਇੱਕ ਅਜਿਹਾ ਹੀ ਲੇਖ 'ਆਰਤੀਆਂ' ਬਾਰੇ ਪ੍ਰਕਾਸ਼ਤ ਹੋਇਆ ਹੈ, ਜਿਸ ਦਾ ਅਤਿ ਸੰਖੇਪ ਭਾਵ, ਆਪਣੀ ਬੋਲੀ ਵਿੱਚ, ਹੇਠਾਂ ਅੰਕਿਤ ਹੈ। ਇਸਦੇ ਮੂਲ ਲੇਖਕ ਹਨ :-'ਸ੍ਰੀ ਅਨਿਲ ਕੁਮਾਰ, ਮਿਸ਼ਰ' ਅਤੇ ਲੇਖ ਦਾ ਸੰਪੂਰਨ ਸਿਰਲੇਖ ਹੈ :-'ਆਰਤੀਆਂ-ਸਮੇਂਵ ਧਨ ਅਪ੍ਰਯਜ (ਬਰਬਾਦੀ)'

ਆਪ ਲਿਖਦੇ ਹਨ ਕਿ 'ਆਰਤੀ' ਸ਼ਬਦ ਸੰਸਕ੍ਰਿਤ ਦੇ 'ਆਰਤ' ਦਾ ਪ੍ਰਾਕ੍ਰਿਤ ਰੂਪ ਹੈ ਅਤੇ ਇਸਦੇ ਅਰਥ ਹਨ : ਦੁੱਖ, ਪੀੜਾ, ਕਲੇਸ਼, ਬੀਮਾਰੀ ਆਦਿ; ਪਰ ਅੱਜ ਕੱਲ੍ਹ ਲੋਕ ਇਸਨੂੰ ਦੇਵੀ ਦੇਵਤਿਆਂ ਦੀ ਉਸਤਤੀ ਦੇ ਸੰਦਰਭ ਵਿੱਚ ਵਰਤਦੇ ਹਨ। 'ਉਸਤਤੀ', ਪੂਜਾ ਕਰਨ ਦਾ ਇੱਕ ਢੰਗ ਹੈ।

ਵਿਦਵਾਨ ਲੇਖਕ ਜੀ ਲਿਖਦੇ ਹਨ ਕਿ ਇਹ 'ਧਰਮ ਦੇ ਧੰਦੇ-ਬਾਜ਼ਾਂ ਦੀ ਦੇਣ ਹੈ।' ਪ੍ਰਾਚੀਨ ਕਾਲ ਵਿੱਚ 'ਆਰਤੀ', ਦੇਵੀ ਦੇਵਤਿਆਂ ਦੇ ਗੁਣ ਗਾਉਣ ਤਕ ਹੀ ਸੀਮਤ

ਸੀ; ਪਰ, ਸਮੇਂ ਸਮੇਂ ਇਸਨੂੰ ਪੂਜਾ ਪਾਠ ਦਾ ਇੱਕ ਅੰਗ ਬਣਾ ਲਿਆ ਗਿਆ ਹੈ। ਹਰੇਕ ਪੂਜਾ ਪਾਠ ਉਪ੍ਰੰਤ, ਇਸ ਨੂੰ ਉਸ ਦਾ ਇੱਕ ਜ਼ਰੂਰੀ ਅੰਗ ਸਮਝਿਆਂ ਜਾਂਦਾ ਹੈ। ਇਸ ਸੰਬੰਧ ਵਿੱਚ 'ਸਕੰਦ ਪੁਰਾਣ' ਦਾ ਮੰਤ੍ਰ ਹੈ ਕਿ 'ਮੰਤ੍ਰ-ਹੀਨ ਅਤੇ ਕ੍ਰਿਯਾ-ਹੀਨ ਹੋਣ ਉੱਤੇ ਵੀ, ਪੂਜਾ ਵਿੱਚ, 'ਆਰਤੀ' ਨਾਲ, ਪੂਰਨਤਾ ਆ ਜਾਂਦੀ ਹੈ।' (ਅਨੁਵਾਦ)। ਭਾਈ ਕਾਨ੍ਹ ਸਿੰਘ ਜੀ ਨਾਭਾ ਵੀ 'ਆਰਤਿ' ਦੇ ਐਸੇ ਹੀ ਅਰਥ ਕਰਦੇ ਹਨ। 'ਮਹਾ ਕੋਸ਼' ਵਿੱਚ ਆਰਤੀ ਬਾਰੇ ਦਿੱਤਾ ਨੋਟ ਅਤੇ ਭਗਤ ਧੰਨੇ ਦਾ ਇਹ ਸ਼ਬਦ ਗੋਪਾਲ ਤੇਰਾ 'ਆਰਤਾ' ਵੀ ਪੜ੍ਹਨ ਤੇ ਵੀਚਾਰਣ ਯੋਗ ਹਨ।

ਐਸਾ ਪ੍ਰਤੀਤ ਹੁੰਦਾ ਹੈ ਕਿ ਕਰਮ-ਕਾਂਡੀ, ਪੂਜਾ ਨਾਲ, ਜਦ ਧਰਮ ਦੇ ਧੰਧੇਬਾਜ਼ਾਂ ਦਾ ਢਿੱਡ ਨਹੀਂ ਭਰਦਾ, ਤਾਂ ਆਰਤੀ ਨਾਲ ਪੂਜਾ ਦੀ ਸੰਪੂਰਨਤਾ ਹੋਣ ਦਾ ਹਵਾਲਾ ਦੇ ਕੇ, ਵਧੇਰੇ ਮਾਇਆ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ। ਘਰ ਵਿੱਚ ਸਤਿ ਨਰਾਇਣ ਦੀ ਕਥਾ ਹੋਵੇ, ਜਾਂ ਰਾਮਾਯਣ ਦਾ 'ਅਖੰਡ ਪਾਠ', ਜਾਂ ਕੋਈ ਹੋਰ ਕਰਮ ਕਾਂਡ, ਸੰਸਕਾਰ ਆਦਿ, ਸਭ ਦੇ ਅੰਤ ਵਿੱਚ ਆਰਤੀ ਜ਼ਰੂਰ ਹੋਵੇਗੀ; ਤਾਂ ਜੋ, ਪੰਡਤਾਂ ਦੀ ਆਮਦਨ ਵਧੇ, ਪੂਜਾ ਪਾਠ ਵਿੱਚ ਦੱਖਣਾ, ਚੜ੍ਹਾਵਾ ਆਦਿ ਦਾ ਭਾਰ ਜਜਮਾਨ ਦੀ ਜੇਬ ਤੱਕ ਹੀ ਸੀਮਿਤ ਨਹੀਂ ਰਹਿੰਦਾ; ਸਗੋਂ, ਸਭਾ ਵਿੱਚ ਬੈਠੇ ਹੋਰ ਸਰੋਤਿਆਂ ਦੀਆਂ ਜੇਬਾਂ ਵੀ ਖਾਲੀ ਕਰ ਲਈਆਂ ਜਾਂਦੀਆਂ ਹਨ।

ਧਰਮ ਦੇ ਕੁੱਛ ਧੰਧੇ-ਬਾਜ਼, ਚਾਰ ਕਦਮ ਹੋਰ ਅੱਗੇ ਜਾਂਦੇ ਹਨ: ਉਨ੍ਹਾਂ ਨੇ ਮੰਦਰਾਂ ਵਿੱਚ, ਸਵੇਰੇ ਸ਼ਾਮ ਆਰਤੀ ਦਾ ਵਿਧਾਨ ਹੀ ਬਣਾ ਰੱਖਿਆ ਹੈ। ਇਨ੍ਹਾਂ ਆਰਤੀਆਂ ਵਿੱਚ ਮੰਦਰ ਨੂੰ ਘਿਓ ਦੇ ਦੀਵਿਆਂ ਨਾਲ ਰੌਸ਼ਨ ਕੀਤਾ ਜਾਂਦਾ ਹੈ। ਇਹਨਾਂ ਨੂੰ ਚਾਰ ਵੇਰ ਮੂਰਤੀ ਦੇ ਚਰਨਾਂ ਵਿੱਚ, ਦੋ ਵੇਰ ਧੂੰਨੀ ਪਾਸ, ਇੱਕ ਵਾਰ ਮੁੱਖ-ਮੰਡਲ ਉੱਤੇ ਅਤੇ ਸੱਤ ਵਾਰ ਕੰਨਾਂ ਉੱਤੇ ਘੁਮਾਇਆ ਜਾਂਦਾ ਹੈ। ਇਸ 'ਆਰਤੀ' ਵਿਧਾਨ ਦਾ ਮਤਲਬ (ਮੰਤਵ) ਇਹ ਦੱਸਿਆ ਜਾਂਦਾ ਹੈ ਕਿ ਸਾਰੀ ਮੂਰਤੀ ਸਾਫ਼ ਸਾਫ਼ ਚਮਕ ਉੱਠੇ ਅਤੇ ਦਰਸ਼ਕ ਤੇ ਉਪਾਸ਼ਕ, ਚੰਗੀ ਤਰ੍ਹਾਂ ਦੇਵਤਾ ਦੀ ਰੂਪ-ਚਮਕ ਵੇਖ ਸੱਕਣ।

ਇਸ ਸਬੰਧ ਵਿੱਚ ਇਹ ਸਵਾਲ ਪੈਦਾ ਹੋਣਾ ਸੁਭਾਵਕ ਹੈ ਕਿ ਧਰਮ ਗ੍ਰੰਥਾਂ ਵਿੱਚ, ਜਿਨ੍ਹਾਂ ਦੇਵੀ ਦੇਵਤਿਆਂ ਨੂੰ ਸ਼ਕਤੀਪੁੰਜ ਅਤੇ ਸ੍ਵੈ-ਪ੍ਰਕਾਸ਼ਮਾਨ ਕਿਹਾ ਗਿਆ ਹੈ, ਉਨ੍ਹਾਂ ਨੂੰ ਛੋਟੇ ਜਿਹੇ ਦੀਵੇ ਤੋਂ ਪੈਦਾ ਕੀਤੇ ਗਏ ਪ੍ਰਕਾਸ਼ ਤੋਂ ਪ੍ਰਕਾਸ਼ਤ ਕਰਨ ਦਾ ਕੀ ਅਰਥ ? ਦੂਜੇ ਕੀ ਉਨ੍ਹਾਂ ਦੇਵਤਿਆਂ ਨਾਲ ਸਾਰਾ ਸੰਸਾਰ ਪ੍ਰਕਾਸ਼ ਹੋਣ ਦੀ ਗੱਲ ਨਹੀਂ ਆਖੀ ਜਾਂਦੀ ? ਇਤਿਆਦਿ।' ਇਸ ਸੰਦਰਭ ਵਿੱਚ ਵੀਚਾਰੋ ਇਹ ਸ਼ਬਦ ਤੇ ਇਸ ਦੀ ਉਥਾਨਕਾ :- ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ...। (ਗੁਰੂ ਨਾਨਕ, ਸੋਹਿਲਾ)।

ਵਿਦਵਾਨ ਅਰੁਣ ਕੁਮਾਰ 'ਮਿਸ਼ਰ' ਦੇ ਲੰਮੇ ਚੌੜੇ ਲੇਖ ਵਿੱਚੋਂ ਉਪ੍ਰੋਕਤ ਸੰਖਿਪਤ ਹਵਾਲਾ ਦੇਣ ਤੋਂ ਮੇਰਾ ਭਾਵ ਇਹ ਦਰਸਾਉਣਾ ਹੈ ਕਿ ਜਿਸ 'ਆਰਤੀ ਵਿਧਾਨ' ਦਾ 'ਮਿਸ਼ਰ' ਜੀ ਸਖਤ ਵਿਰੋਧ ਤੇ ਖੰਡਨ ਕਰਦੇ ਹਨ ਅਤੇ ਜਿਸਦੀ ਗੁਰਬਾਣੀ ਅਤੇ ਗੁਰ-ਇਤਿਹਾਸ ਵਿੱਚ ਵੀ ਸ਼ਦੀਦ ਮੁਖ਼ਾਲਫ਼ਤ ਹੈ, ਉਸਨੂੰ ਬਹੁਤੇ ਡੇਰੇਦਾਰ ਸਿੱਖ ਸੰਤ, ਮਹੰਤ ਆਦਿ, ਨ

ਕੇਵਲ ਡੇਰਿਆਂ ਵਿੱਚ ਛਾਤੀ ਨਾਲ ਲਾਈ ਬੈਠੇ ਹਨ; ਸਗੋਂ ਥਾਂ ਥਾਂ, ਆਪਣੇ ਭੋਲੇ ਭਾਲੇ ਸੇਵਕਾਂ, ਸ਼ਰਧਾਲੂਆਂ ਤੇ ਪ੍ਰੇਮੀਆਂ ਦੇ ਘਰਾਂ ਵਿੱਚ, ਜਗਾ ਕੇ, 'ਆਰਤੀ ਵਿਧਾਨ' ਨੂੰ ਪੱਕਿਆਂ ਕਰ ਰਹੇ ਹਨ । ਉਹ ਮਾਨ ਵਡਿਆਈ ਤੇ ਮਾਇਆ ਦੇ ਲੱਭ ਲਾਲਚ ਵਿੱਚ ਭੁੱਲ ਜਾਂਦੇ ਹਨ ਕਿ ਉਹ ਐਸੀ ਮਨਮੱਤ ਕਰਕੇ, ਉਨ੍ਹਾਂ ਸਤਿਗੁਰੂਆਂ ਦੀ ਬਾਣੀ ਦਾ ਵੀ ਵਿਰੋਧ ਕਰਨ ਦੀ ਘੋਰ ਅਵੱਗਿਆ ਕਰ ਰਹੇ ਹਨ, ਜੋ ਸਰਬ-ਸੁੱਖ, ਸਫਲਤਾ, ਅਤੇ ਮੁਕਤ, ਭੁਗਤ ਤੇ ਜੁਗਤ ਦੀ ਦਾਤੀ ਹੈ, ਅਤੇ ਜੋ ਐਸੀਆਂ ਆਰਤੀਆਂ ਦਾ ਵਿਰੋਧ ਕਰਦੀ ਹੈ । ਕਿਤਨੀ ਖੇਦ-ਭਰਪੂਰ ਗੱਲ ਹੈ ਕਿ '**ਗਗਨ ਮੈ ਥਾਲ...**' ਆਦਿ ਜਿਨ੍ਹਾਂ ਗੁਰੂ-ਸ਼ਬਦ ਨੂੰ, ਇਹ ਲੋਕ, ਉੱਚੀ ਸੁਰ ਵਿੱਚ, ਲਹਿਰਾ ਲਹਿਰਾ ਕੇ, ਢੋਲਕੀ, ਛੈਣੇ ਤੇ ਚਿਮਟਿਆਂ ਆਦਿ ਦੀ ਛਣਕਾਰ ਵਿੱਚ ਪੜ੍ਹਦੇ ਹਨ, ਉਹੀ ਸ਼ਬਦ ਇਸ '**ਆਰਤੀ ਵਿਧਾਨ**' ਦਾ ਸੌ ਫੀਸਦੀ ਖੰਡਨ ਕਰਦੇ ਹਨ । ਇਸ ਨੂੰ ਆਖਦੇ ਹਨ :-

'ਮਨ ਚਿ: ਮੇ ਸਰਾਇਮ, ਵ ਤੰਬੂਰਾਏ-ਮਨ, ਚਿ: ਮੇ ਸਰਾਇਦ ?'

(ਭਾਵ :-ਮੈਂ ਹੋਰ ਕੁੱਛ ਗਾਉਂਦਾ ਹਾਂ ਅਤੇ ਮੇਰਾ ਤਾਨਪੂਰਾ ਹੋਰ ਕੁੱਛ ਗਾ ਰਿਹਾ ਹੈ !), ਜਾਂ 'ਚਰਾਗ ਤਲੇ ਅੰਧੇਰਾ ।'

ਕਦੋਂ, ਗੁਰ ਸੰਗਤਿ ਚੇਤੰਨ ਹੋਵੇਗੀ ? ਕਦੋਂ, ਗੁਰਮਤਿ ਦੀ '**ਨਿਰਾਲਮਤਾ ਤੇ ਨਿਰਮਲਤਾ**' ਨੂੰ ਸਮਝੇਗੀ ? ਕਦ ਤੱਕ ਅਸੀਂ ਲੋਭੀ ਤੇ ਭੇਖੀ 'ਮਨੁੱਖਾਂ' ਦੀ ਅੰਨ੍ਹੀ ਸ਼ਰਧਾ ਵਿੱਚ ਫੱਸ ਕੇ, ਤੇ 'ਗੁਰੂ ਪਾਤਸ਼ਾਹ ਦਾ ਗਾਡੀ ਰਾਹ ਛੱਡ ਕੇ, ਮਨਮੱਤ ਦੀਆਂ ਪਗਡੰਡੀਆਂ ਉੱਤੇ ਭਟਕਦੇ ਰਹਾਂਗੇ ? ਕੀ, ਸ੍ਰੀ ਅਰੁਣ ਕੁਮਾਰ ਨੇ ਇਹ, ਸਾਡੀ ਹੀ ਤਰਸਯੋਗ ਦਸ਼ਾ ਦਾ ਵਰਨਣ ਤਾਂ ਨਹੀਂ ਕੀਤਾ । ਦੁਖ ਹੈ ਕਿ—

'ਮੰਜ਼ਲ ਪਰ ਆਕਰ ਭੀ, ਜਿਨ੍ਹੇਂ ਮੰਜ਼ਲ ਨ ਨਜ਼ਰ ਆਏ,
ਭਟਕੇ ਹੂਏ ਵੁਹ ਰਾਹੀ, ਜਾਏਂ ਤੋਂ ਕਿਧਰ ਜਾਏਂ ?"

**'ਮਿਹਰਵਾਨ ਸਤਿਗੁਰੂ ਸੁਮੱਤ ਬਖਸ਼ਣ ਤੇ ਆਪਣੇ ਗਾਡੀ ਰਾਹ ਤੋਰਨ ।'**

(ਨੋਟ :-(1) ਗੁਰਬਾਣੀ ਵਿਖੇ, 'ਭਗਤ ਧੰਨੇ ਜੀ' ਦੇ ਸ਼ਬਦ :-

'**ਗੋਪਾਲ ਤੇਰਾ ਆਰਤਾ......**' ਵਿੱਚ ਆਏ ਪਦ 'ਆਰਤਾ' ਦਾ ਅਰਥ ਵੀ 'ਦੁਖੀ, ਪੀੜਤ' ਹੈ ।। ਏਥੇ, ਇਸਦਾ 'ਆਰਤੀ' ਨਾਲ ਕੋਈ ਸੰਬੰਧ ਨਹੀ ।

(2) ਜਦ, ਪੁਰੀ (ਜਗਨ ਨਾਥ) ਮੰਦਰ ਵਿੱਚ, ਸ੍ਰੀ ਗੁਰੂ ਨਾਨਕ ਦੇਵ ਜੀ ਪਾਂਡਿਆਂ ਦੀ ਕੀਤੀ ਜਾ ਰਹੀ 'ਆਰਤੀ' ਵਿੱਚ ਸ਼ਾਮਲ ਨਾ ਹੋਏ, ਤਾਂ ਆਪ ਜੀ ਨੇ, ਉਨ੍ਹਾਂ ਦੇ ਪ੍ਰਸ਼ਨ ਦੇ ਉੱਤਰ ਵਿੱਚ ਆਪਣੀ ਹਰ ਛਿੰਨ ਹੋ ਰਹੀ '**ਬ੍ਰਹਿਮੰਡੀ ਆਰਤੀ**' ਦਾ ਜ਼ਿਕਰ ਇਉਂ ਕੀਤਾ :-

'ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ, ਜਨਕ ਮੋਤੀ...।' ਜਦ ਪੰਡਤਾਂ ਨੇ ਦੋਹਾਂ 'ਆਰਤੀਆਂ' ਵਿੱਚ ਫ਼ਰਕ ਦਾ ਕਾਰਨ ਪੁੱਛਿਆ, ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ :-'**ਜਿੱਡਾ ਵੱਡਾ ਦੇਵ, ਓਡੀ ਵੱਡੀ ਆਰਤੀ ।**' ਤੁਹਾਡਾ ਦੇਵ, ਮੰਦਰ ਦੀ ਇੱਕ ਮੂਰਤੀ ਹੈ, ਜਦ ਕਿ ਮੇਰਾ ਦੇਵ, '**ਅਪਰ ਅਪਾਰ ਪਾਰਬ੍ਰਹਮ ਪ੍ਰਮੇਸ਼ਰ ਹੈ ।**'

# 8. 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ......'

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਉਪਰੋਕਤ ਟੂਕ, 'ਸ਼ਬਦਾਰਥ ਸ੍ਰੀ ਦਸਮ ਗ੍ਰੰਥ' (ਛਾਪਕ : ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦੀ ਤੀਜੀ ਪੋਥੀ ਦੇ, ਉਨ੍ਹਾਂ ਅਸਫੋਟਕ ਕਬਿੱਤਾਂ ਵਿੱਚੋਂ ਲਈ ਗਈ ਹੈ, ਜੋ ਸ਼ਬਦਾਰਥ ਦੇ ਪੰਨਾ 1234 ਉੱਤੇ ਅੰਕਿਤ ਹਨ। ਇਹ ਦੋਵੇਂ ਸੰਬੰਧਤ ਸਵੱਯੇ ਇਸ ਪ੍ਰਕਾਰ ਹਨ :-

ਪਹਿਲਾ :-ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ, ਕ੍ਰਿਪਾ ਇਨ ਕੀ ਪੁਨਿ ਧਾਮ ਭਰੇ।
ਇਨ ਹੀ ਕੇ ਪ੍ਰਸਾਦਿ ਸੁਬਿੱਦਯ ਭਏ, ਇਨ ਹੀ ਕ੍ਰਿਪਾ ਸਭ ਸਤ੍ਰ ਮਰੇ।
**'ਇਨ ਹੀ ਕ੍ਰਿਪਾ ਕੇ ਸਜੇ ਹਮ ਹੈਂ', ਨਹੀਂ ਮੋ ਸੋ ਗਰੀਬ ਕਰੋਰ ਪਰੇ।'**

ਦੂਜਾ :- ਸੇਵ ਕਰੀ ਇਨ ਹੀ ਕੀ ਭਾਵਤ, ਔਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ, ਨ ਲਾਗਤ ਨੀਕੋ।
ਆਗੇ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ, ਔਰੁ ਦਯੋ ਸਭ ਫੀਕੋ।
**ਮੋ ਗ੍ਰਿਹ ਮੈਂ ਤਨ ਤੇ ਮਨ ਤੇ, ਸਿਰ ਲੌ ਧਨ ਹੈ, ਸਭ ਹੀ ਇਨ ਹੀ ਕੋ।**



ਉਪ੍ਰੋਕਤ ਦੋਹਾਂ ਛੰਦਾਂ ਵਿੱਚ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਆਪਣੇ ਅਨਿੰਨ ਸਿੱਖਾਂ ਅਥਵਾ ਖਾਲਸਾ ਜੀ ਪ੍ਰਤੀ ਪਿਆਰ, ਪ੍ਰਸ਼ੰਸਾ, ਸ਼ਰਧਾ, ਕ੍ਰਿਤਗੱਯਤਾ ਅਤੇ ਏਕਤਾਈ (ਇੱਕਮਿੱਕਤਾ) ਦੀਆਂ ਉਨ੍ਹਾਂ ਸਿਖਰਾਂ ਨੂੰ ਛੂਹ ਰਹੇ ਹਨ, ਜੋ, 'ਪੂਰਨ ਗੁਰੂ ਤੇ ਸਾਦਕ ਸਿੱਖ', 'ਕਾਮਲ ਮੁਰਸ਼ਦ ਤੇ ਆਮਲ ਮੁਰੀਦ' ਅਤੇ 'ਭਗਵਾਨ ਤੇ ਭਗਤ' ਦੀ ਦੈਵੀ, ਨਿਰਛਲ ਤੇ ਨਿਰਸੁਵਾਰਥ ਭਾਉ ਭਗਤੀ ਦੀ ਚੂਲ, ਅਥਵਾ, ਆਧਾਰ-ਸ਼ਿਲਾ ਕਹੇ ਜਾ ਸਕਦੇ ਹਨ। ਇਨ੍ਹਾਂ ਦੋਹਾਂ ਭਾਵਪੂਰਤ ਛੰਦਾਂ ਦਾ ਭਾਵ, ਸੰਖੇਪ ਵਿੱਚ, ਕੁੱਝ ਇਉਂ ਬਿਆਨਿਆ ਜਾ ਸਕਦਾ ਹੈ :-ਸ੍ਰੀ ਕਲਗੀਧਰ ਪਾਤਸ਼ਾਹ ਫੁਰਮਾਉਂਦੇ ਹਨ ਕਿ 'ਮੈਂ ਜਿਤਨੇ ਵੀ ਜੁੱਧ ਜਿੱਤੇ ਹਨ, ਦਾਨ ਦਿੱਤੇ ਅਤੇ ਹੋਰ ਪੁੰਨ ਕਰਮ ਕੀਤੇ ਹਨ, ਉਹ ਸਭ ਖਾਲਸੇ ਦੀ ਬਦੌਲਤ ਹੀ ਹਨ। ਗੱਲ ਕੀ, ਮੇਰੀਆਂ ਸਮੂਹ ਸਫਲਤਾਵਾਂ ਦਾ ਸਿਹਰਾ ਖਾਲਸੇ ਦੇ ਸਿਰ ਹੈ; ਵਰਨਾ, ਸੰਸਾਰ ਵਿੱਚ, ਮੇਰੇ ਵਰਗੇ, ਕ੍ਰੋੜਾਂ ਬੇ-ਸਹਾਰਾ ਲੋਕ ਰੁਲਦੇ ਫਿਰਦੇ ਹਨ। ਅਗਲੇ ਸਵੱਯੇ ਵਿੱਚ, ਪਾਤਸ਼ਾਹਾਂ ਦੇ ਪਾਤਸ਼ਾਹ ਆਪਣੇ ਆਪ ਨੂੰ, ਖਾਲਸੇ ਦਾ ਸੇਵਕ ਹੋਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਹਨ, ਅਤੇ ਬਰ-ਮਿਲਾਅ ਸਵੀਕਾਰਦੇ ਹਨ ਕਿ ਉਨ੍ਹਾਂ ਨੂੰ ਖਾਲਸੇ ਦਾ ਸੇਵਕ ਹੋਣ ਵਿੱਚ ਜੋ ਮਾਣ ਤੇ ਸੁਖ-ਅਹਿਲਾਦ ਹੈ, ਉਹ ਹੋਰ ਕਿਸੇ ਵੀ ਸੰਸਾਰਕ ਸੁੱਖ ਵਿੱਚ ਨਹੀਂ'। ਇਸ ਲਈ, ਮਨ, ਤਨ ਤੇ ਧਨ **'ਸਭ ਕੁੱਝ, ਪ੍ਰਮਾਤਮਾ ਦੀ ਮੌਜ ਵਿੱਚ ਪਰਗਟੇ ਖਾਲਸੇ ਤੋਂ ਨਿਛਾਵਰ ਹੈ; ਇਤਿਆਦਿ।'**

ਵਾਸਤਵ ਵਿੱਚ, ਇਹ ਦੁਵੱਲੀ ਪ੍ਰੀਤਿ ਦਾ, ਉਹ ਮੁਕਾਮ ਹੈ, ਜਿੱਥੇ ਆਸ਼ਕ ਤੇ ਮਾਸ਼ੂਕ ਅਥਵਾ 'ਪ੍ਰੇਮੀ ਤੇ ਪ੍ਰੀਤਮ', ਦੀ ਬਾਤਨ (ਅੰਦਰਲੀ, ਦਿਲੀ) ਦੂਰੀ ਤੱਕ ਮਿੱਟ ਜਾਂਦੀ ਹੈ; ਜਿੱਥੇ ਇਹ ਕਹਿ ਸਕਣਾ ਤੇ ਪਹਿਚਾਨਣਾ ਮੁਸ਼ਕਲ ਹੈ ਕਿ ਦੋਹਾਂ ਵਿੱਚੋਂ ਕੌਣ ਆਸ਼ਕ ਹੈ, ਕੌਣ ਮਾਸ਼ੂਕ ! ਦੋਹੀਂ ਪਾਸੀ ਪਿਆਰ-ਤਨਾਵਾਂ, ਇੱਕ ਸਮਾਨ ਕੱਸੀਆਂ ਹੁੰਦੀਆਂ ਹਨ। ਐਸਾ ਪਿਆਰ ਇੱਕ ਪਾਸੜ ਨਹੀਂ ਹੁੰਦਾ, ਸਗੋਂ, ਸੂਝਵਾਨ ਸ਼ਾਇਰ ਦੇ ਇਸ ਕਥਨ ਅਨੁਸਾਰ, ਦੋਹੀਂ ਪਾਸੀਂ, ਇੱਕੋ ਜਿਹੀ ਤੜਪ, ਬੇਕਰਾਰੀ ਤੇ ਖਿੱਚ ਰੱਖਦਾ ਹੈ :-

'ਮੁਹੱਬਤ ਕਾ ਤਬ ਮਜ਼ਾ ਹੈ, ਵੁਹ ਭੀ ਹੋਂ ਬੇ-ਕਰਾਰ,
ਦੋਨੋਂ ਤਰਫ਼ ਹੋ ਆਗ, ਬਰਾਬਰ ਲਗੀ ਹੁਈ।'

ਸਿੱਖੀ-ਪ੍ਰੀਤ-ਰੀਤ ਦੇ ਜਾਣੂ ਤੇ ਸੁਘੜ ਵਿਆਖਿਆਕਾਰ, ਭਾਈ ਗੁਰਦਾਸ ਜੀ, ਦੂਈ ਤੇ ਖੁਦ-ਨੁਮਾਈ-ਰਹਿਤ, ਇਸ ਪਰਮ ਪ੍ਰੇਮ ਦੀ ਅਵਸਥਾ ਨੂੰ, 'ਗੁਰ ਚੇਲਾ, ਚੇਲਾ ਗੁਰ ਹੋਈ' ਤਥਾ :-

'ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ, ਚੇਲਾ' (ਭਾਈ ਗੁਰਦਾਸ ਸਿੰਘ), ਕਰਕੇ ਸਮਝਦੇ ਤੇ ਸਮਝਾਉਂਦੇ ਹਨ; ਜਦ, ਸ੍ਰੀ ਦਸ਼ਮੇਸ਼ ਜੀ ਨੂੰ ਇੱਕੋ ਸਮੇਂ 'ਬਾਦਸ਼ਾਹ ਤੇ ਦਰਵੇਸ਼' ਅਤੇ 'ਹੱਕ ਹੱਕ ਅੰਦੇਸ਼' ਕਰਕੇ ਸਮਝਣ ਵਾਲੇ ਹਜ਼ੂਰੀ ਕਵੀ, ਭਾਈ ਨੰਦ ਲਾਲ ਜੀ ਗੋਯਾ, ਆਪਣੇ ਦੀਵਾਨ (ਗਜ਼ਲ-ਸੰਗ੍ਰਹਿ) ਵਿੱਚ ਪਿਆਰ ਦੀ ਇਸ ਰਮਜ਼ ਤੇ ਇੱਕ-ਮਿਕਤਾ ਦੀ, ਅਤਿ ਉੱਚੀ ਸ਼ਿਖਰ ਤੇ ਅਕੱਥ ਅਵਸਥਾ ਨੂੰ ਇਉਂ ਬਿਆਨਣ ਦਾ ਹੀਆ ਕਰਦੇ ਹਨ :-'ਆਸ਼ੁਫ਼ਤਾਏ ਆਨੇਮ, ਕਿ ਆਸ਼ੁਫ਼ਤਾਏ ਮਾਸਤ,

ਮਾ ਸ਼ਾਹ ਨ ਦਾਨੇਮ, ਗਦਾ ਰਾਨ ਸ਼ਨਾਸੇਮ (ਗਜ਼ਲ-58)



(ਭਾਵ :-ਅਸੀਂ ਉਸਦੇ ਮਤਵਾਲੇ ਹਾਂ, ਜੋ ਸਾਡਾ ਮਤਵਾਲਾ ਹੈ, ਸ਼ੈਦਾ ਹੈ; ਆਪਣੀ ਪਿਆਰ-ਮਹਿਫ਼ਲ ਤੇ ਪ੍ਰੀਤ ਰੀਤ ਵਿੱਚ, ਅਸੀਂ ਨ ਕਿਸੇ ਨੂੰ ਪਾਤਸ਼ਾਹ (ਵੱਡਾ) ਗਿਣਦੇ ਹਾਂ, ਨ ਕਿਸੇ ਨੂੰ ਕੰਗਾਲ (ਛੋਟਾ); ਭਾਵ :-ਐਥੇ, ਦੁਨਿਆਵੀ ਤੌਰ ਤੇ ਵੱਡੇ ਛੋਟੇ ਹੋਣ ਦੀ ਕੋਈ ਤਮੀਜ਼ ਨਹੀਂ) ਭਾਈ ਸਾਹਿਬ ਹੋਰਥੇ, ਐਸੀ ਪਾਕ ਮੁਹੱਬਤ ਦੇ ਇਸ ਰਾਜ਼ ਦੀ ਗੱਲ, ਇਉਂ ਵੀ ਦੱਸਦੇ ਹਨ ਕਿ :-'ਦਿਲਿ ਆਸ਼ਕ, ਬ-ਅੰਦਕ ਫ਼ੁਰਸਤੇ, ਮਾਸ਼ੂਕ ਮੇ ਗਰਦਦ,

ਸਰਾਪਾ ਜਾਂ ਸ਼-ਵੱਦ ਹਰ ਕਸ, ਕਿ ਬਾ ਜਾਨਾਨਾਂ ਮੇ ਸਾਜ਼ਦ । (ਗਜ਼ਲ-21)

(ਭਾਵਾਰਥ :-ਆਸ਼ਕ, ਭਾਵ: ਪ੍ਰੇਮੀ ਦਾ ਦਿਲ ਥੋੜੇ ਸਮੇਂ ਵਿੱਚ ਮਾਸ਼ੂਕ, ਪ੍ਰੀਤਮ ਹੋ ਜਾਂਦਾ ਹੈ ਅਤੇ ਮਾਸ਼ੂਕ ਦਾ ਆਸ਼ਕ। ਜਿਹੜਾ ਪ੍ਰੀਤਮ ਨਾਲ ਪਿਆਰ ਪਾਉਂਦਾ ਹੈ, ਉਹ ਪਿਆਰਾ ਖੁਦ ਪ੍ਰੀਤਮ ਹੋ ਨਿੱਬੜਦਾ ਹੈ।' ਏਸੇ ਤਰ੍ਹਾਂ ਨਾਲ, ਸਤਿਗੁਰੂ ਨਾਲ, ਦਿਲੀ ਪਿਆਰ ਦੀ ਸਾਂਝ ਪਾਉਣ ਵਾਲਾ ਸਿੱਖ, ਅੰਤਰ-ਆਤਮੇਂ, ਗੁਰੂ-ਰੂਪ ਹੋ ਜਾਂਦਾ ਹੈ । ਸ੍ਰੀ ਦਸਮੇਸ਼ ਸਤਿਗੁਰੂ ਜੀ ਇਸ ਸੱਚ ਨੂੰ ਖੂਬ ਜਾਣਦੇ ਹਨ ਕਿ ਦਿਲ ਦੇ ਕੇ, ਦਿਲ ਖਰੀਦੇ ਜਾਂਦੇ ਹਨ। ਅੰਗਰੇਜ਼ੀ ਵਿੱਚ ਇਸ ਸਚਾਈ ਨੂੰ ਇਉਂ ਦਰਸਾਇਆ ਗਿਆ ਹੈ :-

Give love and love to your heart will flow.
A strength in your utmost need.

Have faith; and a score of men
Will Show faith; in your word and deed.

ਕਾਵਿ ਰੂਪ (1)[3]. ਪਿਆਰ ਕਰੇਂ ਜੇ ਹੋਰਾਂ ਤਾਈਂ, ਪਿਆਰ ਤੇਰੇ ਵੱਲ ਧਾਵੇਗਾ,
ਕਰੇਂ ਯਕੀਨ ਜੇ ਹੋਰਾਂ ਉੱਤੇ, ਯਕੀਂ-ਸਿੰਧੂ ਖ਼ੁਦ ਥੀਵੇਂਗਾ।'

ਅਰਥ :-(2) 'ਤੁਸੀਂ ਪਿਆਰ ਵੰਡੋ, ਤਾਂ ਪਿਆਰ (ਸੁਤੇ ਹੀ) ਤੁਹਾਡੇ ਦਿਲ ਵੱਲ ਵਗ ਤੁਰੇਗਾ। ਤੁਸੀਂ ਦੂਜਿਆਂ ਉੱਤੇ ਯਕੀਨ ਰੱਖੋ, ਤਾਂ, ਅਨੇਕ ਵਿਅਕਤੀ ਤੁਹਾਡੇ ਉੱਤੇ ਭਰੋਸਾ ਰੱਖਣਗੇ।'

ਫੇਰ, ਕੀ ਅਜਬ ਹੈ ਜੇ ਸ੍ਰੀ ਦਸ਼ਮੇਸ਼ ਜੀ ਖਾਲਸੇ ਨੂੰ ਆਪਣਾ ਖ਼ਾਸ ਰੂਪ ਹੋਣ ਦਾ ਦਰਜਾ ਬਖ਼ਸ਼ਦੇ ਹਨ ਅਤੇ ਨਾਲ ਇਹ ਵੀ ਸਵੀਕਾਰਦੇ ਹਨ ਕਿ 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ : ਨਹੀਂ ਮੋ ਸੇ ਗ਼ਰੀਬ ਕਰੋਰ ਪਰੇ।'

ਇਹ ਆਪ ਜੀ ਦੀ ਵਡੱਤਣ ਹੈ, ਵਡਿਆਈ ਹੈ।

**'ਸ੍ਰੀ ਗੁਰੂ ਗੋਬਿੰਦ ਸਿੰਘ ਜੀ'** ਵੱਲੋਂ, ਖਾਲਸੇ ਦੀ ਜੋ ਉਪਮਾ, ਸਿਫ਼ਤ ਸਲਾਹ ਤੇ ਪਦ ਪਦਵੀ, 'ਸਰਬ ਲੋਹ ਗ੍ਰੰਥ' ਵਿੱਚ ਦਰਸਾਈ ਗਈ ਹੈ, ਉਹ ਵੀ ਆਪ ਜੀ ਦੇ ਉਪਰਲੇ ਕਥਨ ਨੂੰ ਸਤਿ ਸਤਿ ਸਿੱਧ ਕਰਦੀ ਹੈ। ਉਸ ਗਵਾਹੀ ਵਿੱਚੋਂ ਵੀ ਕੁੱਝ ਕੁ ਹਵਾਲੇ ਪੇਸ਼ਿ ਖ਼ਿਦਮਤ ਹਨ :-

'ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮੇਂ ਹਉਂ ਕਰਉਂ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ। ਖਾਲਸੇ ਕੇ ਹਉਂ ਬਸਤ ਸਦ ਸੰਗਾਂ।
ਖਾਲਸਾ ਮੇਰੋ, ਇਸ਼ਟ ਸੁਹਿਰਦ। ਖਾਲਸਾ ਮੇਰੋ, ਕਹੀਅਤ ਬਿਰਦ।
ਖਾਲਸਾ ਮੇਰੋ, ਪਖਸ਼ ਅਰ ਪਾਦ, ਖਾਲਸਾ ਮੇਰੋ, ਸੁਖ ਅਹਿਲਾਦ।
ਖਾਲਸਾ ਮੇਰੋ ਮਿੱਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।......
ਖਾਲਸਾ ਮੇਰੀ ਜਾਤ ਅਰ ਪੱਤ। ਖਾਲਸਾ ਸੋਂ, ਮੋ ਕੋ ਉਤਪੱਤ।
ਖਾਲਸਾ ਮੇਰੋ ਭਵਨ ਭੰਡਾਰ। ਖਾਲਸੇ ਕਰ ਮੇਰੋ ਸਤਿਕਾਰ।......
ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜ਼ਾਨ ਕੀ ਜਾਨ।......
ਖਾਲਸਾ ਮੇਰੋ ਕਰੇ ਨਿਰਵਾਹ। ਖਾਲਸਾ ਮੇਰੋ ਦੇਹ ਅਰ ਸਾਹ।......
ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸੱਜਨ ਸੂਰਾ।
ਖਾਲਸਾ ਮੇਰੋ ਬੁਧਿ ਅਰ ਗਿਆਨ। ਖਾਲਸਾ ਕਾ ਹਉਂ ਧਰੋਂ ਧਿਆਨ।
ਉਪਮਾ ਖਾਲਸਾ ਜਾਤ ਨ ਕਹੀ। ਜਿਹਵਾ ਏਕ, ਪਾਰ ਨਹੀਂ ਲਹੀ।
ਸ਼ੇਸ਼ ਰਸਨ ਸਾਰਸ ਸੀ ਬੁਧਿ। ਤਦਪਿ ਨ ਉਪਮਾ ਬਰਨਤ ਸੁੱਧ।
ਯਾ ਮੈਂ ਰੰਕ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰੂ ਨਾਨਕ ਸਾਖੀ।
ਰੋਮ ਰੋਮ ਰਸਨਾ ਜੇ ਪਾਵਉਂ। ਤਦਪਿ ਖਾਲਸਾ ਜਸ ਕਹਿ ਗਾਵਉਂ।
ਹਉਂ ਖਾਲਸੇ ਕੋ, ਖਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ।

ਏਥੇ ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਜਿਸ ਤੇ ਜਿੱਥੇ, ਖਾਲਸੇ ਦੀ,

ਗੁਰੂ ਪਾਤਸ਼ਾਹ ਇਤਨੀ ਉਪਮਾ ਕਰਦੇ ਹਨ, ਓਥੇ ਨਾਲ ਹੀ **'ਖਾਲਸਾ ਕੌਣ'** ? **ਬਾਰੇ ਵੀ** ਵਿਸ਼ੇਸ਼ ਵਰਤਣ ਹੈ :-

(ਨੋਟ :) ਭਰਮ ਤੇ ਭੇਖ ਨੂੰ ਸਮਝਣਾ ਅਤਿ ਜ਼ਰੂਰੀ ਹੈ।)

'ਖਾਲਸਾ ਖਾਸ ਕਹਾਵੈ ਸੋਈ। ਜਾਕੈ ਹਿਰਦੇ **ਭਰਮ** ਨ ਹੋਈ।

**ਭਰਮ ਭੇਖ ਤੇ ਰਹੇ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ।'**

ਖਾਲਸੇ ਦੀ ਇਸ਼ਟ-ਉਪਾਸਨਾ ਤੇ ਰਹੁਰੀਤ ਨੂੰ ਵਧੇਰੇ ਸਪੱਸ਼ਟ ਕਰਦਿਆਂ **'ਕਲਗੀਧਰ ਪਾਤਸ਼ਾਹ'** ਹੋਰਥੇ ਫੁਰਮਾਉਂਦੇ ਹਨ ਕਿ **'ਖਾਲਸਾ'** ਉਹ ਹੈ ਜੋ :-

'ਜਾਗਤ ਜੋਤਿ ਜਪੈ ਨਿਸ਼ੁਬਾਸੁਰ, **ਏਕ** ਬਿਨਾ ਮਨਿ ਨੈਂਕ ਨ **ਆਨੈ**।

ਪੂਰਨ ਪ੍ਰੇਮ ਪ੍ਰਤੀਤਿ ਸਜੈ, ਬ੍ਰਤ, ਗੋਰ, ਮੜ੍ਹੀ, ਮੱਠ ਭੂਲ ਨ ਮਾਨੈ।

ਤੀਰਥ ਦਾਨ ਦਯਾ, ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ।

**ਪੂਰਨ ਜੋਤਿ ਜਗੈ ਘਟ ਮੇਂ, ਤਬ ਖਾਲਿਸ ਤਾਹਿ ਨਖਾਲਿਸ ਜਾਨੈ।**

'ਖਾਲਸਾ ਜੀ' ਦੀ ਉੱਪਰ ਦੱਸੀ ਗਈ, ਇਤਨੀ ਕੁ ਪਰੀਭਾਸ਼ਾ ਤੋਂ, ਐਨ ਸਪੱਸ਼ਟ ਹੋ ਜਾਂਦਾ ਹੈ ਕਿ ਮਨ, ਬਚਨ, ਕਰਮ ਕਰਕੇ ਗੁਰੂ ਜੀ ਦਾ ਖਾਲਸਾ ਬਣਨਾ ਡਾਢਾ ਬਿਖਮ ਤੇ ਮੁਹਾਲ ਮੁਸ਼ਕਲ ਹੈ। ਸੰਨ 1699 ਦੀ **ਵੈਸਾਖੀ** ਸਮੇਂ, ਪੰਜਾਂ ਪਿਆਰਿਆਂ ਨੂੰ, ਖੰਡੇ ਦੀ ਪਾਹੁਲ ਛਕਾਉਣ ਸਮੇਂ, **'ਸ੍ਰੀ ਦਸ਼ਮੇਸ਼ ਜੀ'** ਵੱਲੋਂ ਦਿੱਤੀ ਸਿੱਖਿਆ ਦਾ ਇਹ ਸੰਖੇਪ ਵੀ, ਵਾਚਣ ਤੇ ਅਮਲਾਉਣ ਨਾਲ ਸੰਬੰਧ ਰੱਖਦਾ ਹੈ :-

'ਅੱਜ ਤੋਂ ਤੁਹਾਡਾ ਜਨਮ ਗੁਰੂ-ਘਰ ਵਿੱਚ ਹੋਇਆ ਹੈ ਅਤੇ ਤੁਹਾਡੀਆਂ ਪਿਛਲੀਆਂ ਜਾਤਾਂ ਗੋਤਾਂ ਆਦਿ ਸਭ ਵਿਤਕਰੇ ਖ਼ਤਮ ਹੋ ਗਏ ਹਨ। ਅੱਜ ਤੋਂ ਤੁਸੀਂ 'ਵਾਹਿਗੁਰੂ ਜੀ ਕਾ ਖਾਲਸਾ, ਮੇਰੇ ਪਿਆਰੇ ਤੇ ਭਾਈ, ਭਾਈ ਹੋ। ਤੁਸਾਂ ਇੱਕ ਅਕਾਲ ਤੇ ਗੁਰ-ਸ਼ਬਦ ਦੀ ਟੇਕ ਰੱਖਣੀ, ਅਤੇ ਭੁੱਲ ਕੇ ਵੀ ਮੰਤਰਾਂ, ਜੰਤਰਾਂ ਤੇ ਤੰਤਰਾਂ, ਗੋਰਾਂ, ਮੜ੍ਹੀਆਂ ਤੇ ਮੱਠਾਂ ਨੂੰ ਨਹੀਂ ਮੰਨਣਾ। ਅੱਜ ਤੋਂ ਤੁਸੀਂ ਮੇਰਾ ਖ਼ਾਸ ਰੂਪ ਖਾਲਸਾ ਹੋ; ਇਸ ਲਈ, ਮੇਰੀ ਰਹਿਣੀ ਤੇ ਮੇਰੀ ਕਰਣੀ, ਤੁਹਾਡੀ ਕਰਨੀ ਤੇ ਰਹਿਣੀ ਹੋਵੇਗੀ', ਇਤਿਆਦਿ। ਚੇਤੇ ਰਹੇ :-ਹਰ ਵੈਸਾਖੀ, ਹੁਣ, ਖਾਲਸੇ ਦਾ ਪ੍ਰਤੱਗਿਆ ਤੇ ਸਵੈ-ਪੜਚੋਲ ਦਿਵਸ ਹੈ।

ਸੋ, ਐਸਾ ਹੈ ਸਰਬ-ਗੁਣ ਸੰਪੰਨ ਖਾਲਸਾ, ਜਿਸ ਨੂੰ ਗੁਰੂ ਜੀ, **'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੋ ਗ਼ਰੀਬ ਕਰੋਰ ਪਰੇ,'** ਜਿਹੇ ਸ਼ਬਦਾਂ ਨਾਲ ਵਡਿਆਉਂਦੇ, ਅਤੇ ਇਉਂ ਕਰਕੇ ਅਤਿ ਨਿਮਰ ਤੇ ਹਲੀਮੀ ਭਾਵ ਦਾ ਪ੍ਰਗਟਾਵਾ ਕਰਦੇ, ਅਤੇ ਆਪਣੀ ਅਦੁੱਤੀ ਮਹਾਨਤਾ ਦਾ ਸਬੂਤ ਦਿੰਦੇ ਹਨ।

ਹਾਂ, ਜਿਸ 'ਸਚਿਆਰ ਮਨੁੱਖ' ਦਾ ਸੰਕਲਪ, **'ਸਤਿਗੁਰੂ ਨਾਨਕ ਦੇਵ ਜੀ'** ਨੇ 'ਜਪੁਜੀ' ਦੀਆਂ ਆਰੰਭਕ ਪੌੜੀਆਂ ਵਿੱਚ ਕੀਤਾ ਸੀ, ਉਹੀ ਪਰਮ ਮਨੁੱਖ, 'ਖਾਲਸਾ ਦੇ ਰੂਪ ਵਿੱਚ, **'ਸ੍ਰੀ ਦਸ਼ਮੇਸ਼ ਜੀ'** ਦੇ ਨਿੱਜ-ਸਰੂਪ ਤੋਂ ਇਉਂ ਪ੍ਰਗੱਟਿਆ ਤੇ ਪ੍ਰਗਾਸਿਆ; ਜਿਵੇਂ, **ਪੌਰਾਣਿਕ ਕਥਾ** ਅਨੁਸਾਰ, ਸ਼ਿਵ ਦੀਆਂ ਜਟਾਂ ਵਿੱਚੋਂ ਗੰਗਾ ਪ੍ਰਗਟ ਹੋਈ ਮੰਨੀ ਜਾਂਦੀ ਹੈ, ਅਤੇ ਯੂਨਾਨੀ ਦੇਵਤਾ, ਜੁਪੀਟਰ, ਦੇ ਮਸਤਕ ਤੋਂ ਬੁੱਧਿ ਤੇ ਜੁੱਧ ਦੀ ਦੇਵੀ-ਮਿਨਰਵਾ।

# 9. ਦੋ ਤਲਵਾਰੀਂ ਬੱਧੀਆਂ

## (ਮੀਰੀ ਪੀਰੀ ਸਿਧਾਂਤ ਤੇ ਇਸ ਦਾ ਪਿਛੋਕੜ)

**ਭੂਮਕਾ :** ਵਿਸ਼ਵ ਭਰ ਵਿਚ, 'ਦਲ ਭਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ' ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ, 14 ਜੂਨ 1995 ਨੂੰ, 400 ਸਾਲਾ ਪ੍ਰਕਾਸ਼ ਉਤਸਵ ਮਨਾਇਆ ਗਿਆ ਸੀ। ਉਨ੍ਹਾਂ ਦੀਆਂ ਅਨੇਕ ਜੀਵਨ ਘਟਨਾਵਾਂ ਵਿਚੋਂ 'ਪੀਰੀ ਤੇ ਮੀਰੀ' ਦੀਆਂ ਦੋ ਤਲਵਾਰਾਂ ਨੂੰ ਧਾਰਨ ਕਰਕੇ, ਵਰਣਵੰਡ ਦੀ ਜ਼ਿੱਲ੍ਹਣ ਵਿਚ ਗਲ ਗਲ ਧਸੇ ਦੇਸ਼-ਵਾਸੀਆਂ, ਸੰਸਾਰ-ਤਿਆਗੀਆਂ, ਸੰਨਿਆਸੀਆਂ ਤੇ ਅਹਿੰਸਾਵਾਦੀਆਂ ਨੂੰ ਚਕ੍ਰਿਤ ਤੇ ਚਕਾਚੌਂਦ ਕਰ ਦੇਣ ਵਾਲਾ ਇਹ ਅਤਿ ਅਹਿਮ ਤੇ ਅਦੁੱਤੀ ਇਨਕਲਾਬੀ ਪਲਟਾ ਸੀ। ਉੱਦੇਸ਼ ਤਾਂ ਪਹਿਲੇ ਪੰਜਾਂ ਗੁਰੂ ਸਾਹਿਬਾਨ ਵਾਲਾ ਹੀ ਸੀ, ਪਰ ਉਸ ਦੇ ਪੂਰਨ ਤੌਰ ਉਤੇ ਅਪਰਗਟ ਚਿੰਨ੍ਹਆਤਮਕ ਸਾਧਨਾਂ ਤੇ ਤੌਰ ਤਰੀਕਿਆਂ ਵਿਚ ਜ਼ਾਹਰਾ ਇਨਕਲਾਬੀ ਪ੍ਰਗਟਾਅ ਨੂੰ, ਸਦੀਆਂ ਤੋਂ ਅਧੂਰੇ ਤੇ ਗੁਣ-ਹੀਨ, ਅਪੂਰਨ ਤੇ ਸੌੜੀ ਦ੍ਰਿਸ਼ਟੀ ਧਾਰੀ ਬੈਠੇ ਅਪੂਰਨ ਸੰਸਾਰੀ ਲੋਕ, ਪੂਰਨ ਸਤਿਗੁਰੂਆਂ ਦੇ ਭੇਦ-ਭਰੇ ਚੋਜਾਂ ਨੂੰ ਨਾ ਸਮਝ ਸਕੇ : ਇਹ ਭਰਮ ਤੇ ਭੁਲੇਖਾ ਅੱਜ ਵੀ ਜਾਰੀ ਹੈ।

ਸੂਰਮੇ ਸਤਿਗੁਰੂ ਬਾਰੇ, ਇਸ ਬੇ-ਖਰੀਦ ਬੰਦੇ ਦਾ ਇਹ ਛੋਟਾ ਜਿਹਾ ਬਿਰਤਾਂਤ, ਹਜ਼ੂਰ ਦੀ ਬੇਪਨਾਹ ਗਹਿਰ ਗੰਭੀਰ, ਤੇ ਅਪਾਰ ਸ਼ਖ਼ਸੀਅਤ ਦੀ ਸਿਫਤ ਸਲਾਹ ਵਜੋਂ, ਇਕ ਨਗੂਣੀ ਜਿਹੀ ਨਿਮਰ ਭੇਟ ਹੈ। 88 ਸਾਲਾ ਉਮਰ ਦੀ ਨਾਤਵਾਨੀ ਵਿਚ ਮੈਂ, ਸ਼ਾਇਦ 'ਭਾਰੀ ਸਤਿਗੁਰੂ' ਜੀ ਦੀ ਸ਼ਾਨ ਦੇ ਸ਼ਾਇਆਂ, ਕੁੱਝ ਕਹਿਣੋਂ ਅਸਮਰਥ ਰਿਹਾ ਹੋਵਾਂ; ਪਰ ਆਸ ਹੈ ਕਿ ਮੇਰੇ ਸਿਦਕ; ਸੱਚ ਤੇ ਵਫ਼ਾਅ ਨੂੰ ਪਿਆਰਦਿਆਂ; ਮੇਰੇ ਗੁਰਦੇਵ ਆਪਣੇ ਬਿਰਦ ਬਾਣੇ ਅਨੁਕੂਲ; ਮੇਰਾ ਇਹ ਨੰਨ੍ਹਾਂ ਜਿਹਾ ਹਦੀਆ (ਤੁਹਫ਼ਾ/ਸੁਗਾਤ) ਹਜ਼ੂਰ ਦੀ ਹਮਦੋ ਸਨਾਅ ਵਜੋਂ ਪ੍ਰਵਾਨ ਕਰਨਗੇ :—

ਪੁਰਾਣਾਂ ਅਥਵਾ ਹਿੰਦੂ ਮਿਥਿਹਾਸ ਵਿਚ ਪੂਜੇ ਜਾਂਦੇ ਕਲਪਤ ਦੇਵਤਿਆਂ ਦੀ ਗਿਣਤੀ 33 ਕਰੋੜ ਤਕ ਮੰਨੀ ਗਈ ਹੈ। ਐਸੀ ਬਹੁਪ੍ਰਕਾਰੀ ਤੇ ਭਿੰਨ ਭਿੰਨ ਪੂਜਾ ਦੀ ਬਿਵਸਥਾ ਨੂੰ, ਇਕ ਸੁਘੜ ਸ਼ਾਇਰ ਤਨਜ਼ਨ, ਹੋਰਵੇਂ ਪ੍ਰਸੰਗ ਵਿਚ, ਇਉਂ ਕਲਮਬੰਦ ਕਰਦਾ ਹੈ :—

ਬੰਦੇ ਨਹੀਂ ਹੈਂ, ਜਿਤਨੇ ਖੁਦਾ ਹੈਂ ਜਹਾਨ ਮੇਂ,
ਕਿਸ ਕਿਸ ਖੁਦਾ ਕੇ ਸਾਹਮਨੇ, ਸਜਦਾ ਕਰੇ ਕੋਈ ? (ਸੁਖਨਹਾਏ ਦਾਨਸ਼ਮੰਦਾਂ ਚੋਂ)

ਜਿਵੇਂ ਜਿਵੇਂ ਭਾਰਤੀ ਸਮਾਜ ਦੀ ਸੂਝ ਬੂਝ ਵਿਚ ਵਿਕਾਸ ਹੁੰਦਾ ਗਿਆ, ਤਿਵੇਂ ਤਿਵੇਂ ਇਨ੍ਹਾਂ ਦੇਵਤਿਆਂ ਦੀ ਗਿਣਤੀ ਘਟਦੀ ਗਈ ਅਤੇ 'ਹਿੰਦੂ ਮਿਥਿਹਾਸ ਕੋਸ਼' ਅਨੁਸਾਰ ਪ੍ਰਥਮ ਅਸਥਾਨ, 'ਤ੍ਰਿਮੂਰਤੀ' ਕਰਕੇ ਪ੍ਰਵਾਨੇ ਗਏ : ਅਗਨੀ, ਸੂਰਜ ਤੇ ਵਾਯੂ (ਜਾਂ ਇੰਦਰ) ਨੂੰ ਦਿਤਾ ਗਿਆ। ਉਪ੍ਰੰਤ, ਵਿਸ਼ਵ ਸਾਗਰ 'ਚੋਂ ਨਿਕਲੇ ਸੋਨੇ ਦੇ ਆਂਡੇ ਵਿਚੋਂ ਬ੍ਰਹਮਾ (ਪਰਜਾਪਤੀ) ਦੀ ਉਤਪਤੀ ਅਤੇ ਇਸ ਤੋਂ ਅੱਗੇ ਸ੍ਰਿਸ਼ਟੀ ਰਚਨਾ ਦੀ ਸਾਖੀ ਕਲਪ ਲਈ ਗਈ। ਏਥੇ ਨੋਟ ਕਰਨ ਵਾਲਾ ਬਿਰਤਾਂਤ ਇਹ ਹੈ ਕਿ ਜਿਥੇ 'ਮਨੂੰ' ਨੇ ਮਨੁੱਖ ਜਾਤੀ ਨੂੰ ਚੌਂਹ ਕਿੱਤਿਆਂ, ਵਰਣਾਂ (ਜਾਤੀਆਂ)—ਬ੍ਰਹਮਣ, ਕਸ਼ੱਤਰੀ, ਵੈਸ਼ ਤੇ ਸ਼ੂਦਰ ਵਿਚ ਵੰਡਿਆ ਹੈ, ਉਥੇ ਰਿਗਵੇਦ ਦੀ 'ਪੁਰਸ ਸੂਕਤ ਰਿਚਾ' ਅਨੁਸਾਰ ਇਹ ਵੰਡ ਬ੍ਰਹਮਣ, ਕਸ਼ੱਤਰੀ ਤੇ ਵੈਸ਼—ਤਕ ਹੀ ਸੀਮਤ ਹੈ। ਦੂਜੇ, ਇਸ ਵੰਡ ਵਿਚ ਸ਼ੂਦਰਾਂ ਤੇ ਸ਼ੁਕਰਾਂ ਦਾ ਕੋਈ ਜ਼ਿਕਰ ਨਹੀਂ ਅਤੇ ਨਾ ਹੀ ਇਹ ਵਰਨਣ 'ਮਨੂੰ ਸਿਮ੍ਰਿਤੀ' ਤੋਂ ਪਹਿਲਾਂ ਹੋਰ ਕਿਧਰੇ ਅੰਕਿਤ ਮਿਲਦਾ ਹੈ। ਹਾਂ, ਸੋਨੇ ਦੇ ਆਂਡੇ ਤੋਂ ਸ੍ਰਿਸ਼ਟੀ ਉਤਪਤੀ ਦਾ ਹਵਾਲਾ 'ਮਨੂੰ' ਨੇ ਵੀ ਦਿਤਾ ਹੈ। ਬਹੁਦੇਵ ਦੀ ਇਸ ਲੰਮੀ ਚੌੜੀ ਪੌਰਾਣਿਕ ਕਥਾ ਦਾ ਅੰਤ, ਆਖਰ ਬ੍ਰਹਮਾ, ਬਿਸ਼ਨ, ਮਹੇਸ਼ ਦੀ ਮਨੌਤ ਤੇ ਪ੍ਰਭਤਾਂ ਉਤੇ ਆ ਨਿਬੜਿਆ। ਸ੍ਰਿਸ਼ਟੀ ਰਚਨਾ ਹੋ ਜਾਣ ਉਪ੍ਰੰਤ ਬ੍ਰਹਮਾ ਦੀ ਮਹੱਤਤਾ ਤਾਂ ਘਟ ਗਈ, ਪਰ ਭਾਰਤੀਆਂ ਨੇ ਅਨੇਕਤਾ, ਇੰਤਸ਼ਾਰ ਤੇ ਖਿੰਡਾਊ-ਬਿਰਤੀ ਅਧੀਨ, ਵਿਸ਼ਨੂੰ ਦੇ ਹੋਰ 24 ਅਵਤਾਰ ਕਲਪ (ਘੜ) ਲਏ, ਜਿਨ੍ਹਾਂ ਵਿਚ ਮੱਛ, ਕੱਛ ਤੇ ਵਰਾਹ (ਸੂਅਰ) ਆਦਿ ਜਾਨਵਰਾਂ ਦੇ ਅਵਤਾਰ ਵੀ ਸ਼ਾਮਲ ਹਨ। ਕਲਕੀ ਅਵਤਾਰ ਦਾ ਪ੍ਰਗਟ ਹੋਣਾ ਅਜੇ ਵੀ ਬਾਕੀ ਹੈ। ਸਾਰੇ ਵਿਸ਼ਵ ਵਿਚ ਨਾ ਕੇਵਲ 'ਸਿਵ' ਦੇ ਲਿੰਗ (ਲਿੰਗਮ) ਦੀ, ਜਿਸ ਦਾ ਵੇਦਾਂ ਵਿਚ ਕੋਈ ਵਰਨਣ ਨਹੀਂ ਮਿਲਦਾ, ਹੁਣ 12 ਰੂਪਾਂ ਵਿਚ ਵਿਸ਼ੇਸ਼ ਅਸਥਾਨਾਂ ਉਤੇ ਨਾ ਕੇਵਲ ਲਿੰਗਮ ਦੀ ਹੀ ਪੂਜਾ ਹੁੰਦੀ ਹੈ; ਸਗੋਂ ਸ਼ਿਵ ਦੀ ਪਤਨੀ ਪਾਰਬਤੀ ਨੂੰ ਵੀ 16 ਦੇਵੀਆਂ : ਦੁਰਗਾ, ਭਗਉਤੀ, ਕਾਲਕਾ, ਚੰਡਿਕਾ, ਹਿੰਗਲਾ, ਪਿੰਗਲਾ, ਜੱਗ ਮਾਤਾ, ਜਗਦੰਬਾ, ਸੀਤਲਾ ਤੇ ਸ਼ਿਵਾ ਆਦਿ ਦਾ ਹੇਤੂ ਮੰਨ ਕੇ ਪੂਜਿਆ ਜਾਂਦਾ ਹੈ।

ਉਪ੍ਰੋਕਤ ਸੰਖੇਪ ਜਿਹੇ ਪੌਰਾਣਿਕ ਬਿਉਰੇ ਤੋਂ ਸਾਡਾ ਭਾਵ ਇਹ ਦਰਸਾਉਣਾ ਹੈ ਕਿ ਹਿੰਦੂ ਸਮਾਜ ਵਿਚ ਕਿਵੇਂ, ਪ੍ਰਭੂ ਦੀ ਏਕਤਵਤਾ ਤੇ ਇਕ ਇਸ਼ਟ ਉਪਾਸ਼ਨਾਂ ਅਤੇ ਯੱਕਜਹਿਤੀ ਦਾ ਸਦਾ ਅਭਾਵ ਰਿਹਾ ਅਤੇ 20 ਪੂਰਬੀਏ ਤੇ 21 ਚੁਲ੍ਹੇ ਵਾਲੀ ਬਿਰਤੀ ਦੀ ਪ੍ਰਬਲਤਾ ਰਹੀ ਹੈ। ਗੋਸਾਈ ਤੁਲਸੀ ਦਾਸ ਨੇ ਵੀ ਮਨ ਤੇ ਤਨ ਦੇ ਡੂੰਘੇ ਮੇਲ ਮਿਲਾਪ ਲਈ ਜੋ ਛੇ ਗੁਣ, ਲੱਛਣ ਮਿਥੇ ਹਨ, ਉਨ੍ਹਾਂ ਉਤੇ ਵੀ ਹਿੰਦੂ ਸਮਾਜ ਨੇ ਕਦੀ ਪੂਰਨ ਤੌਰ ਉੱਤੇ ਅਮਲ-ਪੈਰਾ ਹੋਣ ਲਈ ਹੰਭਲਾ ਨਹੀਂ ਮਾਰਿਆ ਗੋਸਾਂਈ ਜੀ ਲਿਖਦੇ ਹਨ :—

ਆਸ਼ਾ ਇਸ਼ਟ, ਉਪਾਸ਼ਨਾ, ਖਾਣ, ਪਾਣ, ਪਹਿਰਾਣ।
ਤੁਲਸੀ ਜਾ ਮਹਿ ਖੱਟ ਮਿਲਹਿੰ, ਸੋਈ ਮਿਲਿਆ ਜਾਣ।

ਸੋ, ਹਿੰਦੀਆਂ ਦੀ ਸਭ ਤੋਂ ਵੱਡੀ ਤੇ ਮਾਰੂ ਕਮਜ਼ੋਰੀ ਰਹੀ ਹੈ : ਉਨ੍ਹਾਂ ਅੰਦਰ

ਅਕਾਲ ਪੁਰਖ, ਪ੍ਰਮਾਤਮਾ, ਪ੍ਰਭੂ ਦੀ ਇਕਾਈ ਤੇ ਉਪਾਸ਼ਨਾ ਉਤੇ, ਮੁਹਕਮ ਯਕੀਨ ਅਥਵਾ ਪਰਪੱਕ ਵਿਸ਼ਵਾਸ ਦੀ ਅਣਹੋਂਦ; ਉਸ ਨੂੰ ਕੁਲ ਦਿਸਦੀ ਤੇ ਅਣਦਿਸਦੀ ਰਚਨਾ ਦਾ ਵਾਹਿਦ ਕਰਤਾ, ਧਰਤਾ ਤੇ ਹਰਤਾ ਨਾ ਮੰਨਣ ਦੀ ਬੱਜਰ ਭੁੱਲ। ਜਦ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੀ ਸਾਂਝੀ ਤੇ ਪਵਿੱਤਰ ਭਾਵਨਾ ਹੀ ਨਾ ਰਹੀ ਤਾਂ ਸੰਸਾਰ-ਉਤਪਤੀ ਬਾਰੇ ਕਲਪੀਆਂ ਤੇ ਇਸ਼ਟ-ਦੇਵਤਿਆਂ ਦੀ ਭਿੰਨਤਾ ਅਨੁਸਾਰ ਪੌਰਾਣਿਕ (ਮਿਥਿਹਾਸਕ) ਕਥਾ ਕਹਾਣੀਆਂ ਦੀ ਬਿਨਾਅ ਉਤੇ, ਮਨੁੱਖ ਦਾ ਜਾਤਾਂ ਪਾਤਾਂ ਨਸਲਾਂ ਤੇ ਰੰਗਾਂ ਰੂਪਾਂ ਵਿਚ ਵੰਡਿਆ ਜਾ ਕੇ, ਨਿਤਾਣਾਂ ਤੇ ਬੇਹਿਸ ਹੋ ਜਾਣਾ ਕੁਦਰਤੀ ਸੀ। ਵਰਣ ਵੰਡ ਅਨੁਸਾਰ, ਕੁਝ ਪਾਸ, ਕੇਵਲ ਪਾਠ, ਪੂਜਾ ਤੇ ਭਗਤੀ ਰਹਿ ਗਈ, ਕੁਝ ਪਾਸ ਸ਼ਕਤੀ, ਕੁਝ ਪਾਸ ਬਿਉਪਾਰ ਅਤੇ ਕਝ ਪਾਸ ਹੋਰ ਰਹਿੰਦੇ ਖੂੰਹਦੇ ਕੰਮੀਆਂ ਵਾਲੇ ਕੰਮ ਕਾਜ। ਸਭ ਤੋਂ ਹੇਠਲੀ ਸ਼੍ਰੇਣੀ ਸ਼ੂਦਰਾਂ (ਅਛੂਤਾਂ) ਨੂੰ ਤਾਂ ਮਨੁੱਖ ਮੰਨਣੋਂ ਹੀ ਇਨਕਾਰ ਕਰ ਦਿੱਤਾ ਗਿਆ। ਰਾਜਨੀਤਕ ਫੁੱਟ ਦੇ ਨਾਲ ਨਾਲ ਨਸਲ, ਵਰਣ, ਪੂਜਾ ਪਾਠ ਤੇ ਰੂਪ ਰੰਗ ਆਦਿ ਤੋਂ ਪੈਦਾ ਹੋਈ ਫੁੱਟ ਤੇ ਨਫਰਤ ਨੇ, ਹਿੰਦੂਆਂ ਨੂੰ ਇਤਨਾ ਨਿਤਾਣਾ, ਅਣਖ-ਹੀਨ, ਸਵਾਰਥੀ ਤੇ ਕਠੋਰ ਕਰ ਦਿੱਤਾ ਕਿ ਜੋ ਤੇ ਜਦ ਵੀ ਕੋਈ 'ਰੁੱਪੇ ਕਾਮੇ' ਦਾ ਭੁੱਖਾ ਜਰਵਾਣਾ, 'ਸੋਨੇ ਦੀ ਚਿੜੀਆ' ਮੰਨੇ ਜਾਂਦੇ ਇਸ ਦੇਸ਼ ਉਤੇ, ਪੱਛਮ ਵੱਲੋਂ ਹਮਲਾਆਵਰ ਹੋਇਆ, ਉਹ ਇਸ ਨੂੰ ਲਿਤਾੜਦਾ, ਕੁਚਲਦਾ, ਲੁੱਟਦਾ ਤੇ ਇਸ ਦੀ ਪੱਤ-ਆਬਰੂ ਨਾਲ ਖਿਲਵਾੜ ਕਰਦਾ ਅੱਗੇ ਵਧਦਾ ਗਿਆ। ਬੁਤ ਸ਼ਿਕਨ 'ਮਹਿਮੂਦ ਗਜ਼ਨਵੀ' ਤਾਂ ਇਕੱਲਾ ਹੀ ਐਸੇ 17 ਹਮਲਿਆਂ ਲਈ ਪ੍ਰਸਿੱਧ ਹੈ। ਨਿਰਬਲਤਾ ਤੇ ਵਹਿਮਾਂ ਭਰਮਾਂ ਦੀ ਇਤਨੀ ਭਰਮਾਰ ਸੀ ਕਿ ਜਾਬਰਾਂ ਦਾ ਮਿਲ ਕੇ ਟਾਕਰਾ ਕਰਨ ਦੀ ਥਾਂ, ਇਹ ਲੋਕ ਕਲਪੇ ਦੇਵੀ ਦੇਵਤਿਆਂ ਦੀਆਂ ਪੱਥਰਾਂ ਦੀਆਂ ਮੂਰਤੀਆਂ ਅੱਗੇ, ਸਹਾਇਤਾ ਲਈ, ਮੰਤਰ ਪੜ੍ਹਨੇ ਆਰੰਭ ਦਿੰਦੇ ਸਨ। ਅਗਿਆਨਤਾ ਦੇ ਅੰਧਕਾਰ ਵਿੱਚ ਇਹ ਇਸ ਸੱਚ ਨੂੰ ਭੁੱਲ ਜਾਂਦੇ ਸਨ ਕਿ 'ਪੱਥਰ ਭੀ ਸੁਨਤੇ ਹੈਂ, ਕਭੀ ਫਰਯਾਦ ਕਿਸੀ ਕੀ ?' ਕਾਸ਼! ਕਦੀ ਇਨ੍ਹਾਂ ਦੇ ਕੰਨਾਂ ਵਿਚ ਕਿਸੇ ਬੁੱਤ-ਘਾੜੇ ਦਾ ਇਹ ਤਾਅਨਾ ਪੈਂਦਾ ਤੇ ਝੰਝੋੜਦਾ :—

ਮੇਰੇ ਹਾਥੋਂ ਕੇ ਤਰਾਸ਼ੇ ਹੁਏ ਪੱਥਰ ਕੇ ਸਨਮ,
ਅਬ ਤੂ ਬੁੱਤ-ਖਾਨੇ ਮੇਂ ਭਗਵਾਨ ਬਨਾ ਬੈਠਾ ਹੈ ?

ਭਾਰਤ ਵਾਸੀਆਂ ਦੀ ਬਦ-ਬਖਤੀ ਦੀ ਹਿਰਦੇਵੇਧਕ ਵਿੱਥਿਆ, ਇਥੇ ਹੀ ਨਹੀਂ ਮੁਕਦੀ; ਸਗੋਂ, ਇਸ ਵਿੱਚ ਆ ਰਲੇ ਅਸੁਭਾਵਕ 'ਅਹਿੰਸਾਵਾਦ' ਤੇ ਸੰਨਿਆਸ (ਨਿਵਰਤੀ ਮਾਰਗ) ਨੇ, ਇਨ੍ਹਾਂ ਨੂੰ ਹੋਰ ਵੀ ਬਲ-ਹੀਣਤਾ ਤੇ ਫੁੱਟ ਦੇ ਰਸਾਤਲ ਵਿੱਚ ਪਹੁੰਚਾ ਛੱਡਿਆ ਸੀ। ਇਨ੍ਹਾਂ ਦੀ ਹੀਣਤਾ ਦੇ ਗਲ ਦਾ ਕਪੜਾ ਇਵੇਂ ਧਾਗਾ ਧਾਗਾ ਹੋ ਚੁੱਕਾ ਸੀ ਕਿ ਉਸ ਨੂੰ ਸੀਉਣਾ ਅਸੰਭਵ ਸੀ। ਸ਼ਾਇਰ, ਇਸ ਬੇਬਸੀ ਦਾ ਪ੍ਰਗਟਾਅ ਇਉਂ ਕਰਦਾ ਹੈ :—

ਇਕ ਚਾਕ ਹੋ ਤੋ ਸੀ ਲੂੰ, ਹਮਦਮ ਗਰੇਬਾਂ ਅਪਨਾ
ਜ਼ਾਲਮ ਨੇ ਫਾੜ ਡਾਲਾ ਹੈ, ਯਿਹ ਤਾਰ ਤਾਰ ਕਰਕੇ ।

ਵਾਹਿਦ ਅੱਲਾਹ (ਇਕ ਰੱਬ) ਦੇ ਪੁਜਾਰੀ ਤੇ ਉਸ ਦੇ ਨੂਰ ਨੂੰ, ਕੱਟੜ ਮਜ਼ਹਬੀ ਸ਼ੱਰਾਹ ਦੀ ਪਾਬੰਦੀ ਦੁਆਰਾ, ਸਮੱਸਤ ਸੰਸਾਰ ਵਿੱਚ ਫੈਲਾਉਣ ਦਾ ਦਾਅਵਾ ਕਰਨ ਵਾਲੇ ਇਸਲਾਮ ਦੀ, ਭਾਰਤ ਵਿੱਚ ਪੱਕੀ ਆਮਦ ਨਾਲ, ਇਕ ਅੱਲਾਹ ਦੀ ਇਬਾਦਤ, ਪਰਸਪਰ ਰਵਾਦਾਰੀ, ਸਹਿਵਾਸ ਤੇ ਭਾਵਕ-ਏਕਤਾ ਦੁਆਰਾ, ਹਾਲਾਤ ਮੁਆਰਿਕ ਤੇ ਖੁਸ਼ਗਵਾਰ ਹੋਣ ਦੀ ਥਾਂ, ਹੋਰ ਵਿਗੜੇ ਤੇ ਹਰ ਪਾਸੇ ਵਧੇਰੇ ਹਾਹਾਕਾਰ ਮੱਚੀ, ਜਿਸ ਦਾ ਸੰਖੇਪ ਜਿਹਾ ਭਾਵ-ਪੂਰਤ ਵਰਨਣ, ਭਾਈ ਗੁਰਦਾਸ ਜੀ, ਇਉਂ ਕਰਦੇ ਹਨ :—

1) ਚਾਰਿ ਵਰਨ ਚਾਰਿ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ ।
2) ਖੁਦੀ ਬਖੀਲੀ ਤਕੱਬਰੀ, ਖਿਚੋਤਾਣਿ ਕਰੇਨਿ ਧਿਙਾਣੇ ।
3) ਗੰਗ ਬਨਾਰਸ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ ।
4) ਰਾਮ ਰਹੀਮ ਕਹਾਇਦੇ, ਇਕੁ ਨਾਮੁ, ਦੁਇ ਰਾਹ ਭੁਲਾਣੇ ।
5) ਸੁੰਨਤਿ ਮੁਸਲਮਾਨ ਦੀ, ਤਿਲਕ ਜੰਞੂ ਹਿੰਦੂ ਲੋਭਾਣੇ ।
6) ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸ਼ੈਤਾਣੇ ।
7) ਸਚੁ ਕਿਨਾਰੇ ਰਹਿ ਗਇਆ, ਖਹਿ ਮਰਦੇ ਬਾਹਮਣ ਮਉਲਾਣੇ ।
8) ਸਿਰੋਂ ਨ ਮਿਟੈ ਆਵਣ ਜਾਣੇ ॥ (ਪਹਿਲੀ ਵਾਰ, 21ਵੀਂ ਪਉੜੀ)



ਹਾਂ 'ਭਗਤੀ ਲਹਿਰ' ਦੇ ਰੂਪ ਵਿਚ ਪ੍ਰਗਟ ਹੋਏ ਕੁਝ ਭਗਤਾਂ ਤੇ ਸੂਫ਼ੀ ਸੰਤਾਂ ਨੇ ਮਨੁੱਖ ਨੂੰ ਬੁੱਤ-ਪ੍ਰਸਤੀ, ਸੰਸਾਰ ਦੀ ਅਸਾਰਤਾ ਤੇ ਪ੍ਰੇਮਾਂ-ਭਗਤੀ ਆਦਿ ਦੇ ਪਹਿਲੂ ਦਰਸਾਅ ਕੇ, ਕੁਝ ਢਾਰਸ ਬੰਧਾਈ, ਪਰ ਜ਼ਾਤ ਪਾਤ, ਊਚ ਨੀਚਤਾ, ਜ਼ੋਰ ਜ਼ੁਲਮ, ਈਰਖਾ ਦਵੈਖ, ਲੁੱਟ ਖਸੁੱਟ ਤੇ ਮਜ਼ਹਬੀ ਤੁਅੱਸਬ ਆਦਿ ਦੀ ਚੱਕੀ ਵਿੱਚ ਪਿਸ ਰਹੀ ਜਨਤਾ ਨੂੰ, ਇਕ ਲਹਿਰ ਦੇ ਰੂਪ ਵਿੱਚ ਉਭਾਰਨਾ ਤੇ ਸਾਹਸ ਪ੍ਰਦਾਨ ਕਰਨਾ ਅਜੇ ਬਾਕੀ ਸੀ ।

ਆਖਰ, ਪੀੜਤ ਲੋਕਾਈ ਦੀ ਐਸੀ ਦੁਰਦਸ਼ਾ 'ਚੋਂ ਨਿਕਲੀ ਪੁਕਾਰ ਧੁਰ ਦਰਗਾਹ ਪੁਜੀ ਤੇ ਕਰਤਾਰ ਪ੍ਰਭੂ ਵੱਲੋਂ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ, ਜੱਗ ਵਿਚ ਪਠਾਵਣ ਦੀ, ਭੇਤ ਭਰੀ ਗੱਲ, ਭਾਈ ਗੁਰਦਾਸ ਜੀ ਨੇ ਇਉਂ ਉਜਾਗਰ ਕੀਤੀ :—

1) ਸੁਣੀ ਪੁਕਾਰ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ ।
2) ਚਰਨ ਧੋਇ ਰਹਿਰਾਸਿ ਕਰਿ, ਚਰਣਾਮ੍ਰਿਤ ਸਿੱਖਾਂ ਪੀਲਾਇਆ ।
3) ਪਾਰਬ੍ਰਹਮ ਪੂਰਨ ਬ੍ਰਹਮ, ਕਲਜੁਗ ਅੰਦਰਿ ਇਕ ਦਿਖਾਇਆ ।
4) ਚਾਰੇ ਪੈਰ ਧਰਮ ਦੇ, ਚਾਰਿ ਵਰਣ ਇਕ ਵਰਨੁ ਕਰਾਇਆ ।
5) ਰਾਣਾ ਰੰਕ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ ।
6) ਕਲਜੁਗੁ ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ ।
7) ਕਲਿ ਤਾਰਣ ਗੁਰੁ ਨਾਨਕ ਆਇਆ । (ਵਾਰ ਪਹਿਲੀ, ਪੌ. 23)

ਢੇਰ ਚਿਰ ਪਹਿਲਾਂ, ਬਾਬੇ ਸਤਿਗੁਰੂ ਜੀ ਵੱਲੋਂ ਉਚਾਰੇ, ਆਪਣੇ ਹੀ ਇਨ੍ਹਾਂ ਅੰਮ੍ਰਿਤ ਬਚਨਾਂ :

ਵੈਦਾ : ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾਂ ਘਾਣਿ ॥ (ਪੰਨਾ 1229)

ਅਨੁਸਾਰ, ਆਪ ਜੀ ਦਾ ਪਹਿਲਾ ਕੰਮ ਸੀ : ਮਨੁੱਖ, ਮਨੁੱਖ ਵਿਚ ਇਕ, ਦੋ ਤਿੰਨ ਦੀਆਂ ਬਨਾਉਟੀ ਵੰਡਾਂ ਦੇ ਸਭ ਆਈਨ ਮਨਸੂਖ ਕਰਨਾ। ਇਸ ਲਈ, ਗੁਰੂ ਜੀ ਦਾ ਪਹਿਲਾ ਤੇ ਬੁਨਿਆਦੀ ਐਲਾਨਿ-ਬਰਹੱਕ ਇਹ ਸੀ ਕਿ ਅਕਾਲ ਪੁਰਖ ਵਾਹਿਗੁਰੂ, ਇਕ ਓਅੰਕਾਰ ਸਤਿਨਾਮੁ ਤੇ ਵਾਹਿਗੁਰੂ ਹੀ ਸਭ ਦਾ ਕਰਤਾ, ਧਰਤਾ ਤੇ ਹਰਤਾ ਹੈ। ਦੂਜਾ, ਉਹ ਆਪ ਪੂਰਾ ਹੈ ਅਤੇ ਉਸ ਦਾ ਕੀਤਾ ਹਰੇਕ ਕਾਰਜ ਵੀ ਹਰ ਤਰ੍ਹਾਂ ਨਾਲ ਸੰਪੂਰਨ ਹੈ। ਆਪ ਦੇ ਅੰਮ੍ਰਿਤ ਬਚਨ ਹਨ :

ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ ॥
ਨਾਨਕ, ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ ॥ (ਮ. 1, ਪੰ. 1412)

ਪੂਰੇਂ ਪਠਾਇਆ ਗੁਰੂ ਬਾਬਾ, ਦੋ ਤੇ ਦੋ : ਚਾਰ ਵਾਂਗ ਖੂਬ ਜਾਣਦਾ ਸੀ ਕਿ ਹਉਮੈ ਅਭਿਮਾਨ ਤੇ ਅਗਿਆਨਤਾ ਵੱਸ, ਸਦੀਆਂ ਤੋਂ ਬਣੇ ਮਨੁੱਖੀ ਸੁਭਾਵ ਨੂੰ ਬਦਲਣਾ ਤੇ ਉਸ ਨੂੰ ਹਰ ਪੱਖੋਂ 'ਸਚਿਆਰ' ਬਣਾਉਣਾ, ਕੋਈ ਖਾਲਾ ਜੀ ਦਾ ਘਰ ਨਹੀਂ ਸੀ। ਪ੍ਰੰਤੂ, ਕਰਤਾਰ ਵੱਲੋਂ ਵਰੋਸਾਏ ਤੇ ਪਠਾਏ, 'ਬਾਬੇ' ਦਾ ਦਮ ਗਾੜ੍ਹਾ ਤੇ ਵਿਉਂਤ ਡਾਢੀ ਦ੍ਰਿੜਤਾ ਭਰਪੂਰ ਤੇ ਲੰਮੇਰੀ ਸੀ, ਜਿਸ ਦੀ ਸੰਪੂਰਣਤਾ ਤੇ ਪਰਪੱਕਤਾ ਲਈ, ਬਾਬੇ ਨੂੰ ਇਕ ਜੋਤ ਤੇ ਜੁਗਤ ਅਧੀਨ, ਦਸਾਂ ਜਾਮਿਆਂ ਵਿਚ, 239 ਕੁ ਸਾਲ ਦਾ ਸਮਾਂ ਲਾਉਣਾ ਪਿਆ। ਕਥਨੀ ਤੇ ਕਰਣੀ ਦੇ ਸੂਰੇ ਸੁਵੈਦ ਅਤੇ ਪੂਰੇ ਪ੍ਰਭੂ ਦੇ ਸਿਰਜੇ, ਪੂਰੇ ਸਤਿਗੁਰੂ ਨੇ ਸਗਲੀ ਧਰਤੀ ਦੀ ਕੁਲ ਲੁਕਾਈ ਨੂੰ ਸੋਧਣ ਲਈ ਕੁਝ ਇਵੇਂ ਵਿਉਂਤਬੰਦੀ ਕੀਤੀ, ਤੇ ਇਸ ਪਰਬਤ ਜੇਡੇ ਮਹਾਨ ਕਾਰਜ ਨੂੰ ਸੰਪੂਰਨ ਕਰਨ ਹਿਤ, ਆਪਣੇ ਸਤਿਵਾਦੀ ਹੋਣ ਬਾਰੇ ਕੁਲ ਮਖਲੂਕ ਨੂੰ ਇਉਂ ਵਿਸ਼ਵਾਸ ਦਿਵਾਇਆ :—

'ਸਚ ਕੀ ਬਾਣੀ ਨਾਨਕ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ। (ਪੰ. 723)

ਕੁਦਰਤੀ ਸੀ ਕਿ ਸੱਚ ਦੀ ਇਸ 'ਸਿੰਘ ਗਰਜਨਾ' ਨਾਲ ਅਨਿਆਈ ਰਾਜਿਆਂ, ਲਾਲਚੀ ਅਹਿਲਕਾਰਾਂ, ਕੂੜ-ਬੋਲ ਮੈਲ ਖਾਣੇ ਕਾਜ਼ੀਆਂ, ਫੋਕਟ ਧਰਮੀ ਬ੍ਰਾਹਮਣਾਂ ਤੇ ਜੁਗਤਹੀਨ ਜੋਗੀਆਂ ਦੇ ਆਸਣ ਡੋਲ ਜਾਂਦੇ, ਤੇ ਗਿਆਨ-ਹੀਣਤਾ ਦੇ ਹਨੇਰੇ ਵਿਚ ਠੋਕਰਾਂ ਖਾ ਰਹੀ ਪਰਜਾ, ਗੁਰੂ ਜੀ ਦੀ ਪ੍ਰਕਾਸ਼ਮਈ ਆਮਦ ਨਾਲ ਚੁੰਧਿਆ ਉੱਠਦੀ। ਗੁਰੂ ਜੀ ਦੀ ਤਸ਼ਖੀਸ ਨੇ ਸਮਾਜ ਦੀ, ਜੋ ਦੂਜੀ ਦੇਰੀਨਾ ਉਕਾਈ ਵੇਖੀ, ਉਹ ਸੀ ਧਰਮ ਦੇ ਬੁਨਿਆਦੀ ਤੇ ਅਬਦੀ ਸੱਚ ਨੂੰ, ਮਜ਼ਹਬ, ਮੱਤ ਜਾਂ ਸੰਪ੍ਰਦਾਈ ਸੰਕੀਰਣਤਾ ਦੇ ਵਲਗਣਾਂ ਵਿੱਚ ਵਲਣਾ ਤੇ ਖਲਤ ਮਲਤ ਕਰਨਾ। ਜਦ ਗੁਰੂ ਜੀ ਨੇ, ਸੰਸਾਰ 'ਚੋਂ ਧਰਮ ਦੇ, ਪਰ ਲਾ ਕੇ ਉੱਡ ਜਾਣ ਦੀ ਗੱਲ ਆਖੀ ਸੀ ਤਾਂ ਓਦੋਂ ਆਪ ਜੀ ਦੀ ਮੁਰਾਦ ਉਸ

'ਧਰਮ' ਤੋਂ ਸੀ ਜੋ ਰੱਬ ਵਾਂਗ ਇੱਕ ਹੈ, ਸੱਚ ਹੈ। ਲੋਕਾਂ ਨੇ ਅਗਿਆਨਤਾ ਵਿਚ ਫੋਕਟ ਧਰਮ ਦਾ ਲਬਾਦਾ (ਬੁਰਕਾ) ਤਾਂ ਪਾ ਰੱਖਿਆ ਸੀ, ਪਰ ਧਰਮ ਦੀ ਏਕਤਵਤਾ ਤੇ ਪਿਆਰ ਦੀ ਸਾਂਝ ਤੋਂ ਸਭ ਕੋਰੇ ਸਨ। ਆਪ ਜੀ ਨੇ ਬਰਮਿਲਾਅ ਐਲਾਨਿਆ ਕਿ ਜਿਵੇਂ ਪ੍ਰਮਾਤਮਾ ਇਕ ਤੇ ਕੇਵਲ ਇਕ ਹੈ, ਏਵੇਂ ਹੀ, ਉਸ ਵਲੋਂ ਤੋਰਿਆ ਧਰਮ ਵੀ ਇੱਕ ਹੈ। ਮਜ਼ਹਬ, ਮੱਤ ਤੇ ਸੰਪ੍ਰਦਾਵਾਂ ਤਾਂ ਹਜ਼ਾਰਾਂ ਹੋ ਸਕਦੀਆਂ ਹਨ; ਪ੍ਰੰਤੂ, ਧਰਮ, ਹਵਾ, ਪਾਣੀ ਤੇ ਅਗਨੀ ਦੇ ਤੱਤਾਂ ਦੇ, ਆਪਣੇ ਆਪਣੇ ਸੁਭਾਅ ਸਮਾਨ, ਇਕ ਹੈ। ਸੰਸਕ੍ਰਿਤ ਦੇ 'ਧ੍ਰੀ' ਧਾਤੂ ਤੋਂ ਬਣਿਆ ਇਹ ਸ਼ਬਦ, ਉਸ 'ਕਾਸਮਿਕ ਲਾਅ' ਸਮਾਨ, ਹਰ ਥਾਂ ਪਸਰੀ ਪਰਮ ਸੱਤਾ ਦਾ ਲਖਾਇਕ ਹੈ, ਜੋ ਸਾਰੀ ਰਚਨਾ ਨੂੰ ਧਾਰ ਰਹੀ ਹੈ। ਆਪ ਦੇ ਆਪਣੇ ਅੰਮ੍ਰਿਤਮਈ ਬਚਨ ਹਨ :—

ਏਕੋ ਧਰਮ ਦ੍ਰਿੜੈ ਸਚੁ ਕੋਈ। ਗੁਰਮਤਿ ਪੂਰਾ ਜੁਗਿ ਜੁਗਿ ਹੋਈ ॥ (ਪੰ. 1188)

ਫੇਰ, ਪੰਜਵੇਂ ਸਰੂਪ ਵਿੱਚ ਏਸੇ ਸੱਚ ਨੂੰ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਪਰਪੱਕ ਕਰਵਾਇਆ :—

ਬਲਿਓ ਚਰਾਗੁ ਅੰਧਾਰ ਮਹਿ, ਸਭ ਕਲਿ ਉਧਰੀ ਇਕ ਨਾਮ ਧਰਮ।
ਪ੍ਰਗਟ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮੁ। (ਪੰ. 1387

ਚੇਤੇ ਰਹੇ ਕਿ ਗੁਰਬਾਣੀ ਵਿਚ ਓਅੰਕਾਰ, ਸਚੁ, ਨਾਮੁ ਤੇ ਨਾਮ-ਧਰਮੁ ਸ਼ਬਦ, ਸਮ-ਅਰਥਕ ਕਰਕੇ ਵਰਤੇ ਗਏ ਹਨ।

ਗੁਰੂ ਬਾਬੇ ਦਾ ਮਾਰਗ (ਪੰਥ) 'ਕਰਣੀ ਪ੍ਰਧਾਨ' ਮੱਤ ਹੈ। ਧਰਮ ਨੂੰ ਜੀਵਨ ਵਿੱਚ ਵਰਤਾਉਣ ਲਈ ਗੁਰੂ ਜੀ ਦਾ ਤਿੰਨ ਪੱਖਾ ਉਪਦੇਸ਼ ਹੈ—ਧਰਮ ਦੀ ਕਿਰਤ ਕਰੋ, ਨਾਮ ਜਪੋ ਤੇ ਵੰਡ ਕੇ ਛਕੋ। ਧਰਮ ਦੀ ਕਿਰਤ, ਧਰਮ ਦਾ ਅਸਲੀ ਪੱਖ ਹੈ। ਜੋ ਇਸ ਅਮਲ ਤੋਂ ਸੱਖਣਾ ਹੈ, ਉਸ ਦਾ ਨਾਮ ਜਪਣਾ ਅਸਫਲ ਹੈ। ਇਸੇ ਲਈ ਗੁਰੂ ਜੀ ਦੀਆਂ ਉਦਾਸੀਆਂ ਵਿਚ ਜ਼ਿਕਰ ਹੈ ਕਿ ਜਿਸ ਨੇ, ਜਦ ਤਕ ਧਰਮ ਦੀ ਕਿਰਤ ਕਰਨੀ ਪ੍ਰਵਾਨ ਨਾ ਕੀਤੀ, ਗੁਰੂ ਜੀ ਨੇ ਉਸ ਦੇ ਘਰੋਂ ਪ੍ਰਸ਼ਾਦ ਛਕਣਾ ਪ੍ਰਵਾਨ ਨਹੀਂ ਕੀਤਾ। 'ਜੈਸਾ ਅੰਨ, ਤੈਸਾ ਮੰਨ' ਦਾ ਅਖਾਣ ਬਹੁਤ ਮੁੱਲਵਾਨ ਹੈ। ਸ਼ੇਖ ਸਾਅਦੀ ਨੇ ਇਸ ਸੱਚ ਨੂੰ ਫਾਰਸੀ ਵਿਚ 'ਪ੍ਰਾਗੰਦਾ ਰੋਜ਼ੀ, ਪ੍ਰਾਗੰਦਾ ਦਿਲ' ਕਰਕੇ ਪ੍ਰਗਟਾਇਆ ਹੈ। ਗੁਰੂ ਜੀ ਦੀ ਇਸ ਤਰਤੀਬ ਦੇ ਰਹੱਸ ਨੂੰ ਕਿਸੇ ਦਾ ਆਪਣੀ ਚਤੁਰਾਈ ਨਾਲ ਬਦਲਣਾ ਨਾ-ਸਮਝੀ ਹੈ।

ਜਦ ਸੰਤੁਲਿਤ, ਸੰਪੂਰਨ ਤੇ ਮੁਕੰਮਲ-ਇਨਸਾਨ ਦੀ ਘਾੜਤ ਲਈ ਗੁਰੂ ਬਾਬੇ ਜੀ ਦੀ ਜੋਤਿ ਤੇ ਜੁਗਤੀ ਨੂੰ, ਰਬਾਬੀ ਬਲਵੰਡ ਨੇ ਸ਼ਬਦ ਦੇ ਲੰਗਰ-ਦਉਲਤ ਦੀ ਸੂਰਤ ਵਿਚ ਦੂਜੇ ਸਤਿਗੁਰੂ ਦੀ ਕਾਇਆ ਦੁਆਰਾ ਬਦਸਤੂਰ ਵਰਤਦੇ ਵੇਖਿਆ ਤਾਂ ਕੁਲ ਲੁਕਾਈ ਨੂੰ, ਰਾਮਕਲੀ ਦੀ ਵਾਰ, ਵਿਚ ਇਉਂ ਕੂਕ ਸੁਣਾਇਆ :—

ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ।
ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ। (ਪੰ. 966)

ਗੁਰਿਆਈ ਦੇ ਤਖਤ ਉਤੇ ਬੈਠ ਕੇ, ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਲੀਹਾਂ ਨੂੰ ਪੱਕਿਆਂ ਕੀਤਾ, ਜੋ ਪਹਿਲੇ ਗੁਰਦੇਵ ਜੀ ਪਾ ਗਏ ਸਨ। ਉਦਾਹਰਣ ਵਜੋਂ, ਊਚ ਨੀਚ ਦੇ ਭੇਦ-ਭਾਵ ਮਿਟਾਉਣ ਵਾਲੀ ਪੰਗਤ ਨੂੰ, ਆਪਣੇ ਮਹਿਲ, ਮਾਤਾ ਖੀਵੀ ਜੀ ਦੇ ਸਪੁਰਦ ਕੀਤਾ। ਸ਼ਬਦ ਲੰਗਰ ਦੇ ਨਾਲ਼ ਨਾਲ ਇਸ ਲੰਗਰ ਦੀ ਮਹਿਮਾ ਵੀ ਰਬਾਬੀਆਂ ਨੇ ਫੇਰ ਇਉਂ ਗਾਈ ਹੈ :—

ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੈ ਖਟੀਐ ॥
ਬਲਵੰਡ ਖੀਵੀ ਨੇਕ ਜਨ, ਜਿਸ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥ (ਪੰ. 967)

ਸ਼ਬਦ (ਨਾਮ) ਅਥਵਾ ਸਚ-ਧਰਮ ਦੀ ਵਰਬਾ ਅਤੇ ਸੰਗਤਾਂ ਵਿੱਚ ਧਰਮ ਦੀ ਕਿਰਤ ਨੂੰ ਵੰਡ ਕੇ ਛਕਣ ਤੇ ਛੋਟੇ ਵੱਡੇ ਅਥਵਾ ਊਚ ਨੀਚ ਦਾ ਭੇਦ ਭਾਵ ਮਿਟਾਉਣ ਲਈ ਇਹ ਸੇਵਾ, ਨੇਕ ਸੀਰਤ ਮਾਤਾ ਖੀਵੀ ਜੀ (ਗੁਰੂ ਜੀ ਦੇ ਮਹਲਾਂ) ਦੇ ਹਿੱਸੇ ਆਈ।

ਗੁਰੂ ਅੰਗਦ ਦੇਵ ਜੀ ਨੇ ਜੋ 63 ਸਲੋਕ ਗੁਰਬਾਣੀ ਵਿੱਚ ਸ਼ਾਮਿਲ ਕੀਤੇ, ਉਨ੍ਹਾਂ ਵਿਚੋਂ ਕੇਵਲ ਇਹ ਇਕ ਉਦਾਹਰਣ ਹੀ ਇਸ ਤੱਥ ਨੂੰ ਸਪੱਸ਼ਟ ਕਰਨ ਹਿਤ ਕਾਫੀ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਾਇਆਂ ਵਿੱਚ, ਸ੍ਰੀ ਗੁਰੂ ਨਾਨਕ ਦੇਵ ਜੀ ਹੀ, ਕਿਵੇਂ ਆਪਣੇ ਪਹਿਲੇ ਜਾਮੇ ਆਖੇ 'ਸੱਚ' ਦੀ ਵਜ਼ਾਹਤ (ਵਿਆਖਿਆ) ਕਰ ਰਹੇ ਹਨ :—

ੳ) ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥ (ਮ. 1, ਜਪੁਜੀ)
ਅ) ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥
ਨਾਨਕ, ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ ॥ (ਮ. 2, 147)



ਸ੍ਰੀ ਗੁਰੂ ਅੰਗਦ ਦੇਵ ਜੀ ਦਾ ਖਡੂਰ ਸਾਹਿਬ ਵਿਖੇ ਸਰੀਰਕ ਕਸਰਤ ਆਦਿ ਲਈ 'ਮਲ ਅਖਾੜੇ' ਦੀ ਅਸਥਾਪਨਾ ਕਰਨੀ ਵੀ ਇਸ ਗੱਲ ਦਾ ਸਬੂਤ ਹੈ ਕਿ ਸਤਿਗੁਰੂ ਜੀ, ਪਹਿਲੇ ਗੁਰਦੇਵ ਦੇ ਆਸ਼ੇ ਅਨੁਸਾਰ, ਮਨ ਅਤੇ ਤਨ ਵਿਚ ਸੁਮੇਲ ਪੈਦਾ ਕਰਕੇ, ਭਗਤੀ ਤੇ ਸ਼ਕਤੀ ਅਥਵਾ ਪੀਰੀ ਤੇ ਮੀਰੀ ਦੇ ਬੁਨਿਆਦੀ ਸੁਮੇਲ ਦੀ ਪੂਰਨਤਾ ਵਲ ਵੱਧ ਰਹੇ ਸਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਪਲਟੀ ਕਾਇਆਂ ਵਿੱਚ ਲੰਗਰ (ਪੰਗਤ) ਵਿੱਚ ਪ੍ਰਸ਼ਾਦਿ ਛਕਣ ਉਪ੍ਰੰਤ ਹੀ, ਦਰਸ਼ਨ ਦੇਣ ਦੀ ਸ਼ਰਤ ਆਇਦ ਕਰਕੇ, ਜ਼ਾਤਪਾਤ ਤੇ ਊਚ ਨੀਚ ਦੀ ਵੰਡ ਨੂੰ ਜੜੋਂ ਪੁੱਟ ਵਗਾਹ ਮਾਰਿਆ ਅਤੇ ਦਰਸ਼ਨਾਂ ਨੂੰ ਆਏ 'ਮਹਾਨ ਅਕਬਰ' ਨੂੰ ਵੀ ਛੋਟ ਨ ਦਿੱਤੀ। ਦੇਸ਼ ਦੇ 22 ਪਰਗਣਿਆਂ ਦੀ ਗਿਣਤੀ ਅਨੁਸਾਰ 22 ਮੰਜੀਆਂ (ਪ੍ਰਚਾਰ ਪਰਗਨੇ) ਕਾਇਮ ਕੀਤੇ ਤੇ ਸਤੀ ਦੀ ਅਤਿਆਚਾਰੀ ਰਸਮ ਨੂੰ ਕਾਨੂੰਨੀ ਤੌਰ ਤੇ ਖਤਮ ਕਰਵਾਇਆ। ਗੁਰੂ ਅਮਰਦਾਸ ਜੀ ਦੇ, ਪੂਰਨ ਮਨੁੱਖੀ ਸਿਰਜਨਾ ਦੀ ਪਕਿਆਈ ਲਈ 807 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਸ਼ੋਭਤ ਹਨ। ਸ੍ਰੀ ਗੁਰੂ ਰਾਮਦਾਸ ਜੀ ਕੇਵਲ 7 ਸਾਲ ਗੁਰਗੱਦੀ ਉਤੇ ਬਿਰਾਜੇ : ਆਪ ਜੀ ਦੇ 679 ਸ਼ਬਦ ਸ੍ਰੀ ਗੁਰੂ ਗ੍ਰੰਥ

ਸਾਹਿਬ ਵਿੱਚ ਸ਼ਾਮਿਲ ਹਨ। ਸ੍ਰੀ ਗੁਰੂ ਰਾਮਦਾਸ ਜੀ ਦੀ ਇਕ ਹਰ ਮਹਾਨ ਦੇਣ ਹੈ : ਸ੍ਰੀ ਅੰਮ੍ਰਿਤਸਰ ਨੂੰ ਸਿੱਖੀ ਦਾ ਕੇਂਦਰ ਸਥਾਪਤ ਕਰਨਾ।

ਪੰਜਵੇਂ ਨਾਨਕ, ਸ੍ਰੀ ਗੁਰੂ ਅਰਜੁਨ ਦੇਵ ਜੀ ਦੀ, 'ਮੀਰੀ ਤੇ ਪੀਰੀ' ਦੀ ਸੁਮੇਲਤਾ ਵਿੱਚ ਅਹਿਮ ਭੂਮਕਾ ਹੈ। ਸ੍ਰੀ ਗੁਰੂ ਜੀ ਵੱਲੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ (ਸੰਪਾਦਨਾ), ਨਵੇਂ ਮਾਰਗ ਦਰਸ਼ਨ ਵਿੱਚ, ਉਨ੍ਹਾਂ ਦਾ ਬਹੁਤ ਵੱਡਾ ਤੇ ਦਾਇਮੀ ਰੋਲ ਸੀ। ਨਾਲ ਹੀ ਐਸੇ ਸਰਬ-ਸਾਂਝੇ ਧਰਮ ਗ੍ਰੰਥ ਨੂੰ ਪ੍ਰਕਾਸ਼ ਕਰਨ ਹਿੱਤ, ਸ੍ਰੀ ਹਰਿਮੰਦਰ ਸਾਹਿਬ ਜੈਸੇ ਸਰਬ-ਸਾਂਝੇ 'ਹਰਿ ਮੰਦਰ ਦੀ ਸਿਰਜਨਾ', ਸੰਸਾਰ ਦੇ ਸੰਕੀਰਣ ਮਜ਼ਹਬੀ ਧਰਮ-ਸਿਧਾਂਤ ਤੇ ਨਜ਼ਰੀਏ ਵਿਚ ਵੱਡਾ ਤੇ ਅਦੁੱਤੀ ਇਨਕਲਾਬ ਸ਼ੀ। ਸਮਕਾਲੀ ਇਤਿਹਾਸਕਾਰਾਂ ਅਨੁਸਾਰ, ਸਿੱਖਾਂ ਵਲੋਂ ਆਪ ਜੀ ਨੂੰ ਪੀਰੀ ਤੇ ਮੀਰੀ ਦਾ ਸੱਚਾ ਪਾਤਸ਼ਾਹ ਕਰਕੇ ਪੁਕਾਰਿਆ ਜਾਂਦਾ ਸੀ ਅਤੇ ਸਿੱਖਾਂ ਅੰਦਰ ਹੁਣ ਤਕ ਹੋਈ ਅਲਹਿਦਗੀ ਦੀ ਭਾਵਨਾ ਅਧੀਨ, 'ਰਾਜ ਵਿੱਚ ਵੱਖਰਾ ਰਾਜ' ਮੰਨਿਆ ਜਾਣ ਲੱਗਾ ਸੀ। ਗੁਰੂ ਜੀ ਦਾ ਸਿੱਖਾਂ ਤੋਂ ਦਸਵੰਧ ਵਸੂਲਨ ਦੇ ਸਿਸਟਮ ਨੂੰ, ਪਹਿਲੀ ਵੇਰ ਚਾਲੂ ਕਰਨਾ ਵੀ 'ਮੀਰੀ' ਵਲ ਅਪਣਾਈ, ਦ੍ਰਿੜ ਤੇ ਸੋਚੀ ਸਮਝੀ ਦੂਰ-ਅੰਦੇਸ਼ੀ ਸੀ। ਮੰਜੀਆਂ ਤੇ ਮਸੰਦ ਪ੍ਰਬੰਧ ਨੂੰ, ਨਵੇਂ ਸਿਰੇ ਤਨਜ਼ੀਮ ਦੇਣੀ, ਇਕ ਦੂਰ-ਰਸ ਵਿਉਂਤ ਸੀ। ਮਸੰਦ ਕੇਵਲ ਦਸਵੰਧ ਹੀ ਇਕੱਠਾ ਨਹੀਂ ਕਰਦੇ ਸਨ; ਸਗੋਂ, ਸਿੱਖਾਂ ਦੀ, ਗੁਰਮਤਿ ਅਨੁਸਾਰ ਦੀਨੀ ਤੇ ਦੁਨਿਆਵੀ ਅਗਵਾਈ ਵੀ ਕਰਦੇ ਸਨ। ਗੁਰੂ ਜੀ ਦਾ ਲੋਕ-ਭਲਾਈ ਹਿੱਤ, ਮਾਝੇ ਦੀ ਧੁੰਨੀ— ਤਰਨਤਾਰਨ-ਵਿਖੇ, ਧਰਮ ਅਸਥਾਨ ਦੇ ਨਾਲ ਨਾਲ, ਇਕ ਵੱਡਾ ਸਰੋਵਰ ਤੇ ਛੇਹਰਟਾ ਸਾਹਿਬ ਵਿਖੇ, ਛੇ ਮੂਲ੍ਹਾਂ ਵਾਲਾ ਖੂਹ ਲਾਉਣਾ ਵੀ, ਆਪ ਜੀ ਦੀ ਹਰ ਦਿਲ-ਅਜ਼ੀਜ਼ੀ ਦਾ ਕਾਰਨ ਤੇ ਲੋਕ-ਸੇਵਾ-ਰੁੱਚੀ ਦਾ ਸੂਚਕ ਹੈ। ਬਾਦਸ਼ਾਹ ਅਕਬਰ ਪਾਸੋਂ, ਕਾਲ ਪੀੜਤ ਲੋਕਾਂ ਦਾ ਮਾਲੀਆ ਮੁਆਫ ਕਰਵਾਉਣਾ ਬਹੁਤ ਵੱਡਾ ਲੋਕ-ਭਲਾਈ ਦਾ ਕਾਰਜ ਸੀ। ਗੁਰੂ ਜੀ ਦਾ ਸਮਕਾਲੀ ਇਤਿਹਾਸਕਾਰ, ਮੁਹਸਨਫਾਨੀ, 'ਦੈਬਸਤਾਨਿ ਮਜ਼ਾਹਬ' ਵਿਚ ਲਿਖਦਾ ਹੈ ਕਿ ਗੁਰੂ ਅਰਜੁਨ ਦੇਵ ਜੀ ਦੇ ਗੁਰੂ-ਕਾਲ ਵਿਚ ਸਿੱਖਾਂ ਦੀ ਗਿਣਤੀ ਵਿਚ ਨੇੜੇ ਤੇ ਦੂਰ ਦਰਾਜ਼ ਵੱਡਾ ਵਾਧਾ ਹੋਇਆ ਅਤੇ ਇਸ ਗੱਲ ਦੀ ਸ਼ਾਹਦੀ, ਇਤਿਹਾਸਕਾਰ ਹਰੀ ਰਾਮ ਗੁਪਤਾ ਵੀ ਭਰਦਾ ਹੈ। ਸਤਿਗੁਰਾਂ ਨੇ ਪਹਿਲੇ ਚੌਂਹ ਸਤਿਗੁਰਾਂ ਵਲੋਂ ਪ੍ਰਚਾਰੇ ਜਾਂਦੇ ਰਹੇ, ਇਸ ਵੀਚਾਰ ਦੀ ਵੀ ਰੱਜ ਕੇ ਪ੍ਰੋੜਤਾ ਕੀਤੀ ਕਿ ਸੰਸਾਰ, ਮਹਜ਼ ਮਾਇਆ ਤੇ ਮਿਥਿਆ ਨਹੀਂ; ਸਗੋਂ, ਧਰਮ ਕਮਾਉਣ ਲਈ, ਕਰਮ-ਭੂਮੀ ਅਤੇ ਸਫਲ ਤੇ ਉਪਕਾਰੀ ਸੰਘਰਸ਼-ਖੇਤਰ ਹੈ। ਗੁਰੂ ਜੀ ਦਾ ਹਾਥੀਆਂ ਤੇ ਘੋੜਿਆਂ ਲਈ, ਸ੍ਰੀ ਅੰਮ੍ਰਿਤਸਰ ਵਿਚ, ਵੱਡੀ ਬਿਲਡਿੰਗ ਬਨਾਉਣਾ ਅਤੇ ਸਿੱਖਾਂ ਨੂੰ ਇਸ ਬਿਉਪਾਰ ਲਈ ਉਤਸ਼ਾਹਤ ਕਰਕੇ ਦੁਨਿਆਵੀ ਸ਼ਕਤੀ ਨੂੰ ਮਜ਼ਬੂਤ ਕਰਨਾ ਵੀ, ਬੇ-ਮਾਅਨੀ ਨਹੀਂ ਸੀ। ਇਤਿਹਾਸਕਾਰ ਬੇਨੀ ਪ੍ਰਸ਼ਾਦ, ਬਾਦਸ਼ਾਹ ਜਹਾਂਗੀਰ ਦੀ ਜੀਵਨੀ ਵਿਚ, ਲਿਖਦਾ ਹੈ ਕਿ ਗੁਰੂ ਜੀ ਨੇ, ਜਹਾਂਗੀਰ ਹੱਥੋਂ ਹਾਰ ਖਾ ਕੇ ਭੱਜੇ ਜਾਂਦੇ, ਨੇਕਸੀਰਤ ਸ਼ਾਹਜ਼ਾਦਾ ਖੁਸਰੋ ਨੂੰ 5000 ਰੁਪੈ ਸਫਰ ਸਹਾਇਤਾ ਲਈ ਦਿਤੇ ਅਤੇ ਨਾਲ ਭਲੇ ਦੀ ਅਸੀਸ ਵੀ ਦਿਤੀ। ਜਦ, ਜਹਾਂਗੀਰ ਨੇ

ਜੋ ਪਹਿਲਾਂ ਹੀ ਮੁਤਅੱਸਬ ਸ਼ੇਖ ਅਹਿਮਦ (ਨਕਸ਼ਬੰਦੀ ਫਿਰਕੇ) ਵਲੋਂ ਪ੍ਰੇਰਤ ਕੀਤਾ ਜਾ ਚੁੱਕਾ ਸੀ; ਗੁਰੂ ਜੀ ਨੂੰ ਖੁਸਰੋ ਦੀ ਸਹਾਇਤਾ ਕਾਰਨ, ਜੋ ਭਾਰੀ ਰਕਮ ਜੁਰਮਾਨੇ ਵਜੋਂ ਤਾਰਨ ਲਈ ਹੁਕਮ ਜਾਰੀ ਕੀਤਾ, ਤਾਂ ਉਸਨੂੰ, ਗੁਰੂ ਜੀ ਨੇ ਅਯੋਗ ਜਾਣਦਿਆਂ ਹੋਇਆਂ, ਸੰਗਤ ਦੇ ਸਾਂਝੇ ਧਰਮ-ਫੰਡ ਵਿਚੋਂ ਅਦਾਅ ਕਰਨੋਂ ਇਨਕਾਰ ਕਰ ਦਿੱਤਾ, ਜਿਸ ਦਾ ਫਲ ਸੀ, ਅਕਹਿ ਤੇ ਅਸਹਿ ਤਸੀਹੇ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰਨਾ ਅਤੇ 'ਅਹਿਮਦ ਸ਼ਾਹ ਸਰਹਿੰਦੀ' ਦੇ ਮਜ਼ਹਬੀ ਤੁਅੱਸਬ ਦੀ ਪੂਰਤੀ ਕਰਕੇ ਉਸਦਾ ਸਹਿਯੋਗ ਤੇ ਖੁਸ਼ਨੂਦੀ ਹਾਸਲ ਕਰਨਾ। 'ਦੱਬਸਤਾਨਿ ਮਜ਼ਾਹਬ' ਦਾ ਸਮਕਾਲੀ ਲਿਖਾਰੀ, ਮੁਹਸਨਫਾਨੀ, ਗੁਰੂ ਜੀ ਦੀ ਸ਼ਹਾਦਤ ਤੇ ਇਸ ਦੇ ਕਾਰਨਾਂ ਦਾ ਸਪੱਸ਼ਟ ਜ਼ਿਕਰ ਕਰਦਾ ਹੈ। ਐਸੀ ਸਥਿਤੀ ਵਿਚ ਸ੍ਰੀ ਗੁਰੂ ਜੀ ਵੱਲੋਂ ਆਪਣੀ ਸ਼ਹਾਦਤ ਸਮੇਂ, ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਇਹ ਆਗਿਆ ਕਰਨੀ ਕਿ ਜਬਰ ਜ਼ੁਲਮ ਦੇ ਟਾਕਰੇ ਲਈ ਹਥਿਆਰਬੰਦ ਹੋਣਾ, ਲਾਜ਼ਮੀ ਸੀ। ਇਥੇ ਇਹ ਗੱਲ ਵੀ ਨੋਟ ਕਰਨ ਯੋਗ ਹੈ ਕਿ ਪੰਜਵੇਂ ਗੁਰਦੇਵ ਜੀ ਦੀ ਹਯਾਤੀ ਵਿਚ, ਸ੍ਰੀ ਗੁਰੂ ਹਰਿਗੋਬਿੰਦ ਜੀ, ਬਾਲਕ ਆਯੂ ਵਿੱਚ ਹੀ, ਸ਼ਸਤਰ ਵਿਦਿਆ ਸਿੱਖਦੇ, ਅਤੇ ਸ਼ਿਕਾਰ ਆਦਿ ਖੇਡਦੇ ਸਨ।

ਸੋ, ਗੁਰਗੱਦੀ ਉਤੇ ਬੈਠਦਿਆਂ, ਪਹਿਲੇ ਦਿਨ ਹੀ ਛੇਵਾਂ ਗੁਰੂ ਜੀ ਨੇ ਦੋ ਤਲਵਾਰਾਂ ਪਹਿਨੀਆਂ, ਜੋ ਸਿੱਖ ਸੰਗਤ ਨੂੰ ਮੀਰੀ ਪੀਰੀ (ਭਗਤੀ ਤੇ ਸ਼ਕਤੀ) ਦੇ ਸੁਮੇਲ ਦਾ ਸਪੱਸ਼ਟ ਸੰਕੇਤ ਸੀ। ਇਉਂ ਕਰਕੇ ਗੁਰੂ ਜੀ ਵੱਲੋਂ, ਮੀਰੀ ਦੀ ਤਲਵਾਰ ਨੂੰ, ਅੱਗੇ ਲਈ, ਸਿੱਖ ਸਿਧਾਂਤ ਅਨੁਸਾਰ, ਪੀਰੀ ਦਾ ਇਕ ਅਨਿਖੜਵਾਂ ਅੰਗ ਕਰਾਰ ਦੇਣਾ, ਗੁਰੂ ਜੀ ਦਾ ਇਕ ਦੂਰ-ਰਸ ਇਨਕਲਾਬੀ, ਪਰ ਸੁਭਾਵਕ ਫੈਸਲਾ ਸੀ: ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਇਹਾਤੇ ਵਿੱਚ, ਵੱਖਰੇ ਝੰਡੇ (ਨਿਸ਼ਾਨ ਸਾਹਿਬ) ਸਹਿਤ, ਸ੍ਰੀ ਅਕਾਲ ਤਖਤ ਦੀ ਰਚਨਾ ਕਰਕੇ ਇਹ ਪ੍ਰਗਟ ਕਰਨਾ ਸੀ ਕਿ ਸ੍ਰੀ ਅਕਾਲ ਤਖਤ ਦੇ ਕਾਰਜ, ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਤੋਂ ਵੱਖਰ ਵੀ ਹਨ, ਪਰ, ਮਕਸਦ ਇਕ ਤੇ ਸਾਂਝਾ ਹੋਣ ਕਰਕੇ, ਅਨਿਖੜਵੇਂ ਅਤੇ ਓਤਪੋਤ ਤੇ ਘੁਲੇ ਮਿਲੇ ਵੀ। ਗੁਰੂ ਜੀ ਨੇ, ਸ੍ਰੀ ਅੰਮ੍ਰਿਤਸਰ ਵਿਖੇ 'ਲੋਹਗੜ੍ਹ' ਨਾਮੀ ਇਕ ਕਿਲਾ (ਕੋਟ) ਵੀ ਉਸਾਰਿਆ।

ਪੀਰੀ ਤੇ ਮੀਰੀ ਦੀ ਗੱਲ ਤੋਰਨ ਵੇਲੇ ਇਹ ਨਹੀਂ ਭੁਲਣਾ, ਕਿ ਪੀਰੀ ਮੁੱਖ ਹੈ ਅਤੇ ਮੀਰੀ ਅਥਵਾ ਜੀਵਨ ਦੇ ਹਰ ਦੁਨਿਆਵੀ ਪਹਿਲੂ ਦੀ ਚੂਲ ਹੈ। ਅੱਲਾਮਾ ਇਕਬਾਲ ਦਾ ਇਹ ਕਥਨ ਏਥੇ ਬੜਾ ਸੰਬੰਧਤ ਤੇ ਸਾਰਥਕ ਹੈ:

ਜਲਾਲਿ ਪਾਤਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ।
ਜੁਦਾ ਹੋ, ਦੀਂ ਸਿਆਸਤ ਸੇ, ਤੋ ਰਹਿ ਜਾਤੀ ਹੈ ਚੰਗੇਜ਼ੀ।

ਦੀਂ (ਦੀਨ) ਤੋਂ ਭਾਵ ਏਥੇ 'ਧਰਮ' ਹੈ, ਮਜ਼ਹਬੀ ਤੁਅੱਸਬ ਤੇ ਸੰਕੀਰਣਤਾ ਵਾਲੀ ਸ਼ਰ੍ਹਾ ਸ਼ਰੀਅਤ ਨਹੀਂ।

ਸੋ, ਮੀਰੀ ਤੇ ਪੀਰੀ ਦਾ ਸੁਮੇਲ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਕੋਈ ਫੌਰੀ ਤੌਰ ਉਤੇ ਚੁਕਿਆ ਕਦਮ ਨਹੀਂ ਸੀ। ਇਹ ਸੁਮੇਲ, ਕਾਦਰ ਦੀ ਕੁਦਰਤ ਅਤੇ ਮਨੁੱਖੀ

ਸੁਭਾਅ ਅੰਦਰ, ਆਰੰਭ ਕਾਲ ਤੋਂ ਹੀ, ਮਨੁੱਖੀ ਪੂਰਨਤਾ ਹਿੱਤ ਚਲਿਆ ਆ ਰਿਹਾ ਹੈ। ਆਦਿ ਗੁਰੂ ਜੀ, ਬਜ਼ਾਹਰ ਵਿਰੋਧੀ ਕੁਦਰਤੀ ਤੱਤਾਂ ਦੇ ਸੁਮੇਲ ਦੇ ਇਸ ਸੱਚ ਨੂੰ ਇਉਂ ਸਮਝਾਉਂਦੇ ਹਨ :—

ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ। (ਪੰ. 350)

ਗਿਆਨੀ ਜੋਗਿੰਦਰ ਸਿੰਘ ਜੀ ਤਲਵਾੜਾ, 'ਸੂਰਾ' ਮਾਸਿਕ ਪੱਤਰ, ਮਾਰਚ 1992 ਵਿੱਚ ਇਸ ਮੁੱਢ ਕਦੀਮੀ ਸਿਧਾਂਤ ਨੂੰ ਇਉਂ ਤਸਲੀਮ ਕਰਦੇ ਹਨ :—

'ਸਿੱਖ ਧਰਮ ਵਿੱਚ 'ਪੀਰੀ' ਤੇ 'ਮੀਰੀ' ਦਾ ਓਤਪੋਤੀ ਸੁਮੇਲ ਇਕ ਸਿਧਾਂਤਕ ਅਤੇ ਇਤਿਹਾਸਕ ਸੱਚ ਹੈ। ਇਹ ਸੁਮੇਲ, ਸਿੱਖ ਧਰਮ ਦੇ ਸੰਚਾਲਕ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦੇ ਆਰੰਭ-ਕਾਲ ਤੋਂ ਹੀ ਸਥਾਪਤ ਕਰ ਦਿੱਤਾ ਸੀ। ਆਪ ਜੀ ਨੇ ਅਤੇ ਆਪ ਦੇ ਉਤਰ-ਅਧਿਕਾਰੀ ਗੁਰੂ-ਪੀਰਾਂ ਨੇ ਇਹ ਸੁਮੇਲ ਪੂਰਨ ਨਿਪੁੰਨਤਾ ਨਾਲ ਨਿਭਾਇਆ। 'ਪੀਰੀ - ਮੀਰੀ' ਦੇ ਸੁਮੇਲ ਦਾ ਇਨਕਲਾਬੀ ਸੰਘਰਸ਼, ਪਹਿਲੇ ਪੰਜ ਜਾਮਿਆਂ ਤਕ ਸ਼ਾਂਤਮਈ ਰਿਹਾ। ਪੰਜਵੇਂ ਗੁਰੂ ਪੀਰ ਦੀ ਸ਼ਹਾਦਤ ਮਗਰੋਂ, ਇਸ ਸੰਘਰਸ਼ ਨੇ ਸ਼ਸਤਰ-ਬੰਧ ਰੂਪ ਧਾਰ ਲਿਆ। ਛੇਵੇਂ ਗੁਰੂ ਪੀਰ ਨੇ, 'ਮੀਰੀ ਤੇ ਪੀਰੀ' ਦੀਆਂ ਦੋ ਤਲਵਾਰਾਂ ਧਾਰ ਲਈਆਂ।'

ਪ੍ਰਸਿੱਧ ਵਿਦਵਾਨ, ਸਵਰਗੀ ਸ. ਦਲਜੀਤ ਸਿੰਘ (ਆਈ.ਏ.ਐਸ.) ਦੀ ਪੁਸਤਕ 'ਰੀਸੈਂਟ ਰੀਸਰਚੇਜ਼ ਇਨ ਸਿਖਿਜ਼ਮ' (ਪੰਨਾ 92) ਉਤੇ ਲਿਖੇ ਦਾ ਸਾਰ ਇਸ ਪ੍ਰਕਾਰ ਹੈ :—



ਇਸ ਵਿਚ ਕੋਈ ਸੰਦੇਹ ਨਹੀਂ ਕਿ 'ਮੀਰੀ ਪੀਰੀ' ਸਿਧਾਂਤ, ਸਿੱਖ ਧਰਮ ਦਾ ਇਕ ਜ਼ਰੂਰੀ ਅੰਗ ਹੈ। ਪਰ, ਭੁਲੇਖਾ ਉਥੇ ਲਗਦਾ ਹੈ, ਜਦੋਂ ਸਾਡੇ ਅਹਿੰਸਾਵਾਦੀ ਵਿਦਵਾਨ ਇਹ ਸਿੱਧ ਕਰਦੇ ਹਨ ਕਿ ਇਹ ਸਿਧਾਂਤ, ਛੇਵੇਂ ਸਤਿਗੁਰੂ ਦੇ ਸਮੇਂ ਤੋਂ ਹੋਂਦ ਵਿਚ ਆਇਆ। ਸੱਚ ਇਹ ਹੈ ਕਿ ਇਹ ਸਿਧਾਂਤ, ਅਪ੍ਰਗਟ ਤੌਰ ਤੇ ਪਹਿਲੇ ਸਤਿਗੁਰੂਆਂ ਵਲੋਂ ਬਾਣੀ ਵਿਚ ਅਪ੍ਰਗਟ ਤੇ ਮੂਲ ਰੂਪ ਵਿਚ ਮੌਜੂਦ ਹੈ।

ਇਸ ਤਰ੍ਹਾਂ, 'ਪੂਰਨ ਮਨੁਖ—ਖਾਲਸਾ', ਜਿਸ ਨੇ 'ਪੀਰੀ ਮੀਰੀ', 'ਸੰਤ ਸਿਪਾਹੀ' ਅਥਵਾ 'ਭਗਤੀ ਤੇ ਸ਼ਕਤੀ' ਦੇ ਪਾਵਨ ਪਵਿੱਤਰ ਸਿਧਾਂਤ ਨੂੰ ਰੱਜ ਕੇ ਕਮਾਇਆ ਅਤੇ ਅੱਗੇ ਨੂੰ ਸਦੀਵ-ਕਾਲ ਲਈ 'ਧਰਮ' ਮੰਨ ਕੇ ਕਮਾਉਣਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸੰਕਲਪੇ ਤੇ ਹਾਲਾਤ-ਵੱਸ ਚਿੰਨਾਤਮਕ ਤੌਰ ਉਤੇ ਕਮਾਏ 'ਸਚਿਆਰ' ਮਨੁੱਖ ਦੇ ਗੁਣਾਂ ਦੀ 239-ਸਾਲਾ-ਸੰਪੂਰਨਤਾ ਦਾ ਸਰੂਪ ਤੇ ਸਿਖਰ ਹੈ। ਆਦਿ ਸਤਿਗੁਰੂ ਜੀ ਪੂਰੇ ਪ੍ਰਭੂ ਦੀ ਜੋਤਿ ਸਨ। ਇਸ ਲਈ, ਉਹ 'ਆਪਾ', ਉਸ ਪੂਰੇ ਪ੍ਰਭੂ ਨੂੰ ਸਮਰਪਤ ਕਰਕੇ ਆਪ ਵੀ ਸੰਪੂਰਨ ਥੀਏ। ਉਨ੍ਹਾਂ ਨੂੰ ਅਧੂਰੇਪਨ ਨਾਲ ਨਫਰਤ ਸੀ। ਉਹ ਮਨੁੱਖੀ ਬੇਦਿਲੀ ਤੇ ਅਵੇਸਲਾਪਨ ਦੀ ਕਮਜ਼ੋਰੀ ਤੋਂ ਬਖੂਬੀ ਜਾਣੂੰ ਸਨ। ਇੰਤਸ਼ਾਰੀ ਰੁਚੀਆਂ ਤੇ ਜੀਵਨ ਨੂੰ ਹਰ ਪੱਧਰ ਤੇ, ਵੰਡਾਂ ਨਾਲ ਕਮਜ਼ੋਰ ਕਰਨ ਵਾਲੇ ਧਾਰਮਿਕ, ਸਮਾਜਕ, ਆਰਥਿਕ ਤੇ

ਰਾਜਸੀ ਪਾੜਿਆਂ ਨੂੰ ਉਨ੍ਹਾਂ ਸਦਾ ਲਈ ਚਲਦਾ ਕੀਤਾ। ਉਹ ਇਕ 'ਕਰਣੀ ਪ੍ਰਧਾਨ ਮੱਤ' ਦੇ ਅਲਮ-ਬਰਦਾਰ ਸਨ। ਉਨ੍ਹਾਂ ਦਾ ਇਸ ਦਸ ਅੱਖਰੀ ਉਪਦੇਸ਼ ਵਿਚ ਦਾਅਵਾ ਸੀ ਕਿ:

ਸਭਨਾ ਕਾ ਦਰਿ ਲੇਖਾ ਹੋਇ। ਕਰਣੀ ਬਾਝਹੁ ਤਰੈ ਨ ਕੋਇ। (ਪੰ. 952)

ਲਵੋ, ਬਿਰਤਾਂਤ ਨੂੰ ਸੰਪੂਰਨ ਤੌਰ ਉਤੇ ਸਮਝਣ ਤੇ ਰੂਪਮਾਨ ਕਰਨ ਹਿਤ, ਹੁਣ ਵਾਚੋ: ਵਿਸ਼ੇਸ਼ ਕਰਕੇ ਅੰਦਰਲੀ ਤੇ ਬਾਹਰਲੀ (ਪ੍ਰਗਟ/ਅਪ੍ਰਗਟ), ਪੀਰੀ ਤੇ ਮੀਰੀ ਦੇ ਅਤੁੱਟ ਸੰਗਮ ਬਾਰੇ, ਵਿਸ਼ੇਸ਼ ਕਰਕੇ, ਆਦਿ ਗੁਰੂ ਜੀ ਦੇ ਗੁਰਬਾਣੀ ਪ੍ਰਮਾਣ:—

1) ਤਖਤਿ ਬਹੈ ਤਖਤੈ ਕੀ ਲਾਇਕ। ਪੰਚ ਸਮਾਏ ਗੁਰਮਤਿ ਪਾਇਕ। (ਪੰ 968)

2) ਤਖਤਿ ਸਲਾਮ ਹੋਵੈ ਦਿਨ ਰਾਤੀ। ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ।

3) ਤਖਤਿ ਰਾਜਾ ਸੋ ਬਹੈ, ਜਿ ਤਖਤਿ ਲਾਇਕ ਹੋਈ।
ਜਿਨੀ ਸਚੁ ਪਛਾਣਿਆ, ਸਚੁ ਰਾਜੇ ਸੇਈ। (ਗੁਰੂ ਨਾਨਕ, ਪੰ. 1088)

4) ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ। (ਗੁਰੂ ਨਾਨਕ, ਪੰ. 992)

5) ਤਖਤਿ ਬਹੈ ਅਦਲੀ ਪ੍ਰਭੁ ਆਪੇ, ਭਰਮੁ ਭੇਦੁ ਭਉ ਜਾਈ ਹੇ। (ਪੰ. 1022)

6) ਤਖਤਿ ਬੈਠਾ ਅਰਜੁਨ ਗੁਰੂ, ਸਤਿਗੁਰ ਦਾ ਖਿਵੈ ਚੰਦੋਆ। (ਬਲਵੰਡ, ਪੰ. 968)

7) ਬੈਠਾ ਸੋਢੀ ਪਾਤਸ਼ਾਹੁ ਰਾਮਦਾਸੁ ਸਤਿਗੁਰੂ ਕਹਾਵੈ। (ਗੁਰਦਾਸ, ਵਾਰ ੧, ਪੌ. 47)

ਸੋ, ਇਹ ਹੈ ਸੰਖਿਪਤ ਜਿਹਾ ਵੇਰਵਾ 'ਪੀਰੀ ਤੇ ਮੀਰੀ' ਦੇ ਅਤੁਟ ਸੁਮੇਲ ਤੇ 'ਸੱਚੇ ਤਖਤ ਅਕਾਲ' ਦੇ ਅਦੁੱਤੀ ਤੇ ਦਾਇਮੀ ਰੋਲ ਦਾ, ਜਿਸ ਦੀ ਪ੍ਰਮਾਣਿਤ ਗਵਾਹੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰੀ ਢਾਢੀ, ਕਵੀ, ਮੀਰ ਅਬਦੁਲ ਤੇ ਨੱਥਾ ਨੇ, ਅਨਿੰਨ ਗੁਰ-ਸ਼ਰਧਾ ਸਹਿਤ, ਤਖਤ ਨਸ਼ੀਨੀ ਵੇਲੇ, ਗੁਰੂ ਦਰਬਾਰ ਵਿੱਚ ਇਉਂ ਗਾਈ ਸੀ:—

ਸੱਚਾ ਤਖਤ ਸੁਹਾਯੋ, ਸ੍ਰੀ ਗੁਰ ਪਾਇਕੈ।
ਛਬ ਬਰਨੀ ਨਹਿ ਜਾਇ, ਕਹੋਂ ਕਿਆ ਗਾਇਕੈ।
ਰਵਿ ਸਸ ਗਏ ਮਲੀਨ, ਸੁ ਦਰਸ ਦਿਖਾਇਕੈ।
ਸ੍ਰੀ ਗੁਰ ਤਖਤ ਬਿਰਾਜੇ, ਪ੍ਰਭੁ ਧਿਆਇਕੈ।
ਮੀਰ ਅਬਦੁਲ ਔ ਨੱਥਾ, ਜਸ ਕਹੈ ਬਨਾਇਕੈ।......

... ... ...

ਦੋ ਤਲਵਾਰੀਂ ਬੱਧੀਆਂ, ਇਕ ਮੀਰੀ ਦੀ ਇਕ ਪੀਰ ਦੀ।
ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।
ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।
ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ* ਜੀ
ਪਗ ਤੇਰੀ, ਕੀ ਜਹਾਂਗੀਰ ਦੀ? (ਵਾਰ ਤਖਤ ਨਸ਼ੀਨੀ 'ਚੋਂ')

* ਇਹ ਅਰਬੀ ਸ਼ਬਦ 'ਤਗੱਯਰ' (ਬਦਲ ਦੇਣਾ) ਤੋਂ ਹੈ; ਭਾਵ ਹੈ 'ਤਬਦੀਲੀ'।

ਸਾਰ :—

ਚੇਤੇ ਰਹੇ : ਗੁਰੂ ਪਾਤਸ਼ਾਹ ਨੇ, ਨ ਕੇਵਲ 'ਪੀਰੀ ਤੇ ਮੀਰੀ ਦੇ ਮੁੱਢ-ਕਦੀਮੀ' ਸੁਮੇਲ ਦੀ ਪ੍ਰਕਿਰਿਆ ਪ੍ਰਗਟ ਕਰਨ ਹਿਤ ਚਿੰਨ੍ਹਾਤਮਕ ਤੌਰ ਦੋ ਤਲਵਾਰਾਂ ਹੀ ਸਜਾਈਆਂ, ਸਗੋਂ, ਸੀਸ ਉੱਤੇ ਸ਼ਾਹੀ ਕਲਗੀ ਵੀ ਸਜਾਈ ਅਤੇ ਸੱਚੇ ਤਖਤ ਉੱਤੇ ਵੀ ਸੁਭਾਇਮਾਨ ਹੋਏ। ਹਾਂ, ਪਾਵਨ ਪੀਰੀ ਤੇ ਧਰਮੀ ਮੀਰੀ ਦੇ ਸੰਗਮ ਤੋਂ, ਜੋ ਦੈਵੀ ਸ਼ਕਤੀ ਦਾ ਭੰਡਾਰ ਪ੍ਰਾਪਤ ਹੋਇਆ, ਉਹ ਸੰਸਾਰੀਆਂ ਦੀ ਤਰ੍ਹਾਂ, ਪਦਾਰਥਕ ਮੱਲਾਂ ਮਾਰਨ ਤੇ ਹਾਕਿਮਾਨਾ ਜਲ ਜਲੌ ਦੇ ਵਿਖਾਵੇ ਵਾਸਤੇ ਨਹੀਂ ਸੀ। ਵੇਖੋ, ਗੁਰੂ ਜੀ ਨੇ ਹਮਲਾਵਰ ਸ਼ਾਹੀ ਫੌਜਾਂ ਵਿਰੁੱਧ ਚਾਰ ਜੁੱਧ ਕੀਤੇ ਅਤੇ ਜਿੱਤੇ; ਪ੍ਰੰਤੂ, ਫਤਹਯਾਬ ਹੋਣ ਦੇ ਬਾਵਜੂਦ ਕਿਤੇ, ਇੰਚ ਭਰ ਭੌਂ ਉੱਤੇ ਵੀ ਕਬਜ਼ਾ ਨਹੀਂ ਕੀਤਾ। ਮਾਇਆਧਾਰੀ ਲੋਕਾਂ ਦੀ ਤਰ੍ਹਾਂ, ਏਥੇ ਝਗੜਾ ਜ਼ਮੀਨ, ਜੋਰੂ ਤੇ ਜ਼ਰ ਦਾ ਨਹੀਂ ਸੀ, ਧਰਮੀ ਆਦਰਸ਼ ਦਾ ਸੀ, ਜਾਬਰ ਦੇ ਜਬਰ ਦੇ ਵਿਰੋਧ ਦਾ ਸੀ। ਹਥਿਆਰ ਚੁੱਕਣ ਦੀ ਲਾਚਾਰਗੀ ਦਾ ਇਜ਼ਹਾਰ ਆਪ ਜੀ ਨੇ, ਦਸਵੇਂ ਜਾਮੇ ਵਿੱਚ ਔਰੰਗਜ਼ੇਬ ਨੂੰ, ਸੰਮਤ 1762 ਨੂੰ ਜ਼ਫਰਨਾਮੇ ਵਿੱਚ ਬਰ-ਹੱਕ ਇਉਂ ਸੰਬੋਧਨ ਕਰਕੇ ਕੀਤਾ ਸੀ :—

ਚੁ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲਸਤ ਬੁਰਦਨ ਬਸ਼ਮਸ਼ੀਰ ਦਸਤ। (ਜ਼ਫਰਨਾਮਾ)

(ਜਦ ਮਾਮਲਾ, ਸੁਲਹ ਸਫਾਈ ਦੇ ਸਾਰਿਆਂ ਜਤਨਾਂ ਦੇ ਬਾਵਜੂਦ ਨਿਆਂ ਪੂਰਬਕ ਹੱਲ ਨ ਹੋਵੇ, ਤਾਂ ਤਲਵਾਰ ਉਠਾਉਣੀ (ਸ਼ਕਤੀ ਦਾ ਪ੍ਰਯੋਗ ਕਰਨਾ) ਹੱਕ ਬਜਾਨਬ ਹੈ।)



ਸਤਿਗੁਰੂਆਂ ਅਥਵਾ ਉਨ੍ਹਾਂ ਦੇ ਸਾਦਕ ਸਿੱਖਾਂ ਦਾ ਨਿਸ਼ਾਨਾ ਤਾਂ ਸਮੱਸਤ ਸੰਸਾਰ ਉੱਤੇ ਇਕ ਐਸਾ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਕ ਧਰਮੀ ਪ੍ਰਬੰਧ ਕਾਇਮ ਕਰਨਾ ਸੀ, ਜਿਸ ਦੁਆਰਾ ਸ੍ਰੀ ਭਗਤ ਰਵਿਦਾਸ ਦਾ 'ਬੇਗਮਪੁਰੇ ਸ਼ਹਿਰ' ਅਤੇ ਪੰਜਵੇਂ ਸਤਿਗੁਰਾਂ ਦੇ 'ਹਲੇਮੀ ਰਾਜ' ਦਾ ਸੁਪਨਾ ਸਾਕਾਰ ਹੋ ਸਕੇ।

ਕੀ ਇਹ ਵੰਗਾਰ ਅੱਜ ਵੀ 'ਖਾਲਸਾ' ਜੀ ਨੂੰ ਦਰਪੇਸ਼ ਨਹੀਂ ? ਹਾਂ, ਹੈ। ਕੀ ਗੁਰੂ ਜੀ ਦੇ 'ਖਾਸ ਰੂਪ ਖਾਲਸਾ' ਨੂੰ ਸ਼ਾਇਰ ਦੇ ਇਹ ਸ਼ਬਦ ਹਲੂਣ ਸਕਣਗੇ ?

ਜ਼ਿਮੀਂ ਕੋ ਕਬ ਹੈ ਯਿਹ ਦਸਤਿ ਕੁਦਰਤ, ਫ਼ਲਕ ਕੋ ਕਬ ਹੈ ਯਿਹ ਤਾਬੋ ਤਾਕਤ ?
ਤੂਹੀ (ਖਾਲਸਾ) ਬਤਾਅ ਕਿ ਕਬ ਯਿਹ ਹੋਗਾ, ਸਾਕਾਰ ਸੁਪਨਾ ਮੀਰੀ ਪੀਰੀ ?

ਸਫਲਤਾ ਦੀ ਮੰਜ਼ਲ ਉੱਤੇ ਪਹੁੰਚਣ ਲਈ, ਭਾਈ ਨੰਦ ਲਾਲ ਗੋਇਆ ਦਾ ਇਹ ਮਸ਼ਵਰਾ ਵੀ ਕਾਬਲਿ ਗੌਰ ਹੈ :—

ਮੰਜ਼ਲਿ ਇਸ਼ਕ ਦਰਾਜ਼ ਅਸਤ, ਬ-ਪਾ ਨ-ਤਵਾਂ ਰਫ਼ਤ।
ਸਰ ਕੁਦਮ ਸਾਜ਼, ਕਿ ਤਾ ਦਰ ਰਾਹਿ ਆਂ ਯਾਰ ਸ਼ਵੀ : (ਗ਼ਜ਼ਲ 63)

(ਭਾਵ। ਇਸ਼ਕ (ਪ੍ਰੇਮ) ਦੀ ਮੰਜ਼ਲ ਬੜੀ ਲੰਮੀ (ਦੂਰ) ਹੈ। ਇਸ ਲਈ ਤੂੰ ਸਿਰ ਨੂੰ ਪੈਰ ਬਣਾ, ਤਾਂ ਜੋ ਤੂੰ ਮਿੱਤਰ ਦੇ ਰਾਹ ਤੁਰ ਕੇ, ਮਿੱਤਰ-ਮੰਜ਼ਲ ਤੇ ਪਹੁੰਚ ਸਕੇਂ )

ਨੋਟ : ਫੇਰ ਚੇਤਾਵਨੀ ਹੈ ਕਿ ਸਿੱਖ ਲਈ, 'ਪੀਰੀ' ਤੋਂ ਭਾਵ ਹੈ : ਸਮੱਸਤ ਨੂੰ ਧਾਰਨ ਕਰਨ ਵਾਲਾ, ਇੱਕੋ ਇੱਕ ਨਾਮ ਜਾਂ ਸੱਚ ਧਰਮ'; ਜੋ ਜੀਵਨ ਦੇ ਕਿਸੇ ਸ਼ੋਬੇ ਨਾਲੋਂ, ਕਦੀ ਵੀ ਵੱਖ ਨਹੀਂ ਕੀਤਾ ਜਾ ਸਕਦਾ। ਸਿੱਖ, ਹਾਲਾਤ-ਵੱਸ ਸੰਤ, ਸਿਪਾਹੀ, ਬਿਉਪਾਰੀ, ਕਿਸਾਨ ਤੇ ਰਾਜਨੀਤਗੱਯ ਆਦਿ ਦਾ ਰੂਪ ਧਾਰ ਸਕਦਾ ਹੈ। ਹਿੰਦੂ ਵਰਣ-ਆਸ਼ਰਮ ਦੀ ਅਹਿੰਸਾ ਤੇ ਸ਼ਾਂਤ-ਵਾਦ ਵਾਂਗ, ਏਥੇ, ਜੀਵਨ ਦੀ ਪੱਕੀ ਤੇ ਸਖ਼ਤ ਵੰਡ ਜਾਂ ਪਾਬੰਦੀ ਦੀ ਕੋਈ ਥਾਂ ਨਹੀਂ।



# 10. ਵਾਰ ਆਸਾ ਦੇ ਸ਼ੁੱਧ ਉਚਾਰਣ ਲਈ ਤਰਲਾ

ਬ੍ਰਹਮ ਸਰੂਪ; ਉਪਕਾਰੀ ਗੁਰੂ ਸਾਹਿਬਾਨ ਵੱਲੋਂ, 'ਧੁਰ ਕੀ ਬਾਣੀ' ਨੂੰ ਪੜ੍ਹਨ, ਸੁਣਨ, ਸੁਣਾਵਨ, ਵੀਚਾਰਨ ਅਤੇ ਫੇਰ ਅਮਲਾਉਣ ਦੀ ਵੱਡੀ ਤਾਕੀਦ ਹੈ। ਇਹ ਤਿੰਨੇ ਪੜਾਅ ਹੀ, ਆਪਣੇ ਆਪਣੇ ਥਾਂ ਅਹਿਮ ਹਨ. ਜ਼ਰੂਰੀ ਹਨ, ਪਰ 'ਅਮਲ' ਕਰਨ ਦੀ ਕ੍ਰਿਆ ਸਭ ਤੋਂ ਉੱਪਰ ਹੈ। ਇਸ ਤੋਂ ਬਿਨਾ ਪਹਿਲੇ ਦੋਵੇਂ ਉੱਦਮ ਬਿਰਥਾ, ਬੇਸੂਦ ਹੋ ਜਾਣਗੇ। ਭਗਤ ਰਵਿਦਾਸ ਜੀ ਦਾ ਸਾਰ ਕਥਨ ਹੈ :—

ਫਲ ਕਾਰਨ ਫੂਲੀ ਬਨਰਾਇ। ਫਲੁ ਲਾਗਾ, ਤਬ ਫੂਲੁ ਬਿਲਾਇ। (ਪੰ. 1167)

ਪ੍ਰੰਤੂ, ਫੁੱਲ, ਫਲ ਵਾਲਾ ਬ੍ਰਿਛ ਬਣੇਗਾ ਤਾਂ ਬੀਜ ਤੋਂ ਹੀ। ਸੋ, ਅੱਜ ਅਸੀਂ ਗੁਰਬਾਣੀ ਵੀਚਾਰਨ ਤੇ ਅਮਲਾਉਣ ਤੋਂ ਪਹਿਲੇ ਪੜਾਅ—'ਸ਼ੁੱਧ ਉਚਾਰਣ' ਦੀ ਸੰਖੇਪ ਚਰਚਾ ਲਈ—ਨਿੱਤ, ਅੰਮ੍ਰਿਤ ਵੇਲੇ ਗਾਇਨ ਕੀਤੀ ਜਾਣ ਵਾਲੀ ਬਾਣੀ, **'ਵਾਰ ਆਸਾ'** ਵਿਚੋਂ ਕੁੱਝ ਪ੍ਰਮਾਣ ਲਵਾਂਗੇ ਅਤੇ ਸੋਧਾਂ ਦਿਆਂਗੇ :—

1. ਬਹੁਵਚਨੀ ਕ੍ਰਿਆ ਹੋਣ ਕਾਰਨ ਪਾਠ, **ਉਗਵਹਿ, ਚੜ੍ਹਹਿ** ਹੈ; **ਉਗਵੈ, ਚੜ੍ਹੈ** ਨਹੀਂ। ਇਸੇ ਤਰ੍ਹਾਂ, **'ਹੋਦਿਆ'** ਦੇ ਅੰਤ ਵਿੱਚ ਬਿੰਦੀ ਲਾ ਕੇ, ਉਚਾਰਨ **'ਹੋਦਿਆਂ'** ਹੈ, ਹੋਦਿਆ ਨਹੀਂ। ਏਥੇ ਇਨ੍ਹਾਂ ਮੱਧਮ ਪੁਰਖੀ ਕ੍ਰਿਆਵਾਂ ਦਾ ਪਾਠ ਹੈ :
   **ਲੈਸਹਿ, ਦੇਵਹਿ, ਕਰਹਿ।** (ਤੂੰ ਲਵੇਂ, ਤੂੰ ਦੇਵੇਂ, ਤੂੰ ਕਰੇਂ) (ਪਉੜੀ ਪਹਿਲੀ)
2. ਸੱਚੇ ਪਾਤਸ਼ਾਹ (ਹੇ ਸੱਚੇ ਪਾਤਸ਼ਾਹ) ਸੰਬੋਧਨ ਕਾਰਕ ਹੋਣ ਕਰਕੇ, ਪਾਠ **'ਪਾਤਸ਼ਾਹ'** ਦਰੁਸਤ ਹੈ। (ਪਉੜੀ 2) ਪਾਠ ਹੈ : **ਨਾਉਂ, ਨਿਆਂਉ ਤੇ ਥਾਉਂ।**
3. ਵਿਸਮਾਦੁ ਰਾਹੁ ਦਾ ਪਾਠ : **'ਵਿਸਮਾਦ ਰਾਹ'** ਹੈ, **ਰਾਹੋ ਨਹੀਂ।** (ਰਾਹੁ ਏਥੇ ਇਕ ਵਚਨ, ਨਾਂਵ, ਪੁਲਿੰਗ ਹੋਣ ਕਰਕੇ ਔਂਕੜ-ਸਹਿਤ ਹੈ।)
4. ਪਾਠ ਹੈ : **ਰੰਗੀਂ, ਨੇਕੀਆਂ, ਪਾਕੀਂ ਨਾਂਈਂ।** (ਸਲੋਕ, ਪਉੜੀ 3)

5. ਪਾਠ ਹੈ : ਆਵਹਿੰ, ਜਾਵਹਿੰ, ਰਾਣੀਆਂ, ਬੋਲਹਿੰ, ਟੱਕਿਆਂ, ਕਰਹਿੰ (ਸ. ਪੰ. 4)

6. ਪਾਠ ਹੈ : ਘੜੀਆਂ, ਗੋਪੀਆਂ, ਰੋਟੀਆਂ, ਪਛਾੜਹਿੰ, ਸੇਵਹਿੰ, ਭਉਂਦਿਆਂ, ਹਸਹਿੰ, ਚਲਹਿੰ, ਲੋੜਹਿੰ । (ਸਲੋਕ, ਪਉੜੀ 5)

7. ਪਾਠ ਹੈ : ਕਰਹਿੰ, ਪਵਹਿੰ, ਨਾਵਹਿੰ, ਕਾਇਆਂ, ਐਥਾਉਂ, ਜੀਆਂ, ਪੁਰੀਆਂ, ਆਕਾਰਾਂ, ਆਖਹਿੰ, ਜਾਣਹਿੰ, ਭਗਤਾਂ, ਰਹਹਿੰ (ਸਲੋਕ, ਪਉੜੀ 6)

8. ਪਾਠ ਹੈ : ਹਉਂ, ਕਮਾਹਿੰ, ਪਾਹਿੰ, ਦੁਨੀਆਂ, ਦੇਵਹਿੰ (ਸਲੋਕ, ਪੰ. 7)

9. ਪਾਠ ਹੈ : ਨੇਕੀਆਂ, ਚੰਗਿਆਈਆਂ, ਛੁਟਹਿੰ, ਪੜੀਅਹਿੰ, ਤੂੰ ਦੇਹਿੰ, ਮਨਮੁੱਖੀਂ (ਮਨਮੁੱਖਾਂ ਨੇ) । (ਸਲੋਕ, ਪਉੜੀ 8)

10. ਪਾਠ ਹੈ : ਲਦੀਅਹਿੰ, ਭਰੀਅਹਿੰ, ਗਡੀਅਹਿੰ, ਪੜੀਅਹਿੰ, ਭਾਂਵਦੇ, ਗਾਂਵਦੇ, ਧਾਂਵਦੇ, ਧਿਆਇੰਦੇ, ਮੰਗਾਂ (ਸਹੁ ਵੇ ਜੀਆ—'ਸਹੁ' ਏਥੇ ਕ੍ਰਿਆ ਹੈ ਅਤੇ ਪਾਠ (ਸੌਹ) ਹੀ ਕਰਨਾ ਸ਼ੁੱਧ ਹੈ ।) (ਸਲੋਕ, ਪਉੜੀ 9)

11. ਪਾਠ ਹੈ : ਮੀਆਂ (ਸਲੋਕ, ਪਉੜੀ 10) ਬਹੁਵਚਨ ਨਾਂਵ ਹੈ ।

12. ਪਾਠ ਹੈ : ਵਾਵਹਿੰ, ਕਰਹਿੰ, ਕੂਕਹਿੰ, ਗਾਵਹਿੰ, ਜੋਧਾਂ, ਗਾਵਾਵਹਿੰ, ਮੰਗਹਿੰ, ਸਦਾਵਹਿੰ, ਜਾਣਹਿੰ, ਛਾਲਾਂ, ਲੈਹਿੰ । (ਸਲੋਕ ਤੇ ਪਉੜੀ 11)

13. ਪਾਠ ਹੈ : ਪੜਿਆਂ, ਓਮੀਆਂ, ਮੁਹਿ (ਮੁਹਿੰ) (ਪਉੜੀ 12)



14. ਪਾਠ : 'ਰਥਵਾਹ' ਹੈ, ਰਥਵਾਹੋ ਨਹੀਂ । (ਰਥਵਾਹ ਦੇ 'ਹ' ਨੂੰ, ਏਥੇ ਔਂਕੜ ਇਸਦੇ ਪੁਲਿੰਗ, ਇਕ ਵਚਨ ਨਾਂਵ ਹੋਣ ਕਰਕੇ ਹੈ । ਉਚਾਰਣ ਲਈ ਨਹੀਂ ।) ਏਸੇ ਤਰ੍ਹਾਂ 'ਅਲਹੁ' ਦਾ ਪਾਠ ਅੱਲਹ ਹੈ, ਅੱਲਹੋ ਨਹੀਂ । (ਸਲੋਕ ਤੇ ਪਉੜੀ 13) 'ਅਲਹੁ' ਦਾ ਅੰਤਲਾ ਔਂਕੜ ਇਸਦੇ ਨਾਂਵ, ਇਕ ਵਚਨ, ਪੁਲਿੰਗ ਹੋਣ ਕਰਕੇ ਹੈ।

15. ਪਾਠ ਹੈ ; ਆਵਹਿੰ, ਜਾਹਿੰ, ਚੰਗਿਆਈਆਂ, ਭਾਂਵਦੇ । (ਪਉੜੀ 14)

16. 'ਇਹੁ' ਦਾ ਪਾਠ—ਇਹ ਹੈ, ਇਹੋ ਨਹੀਂ । (ਇਹ ਪੜਨਾਂਵ ਵਜੋਂ 'ਜਨੇਊ' ਦੇ ਥਾਂ ਆਇਆ ਹੈ, ਜੋ ਇਕ ਵਚਨ, ਪੁਲਿੰਗ ਨਾਂਵ ਹੈ ।) ਚੋਰੀਆਂ, ਜਾਰੀਆਂ, ਕੂੜੀਆਂ, 'ਕੁਹਿ ਬਕਰਾ' ਦਾ ਪਾਠ 'ਕੁਹ ਬਕਰਾ' ਹੀ ਕਰਨਾ ਹੈ, ਕੋਹੇ ਨਹੀਂ, ਅਰਥ ਹੈ : ਬਕਰੇ ਨੂੰ ਕੁਹ ਕੇ । ਹੱਥੀਂ, ਪੈਰੀਂ, ਅੱਖੀਂ । 'ਵੀਆਹੁ' ਦਾ ਪਾਠ ਵੀਆਹ ਕਰਨਾ ਹੈ ਤੇ 'ਰਾਹੁ' ਦਾ ਰਾਹ । 'ਵੀਆਹੋ' ਤੇ 'ਰਾਹੋ' ਕੋਈ ਸ਼ਬਦ ਨਹੀਂ ਹਨ । ਕਾਰਨ ? ਇਨ੍ਹਾਂ ਦਾ ਨਾਂਵ, ਇਕ ਵਚਨ ਪੁਲਿੰਗ ਹੋਣਾ ਹੈ, ਜੋ ਬਾਣੀ-ਲਿਖਤ ਵਿਚ ਔਂਕੜ-ਅੰਤ ਹੋਵੇਗਾ ।

17. ਪਾਠ ਹੈ : ਇਹ ਅੰਨ, ਲਾਇਦਾ, ਘਾਹ (ਘਾਹੋ ਨਹੀਂ); ਘਾਹੋ ਨਿਰਾਰਥਕ ਸ਼ਬਦ ਹੈ । (ਪਉੜੀ 16) ਪਿੱਤਰੀਂ (ਪਿੱਤਰਾਂ ਨੂੰ)

18. ਪਾਠ ਹੈ : ਮੋਹਾਕਾ ('ਮੋਹਾ ਕਾ' ਨਹੀਂ), ਮਾੜੀਆਂ (ਪਉੜੀ 17)

19. ਪਾਠ ਹੈ : ਜੀਆਂ, ਅੱਖੀਂ, ਲਾ-ਇਤਬਾਰੀ (ਲਾਇ ਤਬਾਰੀ ਨਹੀਂ) ਪਾਠ, ਦੋ ਵਾਰੀ ਸਹਿ (ਸਹ) ਆਇਆ ਹੈ । ਸਹੁ (ਸ਼ਹੋ) ਨਹੀਂ । ਇਕੋ ਪਦ 'ਸਹ' ਦੇ ਤਿੰਨ ਉਚਾਰਣ ਨਹੀਂ ਹੋ ਸਕਦੇ । ਸੋ, ਤਿੰਨਾਂ ਰੂਪਾਂ ਦਾ ਇਕੋ ਸਹੀ ਉਚਾਰਣ 'ਸਹ' (ਸ਼ਹ) ਹੈ : ਸਹੁ (ਸ਼ਹੋ ਨਹੀਂ) (ਪਉੜੀ 18)

20. ਪਾਠ ਹੈ : ਪਹਿਲਾਂ (ਪਹਿਲਾ ਵਿਸ਼ੇਸ਼ਣ ਹੈ ਜਦਕਿ 'ਪਹਿਲਾਂ' ਕ੍ਰਿਆ ਵਿਸ਼ੇਸ਼ਣ ।) ਸੋ, ਪਾਠ ਅਰਥਾਂ ਤੇ ਵਿਆਕਰਣ ਨੂੰ ਮੁੱਖ ਰੱਖ ਕੇ ਪਹਿਲਾਂ ਕਰਨਾ ਹੈ । ਪਈਆਂ, ਉਚਰਹਿੰ, ਖਾਹਿੰ, ਵੀਆਹ (ਵੀਆਹੋ ਨਹੀਂ । 'ਵੀਆਹੋ' ਨਿਰਾਰਥਕ ਸ਼ਬਦ ਹੈ ।) (ਸਲੋਕ, ਪਉੜੀ 19)

21. ਪਾਠ ਹੈ : ਨਾਵਹਿੰ । ਨੇਹੁ ਦਾ ਉਚਾਰਣ 'ਨੇਂਹ' ਹੈ, ਨੇਹੋਂ ਅਸ਼ੁੱਧ ਹੈ । ਖਾਹਿੰ, ਜਿਉਂ, ਦੇਖਹਿੰ, ਹਹਿੰ, ਹੱਥੀਂ (ਸਲੋਕ, ਪਉੜੀ 20)

22. ਪਾਠ ਹੈ : ਆਸ਼ਕੀ, ਆਸ਼ਕੁ (ਫ਼ਾਰਸੀ ਪਦ) । 'ਆਸਕੀ ਤੇ ਆਸਕ' ਫ਼ਾਰਸੀ ਪਦ ਨਹੀਂ । (ਪਉੜੀ 21)

23. ਪਾਠ ਹੈ : ਗੱਲਾਂ, ਮੁੰਹ, ਏਹ ਨਿਆਉਂ, ਨੇਹ (ਨੇਹੋ ਨਹੀਂ); ਥੇਹੁ ਦਾ ਪਾਠ 'ਥੇਹ' ਹੈ, ਥੇਹੋ ਨਹੀਂ; ਪਾਠ 'ਵਜਹ' ਹੈ, ਵਜੋਂਹ ਨਹੀਂ । (ਇਹ ਅਰਬੀ ਸ਼ਬਦ ਹੈ) ਮੋਹੇਂ, ਮੁਹਿੰ, ਸ਼ਾਬਾਸ਼ਿ । (ਪਉੜੀ 22)

24. ਪਾਠ ਹੈ : ਗੱਲੀਂ, ਚੰਗੀਆਂ, ਚੜਹਿੰ, ਹਉਂ । (ਪਉੜੀ 23)

25. ਪਾਠ ਹੈ : ਢੁੱਲ੍ਹੈ, ਨਿਹਾਲੀਂ, ਵਡਿਆਈਆਂ, ਜੀਆਂ (ਬਹੁਵਚਨ) ਨਾਂਹੀਂ (ਪੰ.24)

## ਸੰਖੇਪ ਵੀਚਾਰ ਤੇ ਜੋਦੜੀ

ਉਪ੍ਰੋਕਤ ਵੀਚਾਰ ਮੈਂ ਨਿਮਰਤਾ ਸਹਿਤ, ਜੋਦੜੀ ਵਜੋਂ, ਬਾਣੀ ਦੇ ਪਰਮ ਸਤਿਕਾਰ ਵਜੋਂ, ਆਪਣੇ ਪਰਮ ਸਤਿਕਾਰਤ ਕੀਰਤਨੀਆਂ, ਪਾਠੀਆਂ, ਰਾਗੀਆਂ ਦੀ ਪਰਮ ਸੇਵਾ ਵਿਚ, ਇਸ ਆਸ ਤੇ ਪਵਿੱਤਰ ਭਾਵਨਾ ਨਾਲ ਰੱਖ ਰਿਹਾ ਹਾਂ ਕਿ ਉਹ ਠੰਡੇ ਦਿਲ ਦਿਮਾਗ ਨਾਲ ਇਹਨਾਂ ਨੂੰ ਘੋਖਣ ਉਪ੍ਰੰਤ ਅਮਲ ਕਰਨਗੇ । ਮੈਂ ਇਹ ਮੰਨਦਾ ਹਾਂ ਕਿ ਵਰ੍ਹਿਆਂ ਦਾ ਬਣਿਆ 'ਪੱਕਾ ਸੁਭਾਵ' ਬਦਲਣਾ ਔਖਾ ਹੈ, ਪਰ ਅਸੰਭਵ ਨਹੀਂ । ਬਦਲਣਾ, 'ਬਾਣੀ ਸਤਿਕਾਰ' ਦੀ ਗੱਲ ਹੈ ।

ਗੁਰਬਾਣੀ-ਲਿਖਤ ਦੀ ਆਪਣੀ ਸ਼ੈਲੀ ਹੈ ਤੇ ਆਪਣਾ ਵਿਆਕਰਣ । ਗੁਰਬਾਣੀ ਵਿਆਕਰਣ ਦੇ ਮੋਟੇ ਮੋਟੇ ਮੁਢਲੇ ਨੇਮ ਜਾਣੇ ਬਗੈਰ, ਨ ਗੁਰਬਾਣੀ ਸ਼ੁੱਧ ਪੜ੍ਹਨੀ ਸੰਭਵ ਹੈ ਅਤੇ ਨ ਹੀ ਅਰਥ ਕਰਨੇ । ਅਸੀਂ ਸਾਰੇ ਗੁਰਸਿੱਖ ਰੋਜ਼, ਘੱਟ ਤੋਂ ਘੱਟ ਦੋ ਵੇਰ, ਅਰਦਾਸ ਵਿਚ ਸਤਿਗੁਰਾਂ ਪਾਸੋਂ ਇਹ ਦਾਤ ਮੰਗਦੇ ਹਾਂ ਕਿ ਉਹ ਸਾਨੂੰ ਸ਼ੁੱਧ ਬਾਣੀ ਪੜ੍ਹਨ, ਵੀਚਾਰਨ ਤੇ ਅਮਲਾਉਣ ਦਾ ਬਲ ਬਖਸ਼ਣ; ਪ੍ਰੰਤੂ, ਇਸ ਪਾਸੇ, ਅੱਗੇ ਵਲ ਇਕ ਕਦਮ ਵੀ ਨਹੀਂ ਪੁੱਟਦੇ । ਕੰਮ ਸਰਦਾ ਜਾਂਦਾ ਕਰਕੇ, ਅਸੀਂ ਗੁਰਬਾਣੀ ਨੂੰ ਸ਼ੁੱਧ ਵਾਚਣ,

ਵੀਚਾਰਣ ਲਈ ਕੋਸ਼ਾਂ ਨਹੀਂ ਹੁੰਦੇ। ਇਸ ਉਕਾਈ ਲਈ ਅਗਿਆਨੀ ਤੇ ਅਵੇਸਲੇ ਸੂੰਤੇ ਵੀ ਦੋਸ਼ੀ ਹਨ। ਜਿਥੇ ਸਾਨੂੰ ਇਤਨੀ ਬਾਣੀ ਕੰਠ (ਯਾਦ) ਹੋ ਜਾਂਦੀ ਹੈ, ਉਥੇ ਕੁੱਝ ਕੁ ਗੁਰਬਾਣੀ ਵਿਆਕਰਣ ਦੇ ਨੇਮ ਯਾਦ ਕਰ ਲੈਣੇ ਕੀ ਔਖੇ ਹਨ? ਇਨ੍ਹਾਂ ਨੇਮਾਂ ਦੀ ਅਹਿਮੀਅਤ ਬਾਰੇ ਇਕ ਭਾਵ-ਪੂਰਤ ਗਾਥਾ ਪੇਸ਼ ਕਰਦਾ ਹਾਂ :—

ਇਕ ਅਨਪੜ੍ਹ ਰਾਜੇ ਪਾਸ, ਇਕ ਵੇਰ, ਮੂਰਖ ਪੰਡਿਤ ਆਇਆ ਅਤੇ ਜਾਂਦਾ ਹੋਇਆ ਉਸ ਨੂੰ ਸੰਸਕ੍ਰਿਤ ਦਾ ਇਕ ਸਲੋਕ ਲਿਖ ਕੇ ਦੇ ਗਿਆ। ਕਹਿ ਗਿਆ ਕਿ ਜਿਹੜਾ ਵਿਦਵਾਨ ਉਸ ਪਾਸ ਆਵੇ, ਉਹ ਉਸਦੀ ਯੋਗਤਾ ਦੀ ਪਰਖ, ਇਸ ਸਲੋਕ ਦੇ ਅਰਥ ਕਰਵਾ ਕੇ ਕਰ ਲਿਆ ਕਰੇ। ਸਲੋਕ ਦੇ ਅਰਥ ਹਨ : 'ਬਿੱਲੀ, ਮੂਹੜੇ ਉਤੇ ਬੈਠੀ ਮਰੂੰਡੇ ਖਾ ਰਹੀ ਹੈ।' ਬਹੁਤ ਸਾਰੇ ਵਿਦਵਾਨ ਪੰਡਿਤ ਆਉਂਦੇ ਰਹੇ; ਪ੍ਰੰਤੂ, ਉਸ ਸਲੋਕ ਦੇ ਰਾਜੇ ਨੂੰ ਦੱਸੇ ਅਰਥ ਨ ਕਰਨ ਕਰਕੇ, ਨਿਰਾਦਰੀ ਨਾਲ ਕੱਢੇ ਜਾਂਦੇ ਰਹੇ।

ਆਖ਼ਰ, ਇਕ ਦਇਆਵਾਨ, ਵਿਦਵਾਨ ਸਾਧੂ ਨੂੰ, ਰਾਜੇ ਦੀ ਇਹ ਮੂਰਖਤਾ ਵਾਲੀ ਗੱਲ ਵੇਖ ਕੇ ਦੁੱਖ ਹੋਇਆ। ਸੋ, ਉਹ ਰਾਜੇ ਪਾਸ ਗਿਆ ਅਤੇ ਸਲੋਕ ਦੇ ਅਰਥ ਕਰਨ ਲਈ ਛੇ ਮਹੀਨੇ ਦੀ ਮੁਹਲਤ ਮੰਗੀ। ਰਾਜਾ ਮੰਨ ਗਿਆ। ਸਾਧੂ ਮਹਾਰਾਜ ਨੇ, ਇਸ ਸਮੇਂ ਵਿਚ, ਰਾਜੇ ਨੂੰ ਸੰਸਕ੍ਰਿਤ ਤੇ ਇਸਦਾ ਸਰਲ ਵਿਆਕਰਣ ਪੜ੍ਹਾਉਣਾ ਆਰੰਭ ਕਰ ਦਿੱਤਾ। ਜਦ ਛੇ ਮਹੀਨੇ ਦਾ ਮਿੱਥਿਆ ਸਮਾਂ ਸਮਾਪਤ ਹੋਇਆ, ਤਾਂ ਰਾਜੇ ਨੇ ਉਸ ਵਿਦਵਾਨ ਸਾਧੂ ਨੂੰ ਅਰਥ ਕਰਨ ਲਈ ਕਿਹਾ। ਪਰ, ਆਪ ਅਰਥ ਕਰਨ ਦੀ ਥਾਂ, ਸੰਤਾਂ ਨੇ ਰਾਜੇ ਨੂੰ ਕਿਹਾ ਕਿ ਹੁਣ ਉਹ ਆਪ ਹੀ ਅਰਥ ਕਰੇ। ਰਾਜਾ ਕੀ ਵੇਖਦਾ ਹੈ ਕਿ ਸਲੋਕ ਦੇ ਅਰਥਾਂ ਵਿਚ, ਨ ਬਿੱਲੀ ਹੈ, ਨ ਮੂੜ੍ਹਾ ਅਤੇ ਨ ਮਰੂੰਡੇ। ਰਾਜਾ, ਸਾਧੂ ਪੰਡਿਤ ਦਾ ਬੜਾ ਧੰਨਵਾਦੀ ਹੋਇਆ ਅਤੇ ਪਹਿਲਾਂ ਆਏ ਵਿਦਵਾਨਾਂ ਨਾਲ ਕੀਤੇ ਦੁਰਵਿਹਾਰ ਦੀ ਖ਼ਿਮਾਂ ਮੰਗੀ।

ਮੈਨੂੰ ਪ੍ਰਸੰਨਤਾ ਹੈ ਕਿ ਹੁਣ ਧਾਰਮਿਕ ਕਾਲਜਾਂ ਤੇ ਆਸ਼ਰਮਾਂ ਆਦਿ ਵਿਚ ਬਾਕਾਇਦਾ ਕੀਰਤਨ ਦੀ ਸਿਖਲਾਈ ਪ੍ਰਾਪਤ ਕਰ ਚੁੱਕੇ, ਜਾਂ ਕਰ ਰਹੇ ਕੀਰਤਨੀਏ ਤੇ ਪ੍ਰਚਾਰਕ ਵੀਰ ਗੁਰਬਾਣੀ ਦੇ ਸ਼ੁੱਧ ਉਚਾਰਣ ਬਾਰੇ ਜਾਗ੍ਰਿਤ ਹਨ। ਮੇਰੀ ਮਾਨਤਾ ਹੈ ਕਿ ਸਤਿਕਾਰਯੋਗ ਗ੍ਰੰਥੀਆਂ, ਪਾਠੀਆਂ, ਪ੍ਰਚਾਰਕਾਂ ਤੇ ਕੀਰਤਨੀਆਂ ਦੇ ਭਰਵੇਂ ਸਹਿਯੋਗ ਤੋਂ ਬਿਨਾਂ, ਅਸੀ ਗੁਰਬਾਣੀ ਦੇ ਪਾਠ ਆਦਿ ਨਾਲ ਨਿਆਂ ਨਹੀਂ ਕਰ ਸਕਦੇ।

ਮੈਂ ਨਿਤਾ-ਪ੍ਰਤਿ, ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਬ੍ਰਾਡਕਾਸਟ ਕੀਤਾ ਜਾਂਦਾ ਕੀਰਤਨ ਸੁਣਦਾ ਹਾਂ। ਮੇਰਾ ਵੱਡਾ ਤਰਲਾ ਹੈ, ਜੋਦੜੀ ਹੈ ਕਿ ਉਥੋਂ ਦੇ ਹਜ਼ੂਰੀ ਰਾਗੀ ਤੇ ਗ੍ਰੰਥੀ ਸਿੰਘ ਸਾਹਿਬਾਨ ਅਵੱਸ਼, ਗੁਰਬਾਣੀ ਵਿਆਕਰਣ ਆਦਿ ਦਾ ਥੋੜ੍ਹਾ ਬਹੁਤ ਬੋਧ ਪ੍ਰਾਪਤ ਕਰਨ, ਤਾਂ ਜੋ ਆਪਣਾ ਤੇ ਸੰਗਤਾਂ ਦਾ ਭਲਾ ਹੋ ਸਕੇ।

ਜਦ ਅੰਮ੍ਰਿਤ ਵੇਲੇ ਬਹੁਤੇ ਰਾਗੀ ਸਿੰਘ, ਘਾਹੁ ਨੂੰ ਘਾਹੋ, ਰਾਹੁ ਨੂੰ ਰਾਹੋ, ਵਿਆਹੁ ਨੂੰ ਵਿਆਹੋ, ਰਥਵਾਹੁ ਨੂੰ ਰਥਵਾਹੋ ਤੇ ਇਹੁ ਨੂੰ ਇਹੋ ਪੜ੍ਹਦੇ ਹਨ ਤਾਂ 'ਦਰਵੇਸ਼ ਦਾ ਗਿਲਾ

ਸ਼ਿਕਵਾ, ਦਰਵੇਸ਼ ਦੇ ਸਿਰ" ਵਾਲੀ" ਵਿਆਕੁਲਤਾ ਹੁੰਦੀ ਹੈ। ਜਦ ਸਵੇਰੇ ਹੁਕਮ ਲੈਣ ਵੇਲੇ ਹੁਕਮ, ਵਾਕ ਲੈਣ ਵਾਲਾ ਸਿੰਘ ਸਾਹਿਬ :—

"ਸੱਜਣੁ ਸੱਚਾ ਪਾਤਸ਼ਾਹੁ ਸਿਰਿ ਸ਼ਾਹਾ ਦੇ ਸ਼ਾਹੁ ॥
ਜਿਸ ਪਾਸਿ ਬੈਠਿਆ ਸੋਹੀਐ ਸਭਨਾ ਦਾ ਵੇਸਾਹੁ ।" (ਮ 5 ਪੰ: 1426)

ਵਿੱਚ "ਪਾਤਸ਼ਾਹੁ ਨੂੰ ਤਾਂ ਪਾਤਸ਼ਾਹ", ਸਜਣੁ ਨੂੰ ਸੱਜਣ, ਜਿਸੁ ਨੂੰ ਜਿਸ ਹੀ ਪੜਦਾ, ਪਰ ਅੰਤਲੇ ਸਾਹੁ ਨੂੰ ਸਾਹੋ ਤੇ ਵੇਸਾਹੁ ਨੂੰ ਵੇਸਾਹੋ ਪੜ੍ਹਦਾ ਹੈ, ਤਾਂ ਸਨਿਮਰ ਪੁੱਛਿਆ ਜਾ ਸਕਦਾ ਹੈ ਕਿ ਐਸੀ ਬੇ-ਨਿਯਮੀ ਤੇ ਅੱਨਿਆ ਕਿਉਂ ? ਜੇ ਪਾਤਸ਼ਾਹੁ ਆਦਿ ਕੁੱਝ ਲਫਜ਼ਾਂ ਦੇ ਅੰਤਲਾ "ਔਕੜ" ਨਹੀਂ ਬੋਲਿਆ ਜਾਂਦਾ, ਤਾਂ ਸਾਹੁ ਤੇ ਵੇਸਾਹੁ ਦੇ ਅੰਤਲ "ਔਕੜਾਂ" ਨੂੰ "ਹੋੜਾ ਦੀ ਧੁਨੀ" ਦੇ ਕੇ ਕਿਵੇਂ ਪੜ੍ਹਿਆ ਜਾ ਸਕਦਾ ਹੈ ? ਗੁਰਬਾਣੀ ਵਿਆਕਰਣ ਦੇ ਪ੍ਰਸਿੱਧ ਨੇਮ, ਜਿਸ ਦੀ ਵਰਤੋਂ ਹਜ਼ਾਰਾਂ ਵਾਰ ਗੁਰਬਾਣੀ ਵਿੱਚ ਹੋਈ ਹੈ, ਅਨੁਸ਼ਾਰ ਨਾਂਵਾਂ ਨਾਲ ਇਹ ਜੋ ਅੰਤਲੇ ਔਕੜ, ਪਦ (ਨਾਂਵ) ਪੁਲਿੰਗ, ਇੱਕਵਚਨ ਨਾਲ ਆਉਂਦੇ ਹਨ, ਉਚਾਰਣ ਨਹੀਂ ਹੁੰਦੇ।

12-9-97 ਨੂੰ, ਮੈਂ ਸ਼ਾਮੀਂ, "ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਬ੍ਰਾਡਕਾਸਟ ਹੋ ਰਿਹਾ ਗੁਰਬਾਣੀ ਕੀਰਤਨ ਸੁਣ ਰਿਹਾ ਸਾਂ। ਉਸ ਸਮੇਂ, ਮੇਰੀ ਵਿਆ-ਕੁਲਤਾ ਤੇ ਬੇਬਸੀ ਦੀ ਹੱਦ ਨ ਰਹੀ, ਜਦ ਮੈਂ ਸਤਿਕਾਰਤ ਰਾਗੀ ਜੱਥੇ ਵੱਲੋਂ "ਦੇਹ ਸ਼ਿਵਾ ਬਰ ਮੋਹਿ ਇਹੈ……." ਦੇ ਛੰਦ ਨੰਬਰ 231, (ਚੰਡੀ ਚਰਿੱਤ੍ਰ ਉਕਤਿ ਬਿਲਾਸ) ਦਾ ਕੀਰਤਨ ਹੁੰਦਾ ਸੁਣਿਆ। ਇਨ੍ਹਾਂ ਭੋਲੇ ਵੀਰਾਂ ਨੂੰ ਕੌਣ ਦੱਸੇ ਤੇ ਅਮਲ ਕਰਵਾਏ ਕਿ "ਸ਼ਿਵਾ" ਦਾ ਏਥੇ ਅਰਥ ਵਾਹਿਗੁਰੂ ਅਕਾਲ ਪੁਰਖ ਨਹੀਂ, ਸਗੋਂ, ਸ਼ਿਵ ਜੀ ਦੀ ਪਤਨੀ—"ਪਾਰਵਤੀ" ਹੈ। ਸਵਿਸਥਾਰ ਜਾਣਕਾਰੀ ਲਈ ਮੇਰੀ ਪੁਸਤਕ— "ਧਰਮ ਤੇ ਰਾਜਨੀਤੀ" ਵਿੱਚੋਂ "ਠਾਕੁਰ ਛੋਡਿ ਦਾਸੀ ਕਉ ਸਿਮਰਹਿ——" ਵਾਲਾ ਲਖ ਪੜ੍ਹਕੇ ਤਸੱਲੀ ਕੀਤੀ ਜਾ ਸਕਦੀ ਹੈ।

ਅੰਤ ਵਿੱਚ: ਮੇਰੀ ਪੁਰਖਲੂਸ ਸਨਿਮਰ ਬੇਨਤੀ ਹੈ ਕਿ ਮੇਰੀ ਉਪ੍ਰੋਕਤ ਲਿਖਤ, ਕਿਸੇ "ਵਿੱਦਿਆ-ਹੱਠ" ਜਾਂ "ਹਉ" ਦਾ ਪ੍ਰਗਟਾਵਾ ਨਹੀਂ; ਸਗੋਂ, ਸਤਿਗੁਰਾਂ ਦੇ ਆਸ਼ੇ ਅਨੁਸਾਰ, "ਬਾਣੀ" ਦੇ ਆਦਰ ਸਤਿਕਾਰ ਲਈ ਹੈ। ਐਸੇ ਮੌਕੇ, ਮੈਂ ਆਪਣੀ ਸ਼ੁੱਧ ਭਾਵਨਾ, ਆਪਣੇ ਇਸ ਸ਼ੇਅਰ ਰਾਹੀਂ ਪ੍ਰਗਟ ਕਰਿਆ ਕਰਦਾ ਹਾਂ :—

"ਬਾਤ ਕਰਤਾ ਹੂੰ ਤੋ, ਸ਼ਾਇਦ ਉਨ ਕੋ ਹੋ ਸ਼ਿਕਾਇਤ,
ਚੁੱਪ ਰਹਿਤਾ ਹੂੰ, ਤੋ ਮੇਰੀ ਨਾਨਕ ਸੇ ਕੋਤਾਹੀ ਹੋਤੀ ਹੈ।" "ਸੋ ਖਿਮਾਂ"



# 11. ਗੁਰਬਾਣੀ ਦਾ ਅਨੁਵਾਦ ਤੇ ਲਿੱਪੀ-ਅੰਤਰਨ

ਸੰਸਾਰ ਵਿੱਚ ਅਨੇਕ ਬੋਲੀਆਂ ਤੇ ਉਨ੍ਹਾਂ ਦੀਆਂ ਲਿੱਪੀਆਂ ਤੇ ਧੁਨੀਆਂ ਹਨ। ਵਰਤਮਾਨ ਯਾਤਾ ਯਾਤ ਤੇ ਇਲੈਕਟ੍ਰਾਨਿਕ ਸਾਧਨਾਂ ਦੇ ਕਾਰਨ ਧਰਤੀ ਦੇ ਮਨੁੱਖਾਂ ਦਾ ਪਰਸਪਰ ਮੇਲ-ਜੋਲ ਤੇ ਹੋਰ ਅਨੇਕ ਖੇਤਰਾਂ ਵਿੱਚ ਆਦਾਨ-ਪਰਦਾਨ ਵੱਧ ਰਿਹਾ ਹੈ। ਇੱਕ ਦੂਸਰੇ ਦੀ ਸਭਯਤਾ ਆਦਿ ਬਾਰੇ ਪਰਸਪਰ ਜਾਣਕਾਰੀ ਵੀ ਵੱਧ ਰਹੀ ਹੈ। ਯੂ. ਐਨ ਓ' ਵਰਗੀਆਂ, ਸਮੂਹ-ਦੇਸ਼ੀ ਸੰਸਥਾਵਾਂ ਦੀ ਹੋਂਦ ਵੀ, ਏਸੇ ਮਾਨਵੀ ਮੇਲ ਜੋਲ ਦਾ ਸਿੱਟਾ ਹਨ। ਵੱਡੇ ਵੱਡੇ ਮੱਤਾਂ ਦੇ ਮਿਸ਼ਨਰੀਆਂ ਵੱਲੋਂ ਵੀ ਪ੍ਰਚਾਰਹਿੱਤ, ਬੋਲੀਆਂ ਦੇ ਪਰਸਪਰ ਅਨੁਵਾਦ ਆਦਿ ਵਿੱਚ ਪਾਇਆ ਜਾ ਰਿਹਾ ਹਿੱਸਾ, ਅੱਖਾਂ ਤੋਂ ਪਰੋਖਾ ਨਹੀਂ ਕੀਤਾ ਜਾ ਸਕਦਾ। ਸੋ, ਬੋਲੀਆਂ ਦੇ ਆਪਸ ਵਿੱਚ ਦੀ ਅਨੁਵਾਦ ਤੇ ਗੁਰਬਾਣੀ ਦਾ ਲਿੱਪੀ-ਅੰਤਰਣ ਵੀ ਸਾਡੇ ਧਿਆਨ ਦਾ ਵਿਸ਼ੇਸ਼ ਤੌਰ ਉੱਤੇ ਮੁਥਾਜ ਹੈ, ਤਾਂ ਜੋ, ਅਸਲ ਵਿੱਚ, ਨਕਲ ਦੀ, ਕੋਈ ਗੁੰਜਾਇਸ਼ ਨਾ ਰਹੇ।

ਕਿਸੇ ਬੋਲੀ ਨੂੰ ਦੂਸਰੀ ਬੋਲੀ ਵਿਚ ਅਨੁਵਾਦ (translation) ਜਾਂ ਲਿੱਪੀ-ਰੂਪਾਂਤ੍ਰਣ (transliteration) ਕਰਨਾ ਇਤਨਾ ਬਿਖਮ ਨਹੀਂ, ਜਿੰਨਾਂ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ।" ਕਾਰਣ ਹੈ ਇਸਦੀ ਇਕ ਵਿਸ਼ੇਸ਼ ਲਿਖਣ-ਸ਼ੈਲੀ ਤੇ ਆਪਣੇ ਵਿਆਕਰਣ ਨੇਮਾਂ ਵਿੱਚ ਕਲਮ-ਬੰਦ ਹੋਣਾ। ਜੋ ਵਿਅਕਤੀ ਇਸਦੇ ਨਿਵੇਕਲੇ "ਵਿਆਕਰਣ" ਨੂੰ ਨਹੀਂ ਮੰਨਦਾ ਜਾਂ ਜਾਣਦਾ, ਉਹ "ਅਨੁਵਾਦ" ਕਰਨ ਵੇਲੇ ਇਸਦੇ ਸਹੀ ਅਰਥ-ਭਾਵ ਨੂੰ ਨਹੀਂ ਜਾਣ ਸਕੇਗਾ। ਐਸੀ ਸੂਰਤ ਵਿੱਚ, ਅਨੁਵਾਦ ਦੇ ਸ਼ੁੱਧ ਹੋਣ ਦਾ ਸਵਾਲ ਹੀ ਪੈਂਦਾ ਨਹੀਂ ਹੁੰਦਾ। ਜੋ ਕੇਵਲ ਲਿੱਪੀ-ਰੂਪਾਂਤਰਣ ਕਰਨਾ ਚਾਹੇਗਾ ਉਹ ਵੀ, ਏਸੇ ਕਾਰਣ, ਗੁਰਬਾਣੀ ਦੇ ਸ਼ੁੱਧ ਉਚਾਰਣ ਤੇ ਅਰਥ-ਭਾਵਾਂ ਨਾਲ, ਬੇਇਨਸਾਫੀ ਕਰੇਗਾ।

ਚੇਤੇ ਰਹੇ ਕਿ ਗੁਰਬਾਣੀ-ਲਿਖਤ ਵਿੱਚ ਅੱਖਰਾਂ ਨਾਲ ਦੋ ਪ੍ਰਕਾਰ ਦੀਆਂ ਲਗਾਂ-ਮਾਤ੍ਰਾਂ ਦਾ ਪ੍ਰਯੋਗ ਹੈ: ਇਕ ਹਨ ਉਚਾਰਣ ਤੇ ਅਰਥਾਂ ਲਈ ਅਤੇ ਦੂਜੀਆਂ ਹਨ ਉਚਾਰਣ ਤੇ ਅਰਥ ਭਾਵਾਂ ਲਈ। ਉਦਾਹਰਣ ਵਜੋਂ :—

(ੳ) ਮਾਰਗ, ਮਾਰਗੁ ਤੇ ਮਾਰਗਿ (ਅ) ਪ੍ਰਸ਼ਾਦ, ਪ੍ਰਸਾਦੁ, ਪ੍ਰਸਾਦਿ।"

ਟਿੱਪਣੀ :- ਏਥੇ (ੳ) ਤੇ (ਅ) ਅੰਕਾਂ ਵਿੱਚ ਤਿੰਨੇ ਤਿੰਨੇ ਪਦ-ਇੱਕ ਵਚਨੀ ਹਨ ਅਤੇ ਇਨ੍ਹਾਂ ਤਿੰਨਾਂ ਤਿੰਨਾਂ ਗੁੱਟਾਂ ਦੀਆਂ ਮਾਤਰਾਂ ਵੀ ਆਪਸ ਵਿਚ ਦੀ ਸਮਾਨ ਤਿੰਨ ਤਿੰਨ ਹਨ ਪ੍ਰੰਤੂ, ਆਪਸੀ ਕਾਰਕ ਭੇਦ ਕਾਰਣ, ਵਰਤੋਂ ਵਿਚ ਫਰਕ ਹੈ। ਏਸੇ ਤਰ੍ਹਾਂ, ਇਕ, ਇਕੁ ਇਕਿ (ਇਕ—ਇਕ ਵਚਨ ਇਸਤਰੀ-ਲਿੰਗ ਹੈ: ਇਕੁ—ਇਕਵਚਨ ਪੁਲਿੰਗ ਹੈ ਅਤੇ ਇਕਿ "ਬਹੁਵਚਨ" ਹੈ। ਹਾਂ ਤਿੰਨਾਂ ਦੀ ਮਾਤਰਾ ਸਮਾਨ ਦੋ ਦੋ ਹੀ ਹਨ।)

ਗੁਰਬਾਣੀ ਦਾ ਸਭ ਤੋਂ ਵੱਧ ਲਿੱਪੀ-ਅੰਤਰਣ, ਹਿੰਦੀ (ਦੇਵ ਨਾਗਰੀ ਲਿੱਪੀ) ਵਿੱਚ ਹੁੰਦਾ ਹੈ; ਪ੍ਰੰਤੂ ਗੁਰਬਾਣੀ ਦੇ ਵਿਆਕਰਣਕ ਤੇ ਲਿਖਤ ਨੇਮਾਂ ਤੋਂ ਅਨਜਾਣ ਵਿਅਕਤੀ, ਗੁਰਬਾਣੀ ਦਾ, ਨ ਸ਼ੁੱਧ ਉਚਾਰਣ ਕਰ ਸਕਦਾ ਹੈ, ਨ ਹੀ ਸ਼ੁੱਧ ਅਰਥ। ਲੇਖਕ ਨੇ ਬੜੇ ਬੜੇ ਹਿੰਦੀ ਵਿਦਵਾਨਾਂ ਨੂੰ ਬਾਣੀ ਬੋਲਦਿਆਂ ਸੁਣਿਆ ਹੈ। ਉਹ ਹਰ ਅੱਖਰ ਨਾਲ ਲੱਗੀ ਮਾਤਰਾ, ਜਿਵੇਂ ਦਿਸਦੀ ਹੈ, ਓਵੇਂ ਉਚਾਰਣ ਦਾ ਜਤਨ ਕਰਦੇ ਹਨ। ਓਸ਼ੋ (ਸ੍ਰੀ ਰਜਨੀਸ਼) ਜਿਹਾ ਵਿਦਵਾਨ ਵੀਚਾਰਵਾਨ "੧ਓ ਸਤਿਨਾਮੁ" (ਜਪੁ ਵਿਆਖਿਆ) ਪੁਸਤਕ ਵਿੱਚ "ਜੋਰੁ ਨੂੰ ਜੋਰੂ, ਆਖਣਿ (ਆਖਣੀ) ਨਾਮੁ (ਨਾਮੂ), ਮੰਗਣਿ (ਮੰਗਣੀ) ਉਚਾਰਣ ਦੀ, ਅਨਜਾਣੇ ਵਿੱਚ, ਭੁੱਲ ਕਰਦਾ ਹੈ।

ਇਕ ਨਿੱਜੀ ਵਾਕਿਆ :— ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ-ਸੌ ਸਾਲਾ ਪ੍ਰਕਾਸ਼ ਉਤਸਵ ਸਮੇਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਯਤ ਕੀਤੀ ਗਈ ਸਬ ਕਮੇਟੀ ਦੀ, ਮੈਨੂੰ ਆਗਿਆ ਹੋਈ ਸੀ ਕਿ ਮੈਂ "ਗੁਰੂ ਨਾਨਕ ਬਾਣੀ" ਵਿੱਚੋਂ ਇਕ ਐਸਾ ਸੰਗ੍ਰਹਿ ਚੁਣਾਂ ਜਿਸ ਵਿਚ ਪ੍ਰਮਾਣਾਂ ਵਜੋਂ Proverbs from Bible ਵਾਂਗ ਤੁਕਾਂ ਹੋਣ। ਚੁਨਾਂਚਿ, 900 gems of thoughts from Guru Nanak" ਨਾਂ ਹੇਠ, ਇਹ ਚੋਣ ਕੀਤੀ ਗਈ, ਜੋ ਸ਼੍ਰੋਮਣੀ ਕਮੇਟੀ ਵਲੋਂ ਤਿੰਨ ਕੁ ਹਜ਼ਾਰ ਛਾਪੀ ਗਈ। ਵਾਧਾ ਇਹ ਸੀ ਕਿ ਗੁਰਬਾਣੀ ਦੀ ਤੁੱਕ ਦਾ ਪ੍ਰਚਾਰ ਨੂੰ ਮੁੱਖ ਰੱਖ ਕੇ, ਜਿਥੇ ਦੇਵ ਨਾਗਰੀ ਲਿੱਪੀ ਵਿੱਚ, ਲਿੱਪੀ ਅੰਤਰਣ ਕੀਤਾ ਗਿਆ, ਉਥੇ ਨਾਲ ਹੀ ਅੰਗ੍ਰੇਜ਼ੀ ਵਿੱਚ ਤਰਜਮਾ-ਅਨਵ ਦ ਵੀ। ਹੁਣ, ਜਦ ਉਹ ਪੁਸਤਕ ਸਟਾਕ 'ਚੋਂ ਮੁੱਕ ਗਈ ਤਾਂ ਬਹੁਤ ਸਾਰੇ ਵਿਦਵਾਨ ਦਸਤਾਂ ਨਾਲ ਕਾਫ਼ੀ ਸੋਚ ਵੀਚਾਰ ਕੀਤੀ ਅਤੇ ਕਈ ਖਰਚੀਲੇ ਸੁਝਾਅ ਵੀਚਾਰੇ। ਪਰ ਕਿਉਂ ਜੋ, ਦੂਜੀ ਵੇਰ ਪ੍ਰਕਾਸ਼ਤ ਕਰਨ ਦੀ ਜ਼ੁੰਮੇਵਾਰੀ ਮੇਰੇ ਉੱਤੇ ਸੀ, ਇਸ ਲਈ, ਮੈਂ, ਘੱਟ ਖਰਚੀਲਾ ਤੇ ਸੌਖਾ ਰਾਹ ਚੁਣਿਆ ਅਤੇ ਦੇਵਨਾਗਰੀ ਵਿੱਚ ਛਾਪਣ ਵੇਲੇ, ਨਾਂਵ ਸ਼ਬਦ ਨਾਲ, ਅੰਤ ਵਿੱਚ ਲੱਗੀ ਸਿਹਾਰੀ ਜਾਂ ਔਂਕੜ ਦੇ ਹੇਠ ਸਪੱਸ਼ਟ ਕਰਕੇ, ਇੱਕ ਹਲੰਤ ਵਰਗੀ ਲਕੀਰ ਪਾ ਦਿਤੀ। ਚੇਤੇ ਰਹੇ ਕਿ ਇਸ ਨਿਸ਼ਾਨ ਦਾ ਸਬੰਧ "ਲਗ" ਨਾਲ ਨਹੀਂ ਹੈ, ਅੱਖਰ ਨਾਲ ਨਹੀਂ ਅਤੇ ਨਾ ਹੀ ਹਲੰਤ ਵਾਂਗ ਇਸਦੀ ਕੋਈ ਸੁਰ (ਟੋਨ) ਹੈ। ਕਈ ਸੱਜਣਾਂ, ਵਿਸ਼ੇਸ਼ ਕਰਕੇ, ਡਾ: ਹਰਕੀਰਤ ਸਿੰਘ ਜੀ ਨੂੰ ਭੁਲੇਖਾ ਲਗਾ ਹੈ, ਜਿਵੇਂ ਇਹ ਨਿਸ਼ਾਨ ਸਬੰਧਤ ਅੱਖਰ ਨਾਲ ਕੋਈ ਸਬੰਧ ਰੱਖਦਾ ਹੈ। ਕਤਅਨ ਨਹੀਂ। ਹਾਂ, ਮੈਂ ਬਜ਼ਿੱਦ ਨਹੀਂ ਕਿ ਇਸ ਸਮੱਸਿਆ ਨੂੰ ਹੱਲ ਕਰਨ ਲਈ, ਇਹੀ ਹਲੰਤ ਵਰਗਾ ਨਿਸ਼ਾਨ ਵਰਤਿਆ ਜਾਵੇ, ਹੋਰ ਕੋਈ ਨਿਸ਼ਾਨ ਚੁਣਿਆ ਜਾ ਸਕਦਾ ਹੈ। ਏਸੇ ਲਈ, ਮੈਂ, "ਸ਼੍ਰੋਮਣੀ ਕਮੇਟੀ" ਨੂੰ ਅਪੀਲ ਕਰਦਾ ਹਾਂ ਕਿ ਉਹ, ਇਹ ਅਹਿਮ ਮਾਮਲਾ ਆਪਣੇ ਹੱਥ ਲਵੇ ਅਤੇ ਵਿਦਵਾਨਾਂ ਦੇ ਸਪੁਰਦ ਕਰਕੇ ਇਸ ਦਾ ਪੱਕਾ ਹੱਲ ਲੱਭੇ।

ਲਿੱਪੀ-ਅੰਤਰਣ ਦੀ ਜੋ ਅਤਿ ਸੰਖੇਪ ਪਰਿਭਾਸ਼ਾ ਤਥਾ ਅਰਥ ਵਿਆਖਿਆ ਡਿਕਸ਼ਨਰੀਆਂ ਵਿੱਚ ਦਿੱਤੀ ਗਈ ਹੈ, ਉਹ ਕੇਵਲ ਇਤਨੀ ਕੁ ਹੀ ਹੈ ਪਰ ਹੈ ਉਹ ਬਹੁ ਪੱਖੀ।

ੳ) Translitere (ਲਿੱਪੀ ਅੰਤਰਣ ਕਰਨਾ) To write word of a language in the characters of another. (The Graphic Dictionary of the English language.)

ਅ) "ਕਿਸੇ ਇੱਕ ਭਾਸ਼ਾ ਨੂੰ, ਦੂਸਰੀ ਭਾਸ਼ਾ ਦੀ ਲਿੱਪੀ ਵਿੱਚ ਲਿਖਣਾ, ਲਿੱਪੀ ਅੰਤਰਣ ਕਰਨਾ ਹੈ।" (ਅੰਗ੍ਰੇਜ਼ੀ ਪੰਜਾਬੀ ਕੋਸ਼, ਪੰਜਾਬੀ ਯੂਨੀਵਰਸਿਟੀ)

ੲ) "ਭਾਰਗਵਾਹ ਸਟੈਂਡਰਡ ਹਿੰਦੀ ਡਿਕਸ਼ਨਰੀ" ਵਿੱਚ ਵੀ ਅਜਿਹੀ ਹੀ ਲਿਖਤ ਹੈ।"

ਨੋਟ :— ਸਿਆਣੇ ਸਮਝਦੇ ਹਨ ਕਿ ਇਸ ਸੰਖੇਪ ਦਾ ਅਰਥ ਭਾਵ, ਇੱਕ ਪਾਸੜ ਨਹੀਂ Both ways ਹੈ। ਏਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਜਦ 'ਦੇਵਨਾਗਰੀ" ਚੋਂ ਵਾਪਸ ਗੁਰਮੁਖੀ ਵਿੱਚ ਲਿੱਪੀ ਅੰਤਰਣ ਕਰਨਾ ਪਵੇ ਤਾਂ ਸਬੰਧਤ "ਲਗ" ਨਾਲੋਂ, ਹਲੰਤ ਵਰਗਾ ਜਾਂ ਵਰਤਿਆ ਕਈ ਹੋਰ ਨਿਸ਼ਾਨ, ਉਡਾ ਦਿੱਤਾ ਜਾਵੇਗਾ। ਇਹ ਗੱਲ ਵੀ ਨੋਟ ਕਰਨ ਯੋਗ ਹੈ ਕਿ ਜਦ ਦੇਵਨਾਗਰੀ ਵਿੱਚ, ਗੁਰਬਾਣੀ ਦਾ ਲਿੱਪੀ ਅੰਤਰਣ ਹੋਵੇ, ਤਾਂ ਇਹ ਨੁਕਤਾ, ਪੁਸਤਕਾਂ ਜਾਂ ਲੇਖ ਦੇ ਆਰੰਭ ਵਿੱਚ ਪੰਜੀਂ ਸਤੀਂ ਥਾਈਂ ਲਿਖ ਦੇਣਾ ਜਰੂਰੀ ਹੈ, ਤਾਂ ਜੋ ਪਾਠਕਾਂ ਵਿਚ ਕਿਸੇ ਪ੍ਰਕਾਰ ਦਾ ਕੋਈ ਭੁਲੇਖਾ ਨਾ ਰਹੇ।

**ਸ਼ਿਕਵਾ** :— ਇਸ ਸਬੰਧ ਵਿਚ ਕੋਈ ਠੋਸ ਸੁਝਾਉ ਦੇਣ ਦੀ ਥਾਂ, ਵਿੱਦਿਆ ਹੱਠ ਤੇ ਹਉਮੈਂ ਅਧੀਨ, ਨੁਕਤਾਚੀਨੀ ਕਰਨ ਵਾਲੇ ਕੁੱਝ ਵਿਪੱਖੀ ਲੋਕ, ਲਿਖੀ ਤੇ ਕਹੀ ਜਾਂਦੇ ਹਨ ਕਿ ਗੁਰਬਾਣੀ ਵਿੱਚ, ਹਰ ਲੱਗੀ "ਲੱਗ" ਦਾ ਉਚਾਰਨ ਕਰਨਾ ਜਰੂਰੀ ਹੈ। ਪਰ, ਉਹ ਆਪ ਬੋਲ ਕੇ ਜਾਂ ਟੇਪਾਂ ਰਾਹੀਂ ਐਸਾ ਉਚਾਰਣ ਕਰਕੇ, ਪਾਠੀਆਂ ਨੂੰ ਕੋਈ ਠੋਸ ਤੇ ਅਮਲੀ ਸੇਧ ਨਹੀਂ ਬਖਸ਼ਦੇ। ਉਹ ਜੁਬਾਨਦਾਨੀ (ਬੋਲੀ) ਦੀਆਂ ਬਾਰੀਕੀਆਂ ਤੇ ਗੁੰਝਲਾਂ ਦੀ ਗੱਲ ਕਰਕੇ, ਆਪਣੀ ਵਿੱਦਿਆ ਦਾ ਸਿੱਕਾ ਬਿਠਾਉਣ ਦੇ ਆਸ਼ਕ ਹਨ। ਉਹ ਇਹ ਸੱਚ ਭੁਲ ਜਾਂਦੇ ਹਨ ਕਿ ਗੁਰਬਾਣੀ ਦੀ ਆਪਣੀ ਵਿਲੱਖਣ ਲਿਖਣ ਸ਼ੈਲੀ ਅਤੇ ਆਪਣਾ ਨਿਵੇਕਲਾ ਵਿਆਕਰਣ ਹੈ। ਇਸ ਸਬੰਧ ਵਿੱਚ, ਮੈਂ, ਇੱਕ ਹੱਡ ਬੀਤੀ ਘਟਨਾ ਦਾ ਜ਼ਿਕਰ ਕਰਨਾ ਜਰੂਰੀ ਸਮਝਦਾ ਹਾਂ :—

ਸ: ਹਰਮੰਦਰ ਸਿੰਘ ਜੀ, (ਸੇਠੀ) "ਬੰਬਈ" ਦਾ ਰੋਪੜ ਨਾਲਾਗੜ੍ਹ ਰੋਡ ਉੱਤੇ ਇੱਕ ਫਾਰਮ ਹਾਊਸ ਹੈ। 15 ਕੁ ਸਾਲ ਹੋਏ, ਉਨ੍ਹਾਂ ਨੇ, ਹੇਠ ਲਿਖੇ ਵਿਦਵਾਨਾਂ ਨੂੰ ਇਕੱਤਰ ਕਰਕੇ, ਦੋ ਦਿਨ ਲਈ, ਬਾਣੀ ਉਚਾਰਣ ਆਦਿ ਦਾ ਮਸਲਾ ਵੀਚਾਰਿਆ। ਇਹ ਵਿਦਵਾਨ ਸਨ :- ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ, ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਜੀ "ਵੇਦਾਂਤੀ", ਗਿ: ਜੋਗਿੰਦਰ ਸਿੰਘ ਜੀ "ਤਲਵਾੜਾ", ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਜੀ, ਸਿੰਘ ਸਾਹਿਬ ਗਿ: ਕੇਵਲ ਸਿੰਘ ਜੀ, ਗਿ: ਹਰਬੰਸ ਸਿੰਘ ਜੀ "ਪਟਿਆਲਾ", ਗਿ: ਸਾਹਿਬ ਸਿੰਘ ਜੀ "ਸ਼ਾਹਬਾਦ" (ਮਾਰਕੰਡਾ), **ਗਿ: ਜਗਤਾਰ ਸਿੰਘ ਜੀ "ਜਾਚਕ"** (ਸ: ਹਰਮੰਦਰ ਸਿੰਘ ਤੇ ਦਾਸ ਵੀ ਇਸ ਗੋਸ਼ਟੀ ਵਿਚ ਨਾਲ

ਸ਼ਾਮਿਲ ਸਨ) ਸ਼ਾਮ ਨੂੰ, "ਸੋ ਦਰੁ" ਰਹਿਰਾਸ ਦੇ ਪਾਠ ਕਰਨ ਦਾ ਸਮਾਂ ਆਇਆ, ਤਾਂ **ਗਿ: ਜੋਗਿੰਦਰ ਸਿੰਘ ਜੀ** (ਵੇਦਾਂਤੀ) ਨੂੰ, ਜੋ, ਜਿਵੇਂ ਬਾਣੀ ਲਿਖੀ ਦਿੱਸਦੀ ਹੈ, ਉਸਨੂੰ ਉਸੇ ਰੂਪ ਵਿੱਚ ਉਚਾਰਣ ਕਰਨ ਦੇ ਹਾਮੀ ਸਨ, ਪਾਠ ਕਰਨ ਲਈ ਬੇਨਤੀ ਕੀਤੀ ਗਈ। ਉਨ੍ਹਾਂ ਨੇ, ਬਿਨਾਂ ਹਰੇਕ ਲਗ ਮਾਤਰ ਉਚਾਰੇ ਦੇ, ਪਾਠ ਸੰਪੂਰਨ ਕੀਤਾ। ਅਰਦਾਸ ਉਪਰੰਤ ਦਾਸ ਨੇ, ਉਨ੍ਹਾਂ ਤੋਂ ਸਨਿਮਰ ਪੁੱਛਿਆ ਕਿ ਉਨ੍ਹਾਂ ਨੇ ਪਾਠ ਓਵੇਂ ਹੀ ਕੀਤਾ ਹੈ ਜਿਵੇਂ ਕਿ ਅਸੀਂ ਅਥਵਾ ਹਰੇਕ ਸਿੱਖ ਕਰਦਾ ਹੈ। ਉਨ੍ਹਾਂ ਨੇ ਹੱਸ ਕੇ ਉੱਤਰ ਦਿੱਤਾ ਕਿ ਜੇ ਉਹਨਾਂ ਨਹੀਂ ਕੀਤਾ ਤਾਂ ਅਸੀਂ ਕਰ ਲਿਆ ਕਰੀਏ। ਮੈਂ ਹੱਸ ਕੇ ਬੇਨਤੀ ਕੀਤੀ ਕਿ ਐਸਾ ਕਰਨ ਦੇ ਮੁਦੱਈ ਤੁਸੀਂ ਹੋ, ਮੈਂ ਨਹੀਂ, ਅਤੇ ਗਲ ਆਈ ਗਈ ਹੋ ਗਈ।

ਉਪਰੋਕਤ ਅਹਿਮ ਘਟਨਾ ਲਿਖਣ ਤੋਂ ਭਾਵ ਇਹ ਹੈ ਕਿ ਗੁਰਬਾਣੀ ਨੂੰ ਦਿੱਸਦੇ ਲਿਖੇ ਰੂਪ ਵਿੱਚ ਪੜ੍ਹਨ ਦੇ ਹਾਮੀ ਕੇਵਲ ਜ਼ੁਬਾਨੀ ਜਮ੍ਹਾਂ ਖਰਚ ਕਰਨ ਲਈ ਤਾਂ ਤੇਜ਼ ਹਨ, ਪਰ ਅਮਲੀ ਤੌਰ ਤੇ ਕਿਸੇ ਵਿਪੱਖੀ ਨੇ ਵੀ, ਨਾ ਤਾਂ ਕਦੀ ਅਜਿਹਾ ਪਾਠ ਕੀਤਾ ਹੈ ਤੇ ਨਾ ਹੀ ਉਨ੍ਹਾਂ ਲਈ ਐਸਾ ਕਰਨਾ ਸੰਭਵ ਹੈ। ਉਦਾਹਰਣ ਵਜੋਂ, ਮੈਂ, "ਸ੍ਰੀ ਗੁਰੂ ਨਾਨਕ ਦੇਵ ਜੀ" ਦੀ ਇੱਕ ਤੁਕ ਪੇਸ਼ ਕਰਦਾ ਹਾਂ। ਜਿਸ ਵਿੱਚ, ਛਿਆਂ ਨਾਵਾਂ ਨਾਲ, ਅੰਤ ਵਿਚ ਛੇ ਔਂਕੜ ਲੱਗੇ ਹੋਏ ਹਨ, ਤੁਕ ਹੈ :—

"ਮਨ ਮਹਿ ਮਾਣਕੁ, ਲਾਲੁ, ਨਾਮੁ, ਰਤਨੁ, ਪਦਾਰਥੁ, ਹੀਰੁ ॥" (ਪੰਨਾ 22)

ਹੁਣ ਕੋਈ ਮਾਈ ਦਾ ਲਾਲ ਅੱਗੇ ਆਵੇ ਅਤੇ ਇਸ ਤੁੱਕ ਵਿੱਚ ਆਏ, ਛਿਆਂ ਨਾਵਾਂ ਨਾਲ ਹੀ ਲੱਗੇ ਔਂਕੜਾਂ ਨੂੰ ਉਚਾਰਨ ਕਰ ਵਿਖਾਵੇ; ਪਰ, ਸ਼ਰਤ ਇਹ ਹੈ ਕਿ ਨਾ ਹੀ ਪਿੰਗਲ ਪੱਖੋਂ ਇਸ ਦੀਆਂ ਮਾਤਰਾਂ ਵੱਧਣ ਘਟਣ, ਤੇ ਨਾ ਹੀ ਇਸਦੇ ਪੜ੍ਹਨ ਜਾਂ ਗਾਉਣ ਦੀ ਰਵਾਨੀ (Rhythm) ਵਿੱਚ ਕੋਈ ਸਖ਼ਤਾ (ਰੁਕਾਵਟ) ਆਵੇ। ਚੇਤੇ ਰਹੇ ਕਿ ਔਂਕੜ ਤੇ ਸਿਹਾਰੀ ਦੀ ਪਿੰਗਲ ਪੱਖੋਂ, ਗੁਰਬਾਣੀ ਵਿਆਕਰਣ ਵਿੱਚ ਕੋਈ ਮਾਤਰਾ ਨਹੀਂ ਹੁੰਦੀ।

ਦਾਸ, ਸਨਿਮਰ ਆਪਣੇ ਸਤਿਕਾਰ ਯੋਗ ਵਿਪੱਖੀਆਂ ਪਾਸੋਂ, ਇਹ ਪੁੱਛ ਕਰਦਾ ਹੈ ਕਿ ਕੀ :—

ੳ) ਗੁਰਬਾਣੀ ਦੀ ਕੋਈ ਆਪਨੀ ਲਿਖਣ-ਸ਼ੈਲੀ ਤੇ ਵਿਆਕਰਣ ਹੈ ਜਾਂ ਨਹੀਂ ?

ਅ) ਕੀ ਇਹ ਵੀਰ ਜਾਣਦੇ ਹਨ ਕਿ "ਸ੍ਰੀ ਦਰਬਾਰ ਸਾਹਿਬ ਕਮੇਟੀ" ਵਲੋਂ, ਐਲਾਨਿਆ 1000 ਰੁਪਏ ਦਾ ਇਨਾਮ, ਪ੍ਰੋ: ਸਾਹਿਬ ਸਿੰਘ ਜੀ ਨੂੰ, ਸੰਨ 1931 ਵਿੱਚ ਦਿੱਤਾ ਗਿਆ ਸੀ, ਜਿਨ੍ਹਾਂ ਨੇ "ਗੁਰਬਾਣੀ ਵਿਆਕਰਣ" ਨਾਂ ਦੀ ਪੁਸਤਕ ਲਿਖੀ, ਜਿਸਦੇ ਪੰਨਿਆਂ ਦਾ ਜੋੜ 447 ਹੈ। ਇਸ ਪੁਸਤਕ ਦੀਆਂ, ਇਸ ਵੇਲੇ ਤੱਕ, 9 ਐਡੀਸ਼ਨਾਂ ਛੱਪ ਚੁੱਕੀਆਂ ਹਨ ਤੇ ਦਸਵੀਂ ਛੱਪਣ ਵਾਲੀ ਹੈ ?

ੲ) ਜੇ, ਗੁਸਤਾਖੀ ਨਾ ਸਮਝੀ ਜਾਵੇ ਤਾਂ ਮੈਂ, ਵੀਰ ਡਾ: ਹਰਕੀਰਤ ਸਿੰਘ ਜੀ ਨੂੰ ਬਿਨੇ ਕਰਾਂਗਾ ਕਿ ਉਹ ਆਪਣੇ ਕੀਤੇ ਦਾਅਵੇ ਅਨੁਸਾਰ, ਹਰ ਦਿੱਸਦੀ "ਲਗ ਮਾਤਰ" ਨੂੰ

ਉਚਾਰ ਕੇ ਅਤੇ ਆਪਣੇ ਕੋਲੋਂ ਹੋਰ ਕੋਈ ਨਾ ਲਾ ਕੇ, ਸ਼ੁੱਧ ਪਾਠ ਕਰਕੇ ਦਿਖਾਉਣ ਅਤੇ ਦੱਸਣ ਕਿ :- ਗੁਪਾਲ, ਗੋਬਿੰਦ ਤੁਹੀ, ਲੁਭਾਨ, ਲੁਚਾਨੀ, ਸੁਚਜੀ (ਸੁਚੱਜੀ), ਕੁਚਜੀ (ਕੁਚੱਜੀ), ਮੁਸਲਾ (ਮੁਸੱਲਾ), ਮੁਹਬਤਿ (ਮੁਹੱਬਤਿ), ਮੁਲਾਂ ( ਮੁੱਲਾਂ); ਆਦਿਕ, ਪਦਾਂ ਦਾ ਉਚਾਰਨ ਕਿਵੇਂ ਕਰਨਗੇ ?

(ਨੋਟ :— ਇਹ ਵੀ ਚੇਤੇ ਰਹੇ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ 18 ਕੁ ਵੇਰ, ਬਿੰਦੀ ਦੀ ਵਰਤੋਂ ਮੁੱਢ ਤੋਂ ਹੀ ਹੋਈ ਮਿਲਦੀ ਹੈ; ਜਿਵੇਂ :— ਜੀਵਾਂ, ਸੰਤੋਖਈਂ (ਸੰਤੋਖੀਆਂ ਨੇ), ਪਹਿਲਾਂ (ਕ੍ਰਿਆ ਵਿਸ਼ੇਸ਼ਣ) ਸਾਂਈ, ਗੁਰਸਿੱਖੀਂ (ਗੁਰ ਸਿੱਖਾਂ ਨੇ); ਅਦਿਕ ਸ਼ਬਦਾਂ ਵਿੱਚ ।

ਦੂਜੇ ਡਾ: ਸਾਹਿਬ ਇਹ ਸਮਝਦੇ ਹਨ ਕਿ ਸੰਸਕ੍ਰਿਤ ਦੇ ਸ਼ਬਦ "ਆਦਿ" ਵਿਚ ਲੱਗੀ ਸਿਹਾਰੀ ਨੂੰ ਮੂਲਕ ਦੱਸ ਕੇ, ਉਨ੍ਹਾਂ ਨੇ, ਕੱਦੂ ਵਿਚ ਤੀਰ ਮਾਰਨ ਵਾਲਾ ਕਾਰਨਾਮਾ ਕੀਤਾ ਹੈ । "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਅਜਿਹੇ ਸੈਂਕੜੇ ਸ਼ਬਦ ਹਨ, ਜਿਨ੍ਹਾਂ ਨਾਲ, ਫਾਰਸੀ ਵਿਚ, ਔਂਕੜ ਜਾਂ ਸਿਹਾਰੀ ਮੂਲਕ ਨਹੀਂ; ਪਰ, "ਬਾਣੀ" ਵਿਚ ਲਿਖਣ ਵੇਲੇ, ਇਉਂ ਲਾਈ ਗਈ ਹੈ, ਜਿਵੇਂ ਮੂਲਕ ਹੋਵੇ, ਜਿਵੇਂ :—

ਫਾਰਸੀ, ਅਰਬੀ ਵਿਚੋਂ ਆਏ ਸ਼ਬਦ: (ਇਸਤ੍ਰੀ ਲਿੰਗ ਨਾਂਵ) ਜਿਹਾ ਕਿ :— ਉਮਤਿ, ਅਕਲਿ, ਈਦਿ, ਇਲਤਿ, ਸੁਨਾਤਿ, ਸੁੰਨਤਿ, ਮੁਸਕਤਿ; ਆਦਿਕ । ਇਹਨਾਂ ਸ਼ਬਦਾਂ ਦੀ ਕੁੱਲ ਗਿਣਤੀ 93 ਬਣਦੀ ਹੈ, ਅਤੇ ਜੇ ਪੁਲਿੰਗ ਵਿਸ਼ੇਸ਼ਣ, ਪੜਨਾਂਵ ਤੇ ਕ੍ਰਿਆ ਵਿਸ਼ੇਸ਼ਣ ਨਾਲ ਰਲਾ ਲਈਏ ਤਾਂ ਇਹ ਗਿਣਤੀ 119 ਹੋ ਜਾਂਦੀ ਹੈ । ਇਸੇ ਤਰ੍ਹਾਂ, ਸਿਹਾਰੀ ਅੰਕ ਸੰਸਕ੍ਰਿਤ ਨਾਂਵ (ਇਸਤ੍ਰੀ ਲਿੰਗ) ਦੀ ਗਿਣਤੀ **99** ਬਣਦੀ ਹੈ, ਤੇ ਪੁਲਿੰਗ ਵਾਚਕ ਸ਼ਬਦਾਂ ਦੀ **39** ।

ਕੀ ਡਾ: ਸਾਹਿਬ ਦੱਸਣਗੇ ਕਿ **ਫਾਰਸੀ, ਅਰਬੀ ਸ਼ਬਦਾਂ** ਦੀ ਇਹ ਅੰਤਲੀ ਸਿਹਾਰੀ, ਫਾਰਸੀ ਅਰਬੀ ਵਿਚੋਂ ਆਈ ਮੂਲਕ ਹੈ ਜਾਂ "**ਸ੍ਰੀ ਗੁਰੂ ਗ੍ਰੰਥ ਸਾਹਿਬ**" ਜੀ ਦੀ ਆਪਣੀ **ਲਿਖਣ-ਸ਼ੈਲੀ** ਦੀ ਸੁਤੰਤਰ ਜੁਗਤ ਤੋਂ ਦੇਣ ਹੈ ?

ਨੋਟ :— ਨਾਲ ਲੱਗਦੇ, ਕੁੱਝ ਉਦਾਹਰਨਾਂ, ਉਹਨਾਂ ਗੁਰਬਾਣੀ ਸ਼ਬਦਾਂ ਦੀਆਂ ਵੀ ਹਾਜ਼ਰ ਹਨ, ਜਿਨ੍ਹਾਂ ਵਿੱਚ '**ਅੱਖਰ**'' ਨੂੰ ਹਲੰਤ ਲੱਗੀ ਹੈ; "**ਲਗ**" ਨੂੰ ਨਹੀਂ । ਅਸਾਂ ਵੀ ਇਹ ਹਲੰਤ ਵਾਲਾ ਛੋਟਾ ਜਾਂ ਵੱਡਾ ਨਿਸ਼ਾਨ ਸਪੱਸ਼ਟ **ਸਿਹਾਰੀ ਜਾਂ ਔਂਕੜ ਦੀ ਲਗ ਨਾਲ ਲਾਇਆ ਹੈ । ਇਸ** ਤਰ੍ਹਾਂ, ਇਸ ਨਿਸ਼ਾਨ ਦੀ ਵਰਤੋਂ ਦਾ ਅੱਖਰ ਨਾਲ ਲੱਗੀ ਹਲੰਤ ਨਾਲ ਕੋਈ ਸਬੰਧ **ਨਹੀਂ**, ਅਤੇ ਨਾ ਹੀ ਇਹ **ਹਲੰਤ ਲਾਉਣ ਦੇ** ਨੇਮ ਵਿਚ ਵਿਘਨਕਾਰੀ ਹੈ; ਇਹ ਸ਼ਬਦ ਹਨ :—

ੳ) "ਦਿਲ **ਖੋਟੇ ਆਕੀ** ਫਿਰਨ੍, ਬੰਨ੍ ਭਾਰੁ ਉਚਾਇਨਿ ਛਟੀਐ ॥" (ਪੰ: 967)

ਅ) "ਵਰ੍ਹਿਐ **ਦਰਗਹ** ਗੁਰੂ ਕੀ, ਕੁਦਰਤੀ ਨੂਰੁ ॥ (ਪੰ: 967)

ੲ) "ਜਿਨ੍ਹੀ ਤੂੰ ਸੇਵਿਆ ਭਾਉ ਕਰਿ——— ॥" (ਪੰ: 968)

ਸ) ''ਜਿਨ੍ਹੀ ਗੁਰੂ ਨ ਸੇਵਿਓ——— ।।'' (ਪੰ: ਉਹੀ)
ਹ) ''ਪੂਰਬ ਜਨਮ ਹਮ ਤੁਮ੍ਹਰੇ ਸੇਵਕ ——— ।।'' (ਕਬੀਰ ਜੀ, ਪੰ: 969)
ਕ) "ਗੁਰਿ ਦੀਨੀ ਬਸਤੁ ਕਬੀਰ ਕਉ, ਲੇਵਹੁ ਬਸਤੁ ਸੁਮ੍ਹਾਰਿ ।।"
(ਕਬੀਰ ਜੀ, ਪੰ: 970)

(ਸ) ਇਹ ਗਲ ਵੀ ਪਾਠਕਾਂ ਦੇ ਨੋਟ ਕਰਨ ਵਾਲੀ ਹੈ ਕਿ **"ਮਹਾਂ ਕੋਸ਼"** ਭਾਈ ਕਾਨ ਸਿੰਘ ਜੀ, (ਨਾਭਾ) ਵਿਚ, ਕਿਸੇ ਨਾਂਵ ਸ਼ਬਦ ਦਾ ਪੁਲਿੰਗ ਵਾਚਕ ਮੂਲ ਰੂਪ ਹੀ ਦਿੱਤਾ ਗਿਆ ਹੈ । ਦੂਸਰੇ ਰੂਪ ਕਾਰਕ ਬਦਲੀ ਦੇ ਕਾਰਨ, **ਔਂਕੜ** ਜਾਂ **ਸਿਹਾਰੀ** ਸਹਿਤ **ਗੁਰਬਾਣੀ ਵਿਆਕਰਣ ਅਨੁਸਾਰ ਹੀ ਆਉਂਦੇ ਹਨ;** ਜਿਵੇਂ :—

1. ਗੁਰ. ਪਹਿਲਾ ਅੰਦਰਾਜ ਹੈ, ਗੁਰੂ ਤੇ ਗੁਰਿ ਨਹੀਂ ਇਹ ਗੁਰਬਾਣੀ ਵਿਆਕਰਣ ਅਨੁਸਾਰ ਆਉਂਦੇ ਹਨ ।
2. ਆਹਰ ਅੰਕਿਤ ਹੈ ਆਹਰੁ ਜਾਂ ਆਹਰਿ ਨਹੀਂ । (ਪੰ: 70)
3. ਇਕ ਅੰਕਿਤ ਹੈ, ''ਇਕੁ ਤੇ ਇਕਿ'' ਨਹੀਂ ।
4. ਮਨ ਅੰਕਿਤ ਹੈ, ''ਮਨੁ ਜਾਂ ਮਨਿ'' ਨਹੀਂ । (ਪੰ: 710)

ਜਦ, ਮਨੁ ਜਾਂ ਮਨਿ ਦੇ ਰੂਪ ਵਿਚ ਆਏ ਹਨ ਤਾਂ ਇਸਦੇ ਅਰਥ ਹਨ; ਮਣਿ, ਰਤਨ । ''ਮਨੁ'' ਦੇ ਹੋਰ ਅਰਥ ਹਨ: ਦਾਨਾ, ਮਨੁੱਖ (ਪੰ: 711, 712)

ਸੋ, ਅੰਤ ਵਿੱਚ, ਮੇਰੀ ਸਨਿਮਰ ਪ੍ਰਾਰਥਨਾ ਹੈ ਕਿ ''ਸ੍ਰੋਮਣੀ ਕਮੇਟੀ'', ਅੱਗ ਲੱਗ ਕੇ, ਸੂਝ ਬੂਝ ਸ਼ਰਧਾਲੂ ਤੇ ਗੁਣ-ਗ੍ਰਾਹਕ ਬਿਰਤੀ ਵਾਲੇ ਵਿਦਵਾਨਾਂ ਨੂੰ, ਆਪਣੀ ਸਰਪ੍ਰਸਤੀ ਹੇਠ ਇੱਕਤਰ ਕਰਕੇ, ਗੁਰਬਾਣੀ ਦੇ ਇਸ ਅਤਿ ਅਹਿਮ ਮਸਲੇ ਨੂੰ ਹੱਲ ਕਰਨ ਦਾ ਉਪਕਾਰ ਕਰੇ ।

''ਸ੍ਰੀ ਗੁਰੂ ਨਾਨਕ ਦੇਵ ਜੀ'' ਦਾ ਵਿਸ਼ਵ-ਵਿਆਪਕ ''ਇੱਕ ਨਾਮ ਧਰਮ'' ਪੁਕਾਰ ਪੁਕਾਰ ਕੇ ਅਜਿਹਾ ਕਰਨ ਲਈ ਸੱਦੜਾ ਸੁਣਾ ਰਿਹਾ ਹੈ :—

''ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ।।'' (ਮ: ਪਹਿਲਾ, ਪੰ: 935)

ਇੱਕ ਬੜੀ ਸੁੰਦਰ ਤੇ ਸਿਖਦਾਇਕ ਗਾਥਾ ਹੈ :—

ਇੱਕ ਵੇਰ, ਇੱਕ ਚਿੱਤਰਕਾਰ ਨੇ, ਤਸਵੀਰ ਬਣਾ ਕੇ, ਰਾਹ-ਗੁਜ਼ਰ ਉੱਤੇ ਰੱਖ ਕੇ, ਨਾਲ ਸੂਚਨਾ ਦਿੱਤੀ ਕਿ ਜਿੱਥੇ ਕੋਈ ਨੁਕਸ ਦਿੱਸੇ, ਨਿਸ਼ਾਨ ਲਗਾਇਆ ਜਾਵੇ । ਸ਼ਾਮ ਤੱਕ, ਓਥੇ, ਨਿਸ਼ਾਨ ਹੀ ਨਿਸ਼ਾਨ ਸਨ, ਅਤੇ ਤਸਵੀਰ ਹੇਠਾਂ ਅਣ-ਪਛਾਣੀ ।

ਦੂਜੇ ਦਿਨ, ਉਸਨੇ, ਫੇਰ ਇੱਕ ਹੋਰ ਚਿੱਤਰ ਪਹਿਲੀ ਥਾਂ ਹੀ ਰੱਖਕੇ, ਨਾਲ ਬੇਨਤੀ ਕੀਤੀ ਕਿ ਤਸਵੀਰ ਵਿੱਚ, ਜੇ ਕਿਤੇ ਨੁਕਸ ਜਾਪੇ ਤਾਂ ਉਸਨੂੰ ਦਰੁਸਤ ਕਰਨ ਦੀ ਕ੍ਰਿਪਾ ਕੀਤੀ ਜਾਵੇ । ਸ਼ਾਮ ਤੱਕ, ਇਕ ਆਦਮੀ ਵੀ, ਦਰੁਸਤੀ ਕਰਨ ਹਿੱਤ ਨ ਨਿੱਤਰਿਆ ।

ਸੋ, ਐਸੀ ਰਵੱਸ਼ ਹੈ ਸਾਡੇ ਨੁਕਤਾਚੀਨ ਮਿੱਤਰਾਂ ਦੀ । ਫਿਰ ਵੀ, ਧੰਨਵਾਦ ਹੈ, ਸਦ ਧੰਨਵਾਦ । ਜਿੰਨ੍ਹਾਂ ਵਲੋਂ 'ਬੇਵਜਹ' ਕੀਤੀ ਟਿੱਪਣੀ ਕਾਰਨ ਇਹ ਲੇਖ ਵਧੇਰੇ ਸਵਿਸਥਾਰ ਨਾਲ ਸੰਪੂਰਨ ਕਰਨ ਦਾ ਅਵਸਰ ਪ੍ਰਾਪਤ ਹੋਇਆ ।

# 12. ਬਿਬੇਕ ਬੁੱਧਿ

''ਧੁਰੋਂ ਆਈ'' ਅੰਮ੍ਰਿਤ ਗੁਰਬਾਣੀ ਵਿੱਚ, ਭਾਵੇਂ ਸਫਲ ਸਦਾਚਾਰਕ ਜਿੰਦਗੀ ਤੇ ਪ੍ਰਭੂ-ਪ੍ਰਾਪਤੀ ਲਈ, ਹੋਰ ਭੀ ਬੁਨਿਆਦੀ ਤੱਤ ਅਥਵਾ ਸਾਧਨ ਦਰਸਾਏ ਗਏ ਹਨ; ਪ੍ਰੰਤੂ, ਮਨੁੱਖ ਦੇ, ਅਤਿ ਅਹਿਮ, ਸਰਬ-ਭਾਵੀ ਅਤੇ ਬਹੁਗੁਣਾਂ ਦੀ ਚੂਲ ਹੈ—"ਬਿਬੇਕ ਬੁੱਧੀ'। ਨਿਸਚਯ, ਇਸ ਨਾਲ ਸਰਬ ਮਾਰਗ ਦਰਸ਼ਨ ਹੁੰਦਾ ਹੈ, ਇਸ ਦੀ ਅਣਹੋਂਦ ਵਿਚ, ਮਨੁੱਖ ਚੰਗੇ ਮੰਦੇ, ਨੇਕ ਬਦ ਵਿਹਾਰ ਵਿਚ ਕਤਅਨ ਕੋਈ ਤਮੀਜ਼ ਨਹੀਂ ਕਰ ਸਕਦਾ। ''ਉਹ'' ਇਸ ਗੁਰਵਾਕ ਅਨੁਸਾਰ, "ਮਾਨੁਖੁ ਬਿਨੁ ਬੂਝੈ ਬਿਰਥਾ ਆਇਆ।", ਵਾਲੀ ਤਰਸਯੋਗ, ਦੁਖੀ ਅਵਸਥਾ ਵਿਚ, ਪਸ਼ੂਆਂ ਸਮਾਨ ਦਿਨ ਕਟੀ ਕਰਦਾ ਹੈ; ਜੀਉਂਦਾ ਨਹੀਂ।

ਇਸ ਅਹਿਮ ਨੁਕਤੇ ਨੂੰ, ਵਧੇਰੇ ਵੀਚਾਰ ਤੇ ਸਪੱਸ਼ਟਤਾ ਨਾਲ ਸਮਝਣ ਲਈ, "ਹਿੰਦੂ ਮਿਥਿਹਾਸ ਕੋਸ਼'' ਅਨੁਸਾਰ, ਸਤੀ ਸਾਵਿੱਤ੍ਰੀ ਦੀ, ਇਸ ਪੌਰਾਣਿਕ ਸਾਖੀ ਅਤੇ ਹੇਠਾਂ ਅੰਕਿਤ ਗੁਰਬਾਣੀ ਪ੍ਰਮਾਣਾਂ ਦੁਆਰਾ, ਸੌਖਾ ਹੀ ਸਮਝਿਆ ਜਾ ਸਕਦਾ ਹੈ।

ਸਾਖੀ :- "ਹਿੰਦੂ ਮਿਥਿਹਾਸ ਕੋਸ਼'' ਅਨੁਸਾਰ, ਸਾਵਿੱਤ੍ਰੀ ਰਾਜਾ ਅਸ਼ੂਪਤੀ ਦੀ ਸਪੁੱਤਰੀ ਤੇ ਸੱਤਿਆਵਾਨ ਦੀ ਪ੍ਰੀਤਮਾ (ਸੁੱਪਤਨੀ) ਸੀ। ਇਸਨੇ, ਇੱਕ ਭਵਿੱਖ-ਵੇਤਾ (ਭਵਿਖ ਦੀ ਬਾਣੀ ਕਹਿਣ ਵਾਲੇ) ਦੇ, ਇਹ ਕਹਿਣ ਦੇ ਬਾਵਜੂਦ, ਕਿ ਸੱਤਿਆਵਾਨ ਦੀ ਆਯੂ, ਕੇਵਲ ਇਕ ਸਾਲ ਹੋਰ, ਬਾਕੀ ਰਹਿ ਗਈ ਹੈ, ਉਸ ਨਾਲ ਵਿਆਹ ਕਰ ਲਿਆ। ਜਦੋਂ ਮਰਨ ਦਾ ਦਿਨ ਨੇੜੇ ਆਇਆ ਤਾਂ ਸੱਤਿਆਵਾਨ ਜੰਗਲ ਵਿਚ, ਲੱਕੜਾਂ ਕੱਟਣ ਗਿਆ; ਸਾਵਿਤ੍ਰੀ ਵੀ, ਜੋ ''ਭਵਿਖਬਾਣੀ'' ਦੇ ਭੇਦ ਤੋਂ ਜਾਣੂੰ ਸੀ ਉਸਦੇ ਪਿੱਛੇ ਪਿੱਛੇ ਚਲੀ ਗਈ। ਜੰਗਲ ਵਿਚ ਪਹੁੰਚਦਿਆਂ ਹੀ, ਸੱਤਿਆਵਾਨ ਬੇਹੋਸ਼ ਹੋਕੇ, ਧਰਤੀ ਉੱਤੇ ਡਿੱਗ ਪਿਆ। ਜਦੋਂ ਸਾਵਿੱਤ੍ਰੀ ਨੇ ਆਪਣੇ ਪ੍ਰਿਅ ਪਤੀ ਨੂੰ, ਐਸੀ ਦਸ਼ਾ ਵਿਚ ਵੇਖਿਆ, ਤਾਂ ਉਸ ਨੂੰ, ਯੱਮ ਦੀ ਸ਼ਕਲ ਨਜ਼ਰੀਂ ਪਈ; ਜੋ ਉਸਦੇ ਪਤੀ ਦੀ ਜਾਨ (ਆਤਮਾ) ਲੈਣ (ਕਬਜ਼ੇ ਕਰਨ) ਆਇਆ ਸੀ। ਸੋ, ਜਦ ਉਹ, ਸੱਤਿਆਵਾਨ ਦੀ ਜਾਨ ਕੱਢ ਕੇ, ਜਾਣ ਲੱਗਾ ਤਾਂ ਸਵਿੱਤ੍ਰੀ ਨੇ, ਯੱਮ ਦੇ ਮਨ੍ਹਾਂ ਕਰਨ ਦੇ ਬਾਵਜੂਦ, ਉਸਦਾ ਪਿੱਛਾ ਕੀਤਾ। ਯੱਮ ਨੇ, ਉਸ ਨੂੰ ਆਪਣੇ ਪਤੀ ਦੀ ਜਾਨ ਤੋਂ ਬਿਨਾਂ, ਹੋਰ ਕਈ ਵੀ, ਵਰ ਮੰਗ ਲੈਣ ਲਈ ਕਿਹਾ। ਪ੍ਰੰਤੂ, ਦੋ ਵਰ ਮੰਗ ਲੈਣ ਉਪ੍ਰੰਤ ਵੀ, ਸਾਵਿੱਤ੍ਰੀ ਨੇ, ਯੱਮ ਦਾ ਪਿੱਛਾ ਕਰਨਾ ਨਾ ਛੱਡਿਆ ਅਤੇ ਯੱਮ ਪਾਸੋਂ, ਸੌ ਪੁੱਤਰਾਂ ਦੀ ਮਾਂ ਹੋਣ ਦਾ, ਤੀਜਾ ਤੇ ਆਖਰੀ "ਵਰ'' ਮੰਗਿਆ, ਸੋ ਯੱਮ ਨੇ ਸਹਿਵਨ ਦੇ ਦੇ ਦਿੱਤਾ।

ਯੱਮ ਨੇ ਵਰ ਦੇ ਦਿੱਤੇ; ਪ੍ਰੰਤੂ, ਸਾਵਿੱਤ੍ਰੀ ਨੂੰ ਫੇਰ ਵੀ ਮਗਰ ਆਉਂਦੀ ਵੇਖਕੇ, ਉਹ ਬੜਾ ਕ੍ਰੋਧਵਾਨ ਹੋਇਆ। ਸਾਵਿੱਤ੍ਰੀ ਨੇ ਅਧੀਨਗੀ ਨਾਲ, ਯੱਮ ਨੂੰ ਕਿਹਾ ਕਿ ਉਹ ਹੋਰ ਕਿਸੇ ਵਰ ਲਈ ਉਸਦੇ ਪਿੱਛੇ ਨਹੀਂ ਆ ਰਹੀ, ਉਹ ਤਾਂ ਉਸਨੂੰ, ਇਹ ਚੇਤਾਵਨੀ ਕਰਾਉਣ ਲਈ, ਉਸਦਾ ਪਿੱਛਾ ਕਰ ਰਹੀ ਹੈ ਕਿ ਉਹ ਪਤੀ ਤੋਂ ਬਿਨਾਂ, ਸੌ ਪੁੱਤਰਾਂ ਦੀ ਮਾਂ ਕਿਵੇਂ

ਬਣੇਗੀ ? ਜੱਮ ਨੇ, ਉਸਦੇ ਸਤਿ ਤੇ ਸਿਆਣਪ ਦੀ ਪ੍ਰਸ਼ੰਸਾ ਕੀਤੀ ਅਤੇ ਉਸਦੇ ਪਤੀ ਦੀ ਜਾਨ ਵੀ ਬਖ਼ਸ਼ ਦਿੱਤੀ । ਸੋ, ਇਵੇਂ ਹੀ ਸਾਵਿੱਤ੍ਰੀ ਨੇ, ਪੁੱਤ ਮੰਗਕੇ, ਸੁਤੇ ਹੀ ਪਤੀ ਦੀ ਜਾਨ ਵੀ ਮੰਗ ਲਈ । ਏਸੇ ਤਰ੍ਹਾਂ. ਇੱਕ ਸਿਆਣੀ, ਚਤੁਰ ਮਾਤਾ ਦੀ ਗਾਥਾ ਹੈ, ਜਿਸਨੇ ਵਰ ਵਿੱਚ, ਅਰਕਾਂ ਤੱਕ ਸੋਨੇ ਦੇ ਗਹਿਣੇ ਪਾਈ, ਦੁੱਧ ਰਿੜਕਦੀ ਨੂੰਹ ਦੀ ਮੰਗ ਮੰਗਕੇ, ਇੱਕੋ ਵਰ ਵਿੱਚ, ਦੁੱਧ, ਪੁੱਤ ਨੂੰਹ ਤੇ ਧਨ ਨੂੰ ਮੰਗ ਲਿਆ ਸੀ ।

ਕੁੱਝ ਇਵੇਂ ਹੀ ਹੈ, ਇੱਕ, ''ਬਿਬੇਕ ਬੁੱਧਿ'' ਦੀ, ਮੰਗ ਕਰਕੇ, ਸਭ ਸਦ-ਪ੍ਰਾਪਤੀਆਂ ਹਾਸਲ ਹੋ ਜਾਂਦੀਆਂ ਹਨ ।

"ਮਹਾਂ ਕੋਸ਼" ਵਿੱਚ, ਬਿਬੇਕ (ਵਿਵੇਕ) ਦੇ ਅਰਥ ਹਨ :—

(ੳ) ਵਸਤੂ ਦੇ ਠੀਕ ਠੀਕ ਸਰੂਪ ਦਾ ਨਿਸਚਯ ਕਰਨਾ, ਵਿਚਾਰ, ਭਾਵ ਸੁਵੀਚਾਰ ।
ਪ੍ਰਮਾਣ :— "ਕਬੀਰ, ਰਾਮੈ ਰਾਮ ਕਹੁ, ਕਹਿਬੇ ਮਾਹਿ ਬਿਬੇਕ ॥" (ਸਲਕ)

(ਅ) ਸਿੱਖ ਧਰਮ ਦੇ ਨਿਯਮਾਂ ਦੀ ਦ੍ਰਿੜ੍ਹ ਧਾਰਨਾ ।

(ੲ) ਧਾਰਮਿਕ ਫੈਸਲਾ ।

2. "ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਵਿੱਚ "ਬਿਬੇਕ ਬੁੱਧਿ" ਦੇ ਸੰਖੇਪ; ਪ੍ਰੰਤੂ, ਭਾਵ-ਪੂਰਤ ਅਰਥ ਹਨ :— "ਪਰਖਣ ਵਾਲੀ ਬੁੱਧਿ" ।

"ਬਿਬੇਕ ਬੁੱਧਿ", ਸਮੂਹ ਪਦਾਰਥਾਂ ਅਥਵਾ ਸਦਗੁਣਾਂ ਦੇ ਪਛਾਣ ਦੀ ਕੁੰਜੀ ਹੋਣ ਦੇ ਕਾਰਣ "ਪੰਜਵੇਂ ਸਤਿਗੁਰੂ", ਰਾਗ ਸੋਰਠਿ (ਪੰਨਾ 641) ਉੱਤੇ, ਸ਼ਸ਼ੋਭਤ ਅਸਟਪਦੀ ਵਿੱਚ ਸੁਵਿਸਥਾਰ, ਅਨੇਕਾਂ ਕਰਮਾਂ-ਕਾਂਡਾਂ ਤੇ ਸੰਪ੍ਰਦਾਇਕ ਰਹੁ-ਰੀਤਾਂ ਦਾ ਜ਼ਿਕਰ ਕਰਦੇ ਹੋਏ, "ਰਹਾਉ" ਦੀਆਂ ਤੁਕਾਂ ਵਿੱਚ, ਬਿਬੇਕ ਬੁੱਧ ਲਈ, ਪ੍ਰਭੂ ਪਾਸ ਇਉਂ ਤਰਲਾ ਮਾਰਦੇ ਹਨ :—



ੴ ਸਤਿਗੁਰ ਪ੍ਰਸਾਦਿ ॥ ਸੋਰਠਿ ਮਹਲਾ—5

ਪਾਠੁ ਪੜਿਓ, ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥ 1 ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ ॥ 2 ॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ, ਇਹ ਬਿਧਿ ਜੇ ਲਖ ਜਤਨ ਕਰਾਏ ॥ 3 ॥
ਕਨਿਕ ਕਾਮਿਨੀ ਹੈਵਰ ਗੈਵਰ, ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿ ਦੁਆਰਾ ॥4॥

ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥5॥
ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥6॥
ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ ।
ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ ॥7॥
ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥8॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ, ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ ॥ 3 ॥ (ਮ: 5 ਪੰ: 641)

ਵਾਹ, ਬਲਿਹਾਰ, ਕੈਸਾ ਕਮਾਲ ਹੈ; ਗੋਬਿੰਦ ਸਰੂਪ, ਉਪਕਾਰੀ — ''ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ, ''ਬਿਬੇਕ ਬੁਧਿ" ਅਧੀਨ, ਹਰਿ-ਕੀਰਤੀ ਕਰਨ ਅਥਵਾ ''ਗੁਣ ਕਹਿ "ਗੁਣੀ" ਸਮਾਵਣਿਆ ਦੀ ਭਾਇ ਭਗੀਤੀ ਵਾਲੀ ਰੀਤ, ਜਗਿਆਸੂ ਨੂੰ ਸਮਝਾਉਣ ਦਾ ।

ਉਪਰੋਕਤ ਅਸਟਪਦੀ ਵਿੱਚ ਸਤਿਗੁਰੂ ਜੀ, ਵੱਡੇ ਵੱਡੇ, ਵੀਹ ਕੁ ਕਰਮਾਂ, ਕਰਮਕਾਂਡਾਂ ਤੇ ਸੰਕੀਰਣ ਮਜ਼ਹਬੀ ਅਕੀਦਿਆਂ ਦੀ ਤੁੱਛਤਾ ਦਰਸਾਉਂਦੇ ਹੋਏ, ਕੇਵਲ ਤੇ ਕੇਵੱਲ ਹਰਿ ਭਗਤ ਤੇ ਸਾਧ ਸੰਗਤ ਵਿਚ ਹਰੀ-ਜਸ ਕਰਨ ਨੂੰ, ਦ੍ਰਿੜ ਕਰਾਉਂਦੇ ਹਨ । ਐਸੀ ਸਥਿਤੀ ਵਿੱਚ, ਕੀ ਸਤਿਗੁਰਾਂ ਦਾ ਕੋਈ ਸਨਮੁਖ ਸਿੱਖ: ਕੇਵਲ ਵੇਦਾਂ ਦੇ ਕਰਮ ਪਠਨ ਪਾਠ ਵਿੱਚ ਜੋਗੀਆਂ ਦੀ ਨਿਉਲੀ ਆਦਿ ਯੋਗ ਕਰਮਾਂ ਵਿੱਚ ਉਲਝੇਗਾ ? ਕੀ ਮੋਨਧਾਰਨ, ਹੱਥਾਂ ਨੂੰ ਬਰਤਨ ਵਜੋਂ ਵਰਤਣ, ਜੰਗਲ ਵਿੱਚ ਨੰਗੇ ਫਿਰਨ, ਤੀਰਥਾਂ ਉੱਤੇ ਪੁੰਨ-ਫਲ ਲਈ ਭਟਕਣ, ਮੋਖਸ਼ ਹਿੱਤ ਆਪਣੇ ਆਪ ਨੂੰ ਆਰਿਆਂ ਹੇਠ ਚਿਰਾਏ ਜਾਣ ਦੀ ਭਿਆਨਕ ਕ੍ਰਿਆ, ਇਸਤ੍ਰੀ ਆਦਿ ਤੱਕ ਦਾਨ ਕਰਨ ਅਤੇ ਜੋਗੀਆਂ ਦੀਆਂ ਸਿੱਧੀਆਂ ਤੇ ਕਰਾਮਾਤਾਂ ਆਦਿ ਵਿੱਚ ਜੀਵਨ ਬਰਬਾਦ ਕਰਨ ਦੀ ਭੁੱਲ ਕਰੇਗਾ ? ਕੀ ਉਹ ਭੋਗ ਪਦਾਰਥਾਂ ਦੀ ਪ੍ਰਾਪਤੀ ਨਾਲ ਤ੍ਰਿਪਤ ਹੋ ਸਕੇਗਾ ? ਨਹੀਂ; ਕਦਾਚਿਤ ਨਹੀਂ । "ਬਿਬੇਕ ਬੁਧਿ" ਦੀ ਅਨਹੋਂਦ ਕਾਰਨ ਮਨੁੱਖ ਆਵੱਸ਼, ਫੋਕਟ ਧਰਮ ਦੇ ਕਰਮ-ਕਾਂਡਾਂ ਦੇ ਭੰਬਲ-ਭੂਸਿਆਂ ਵਿੱਚ, ਭਟਕਦਾ ਤੇ ਹੋਰ ਅਸ਼ਾਂਤ ਹੁੰਦਾ ਰਹੇਗਾ, ਆਦਿਕ ਆਦਿਕ ।

ਅੰਤ ਵਿਚ ਚੇਤੇ ਰਹੇ ਕਿ ਪੁਰਖ ਤੇ ਪਸ਼ੂ ਵਿੱਚ ਕੇਵਲ ਸੁਗਿਆਨ, ਬਿਬੇਕ ਬੁਧਿ ਦਾ ਹੀ ਅੰਤਰ ਹੈ, ਵਰਨਾ :- "ਨਿੰਦ੍ਰਾ, ਭੋਜਨ, ਭੋਗ, ਭਯ, ਇਹ ਪਸ਼ੂ ਪੁਰਖ ਸਮਾਨ । ਨਰਨ-ਗਿਆਨ ਨਿਜ ਅਧਿਕਤਾ, ਗਿਆਨ ਬਿਨਾ ਪਸ਼ੂ ਜਾਨ । (ਸਾਰਕਤਾਵਲੀ)

ਦੂਜਾ ਕਮਾਲ ਇਹ ਹੈ ਕਿ ਗੁਰਬਾਣੀ ਵਿੱਚ, ਗੁਰਦੇਵ ਜਗਿਆਸੂ ਨੂੰ, ਸਿੱਖਿਆ ਦੇਣ ਵੇਲੇ ਗੱਲ ਨੂੰ ਆਪਣੇ ਉਤੇ ਘਟਾਅ ਕੇ, ਨਿਮਰ ਭਾਵ ਅਧੀਨ ਉੱਤਮ ਪੁਰਖੀ ਕਿਰਿਆ

ਵਿੱਚ ਸਮਝਾਉਂਦੇ ਹਨ । ਆਪਣੇ ਆਪ ਨੂੰ ਕੁਚੀਲ ਕਪਟੀ ਕਾਮੀ ਨਿਰਗੁਣਿਆਰਾ ਵਰਨਣ ਕਰਕੇ ਜਗਿਆਸੂ ਨੂੰ ਸਿੱਖ-ਮੱਤ ਦੇਂਦੇ ਹਨ । ਭਾਵ ਇਹ ਹੁੰਦਾ ਹੈ ਕਿ ਐ ਜਗਿਆਸੂ ਸਿੱਖ ਇਨ੍ਹਾਂ ਬੁਰਾਈਆਂ ਤੋਂ ਬਚ, ਨਾਮ ਸਿਮਰ ਸੁਮਾਰਗੀ ਹੋ ।
ਵਾਸਤਵ ਵਿੱਚ ਇਹ ਉਸੇ 'ਨੌ ਨਿਧਿ ਨਾਮ, ਗਰੀਬੀ (ਸੁਭਾ ਦੀ ਨਰਮੀ ਤੇ ਹਲੀਮਤਾ) ਦਾ ਪ੍ਰਗਟਾਅ ਤੇ ਵਿਸਥਾਰ ਹੈ ਜੋ, ਭਾ: ਗੁਰਦਾਸ ਜੀ ਅਨੁਸਾਰ, ਸੱਚੀ ਸਤਿਗੁਰੂ ਜੀ ਨੇ ਸੱਚੀ ਦਰਗਾਹ ਵਿੱਚ ਪ੍ਰਾਪਤ ਕੀਤੀ ਸੀ। ਕਿਤਨਾ ਅਭਾਵ ਹੈ ਗਰਬ-ਗੁਮਾਨ ਦਾ ਦੁਬਿਧਾ ਦੇ ਮਾਰੂ ਅਭਾਵ ਤੋਂ ਅਲਿਪਤ ਰਹਿਣ ਦਾ ?

"ਬਿਬੇਕ ਬੁੱਧਿ" ਅਥਵਾ ਸ੍ਰੇਸ਼ਟ ਜਾਂ ਨਿਰਮਲ ਬੁੱਧ ਦੀ ਸਰਬ-ਉੱਚਤਾ ਲਈ ਗੁਰਬਾਣੀ ਦੇ ਪ੍ਰਮਾਣ ਅਤੀ ਯਥਾਰਥ, ਢੁਕਵੇਂ ਤੇ ਜਗਿਆਸੂ ਲਈ ਪੱਥ-ਪਰਦਰਸ਼ਕ ਹਨ :—

1. ਮਨ ਨੂੰ ਮਲੀਨ ਕਰਨ ਵਾਲੇ ਸੰਸੇ ਭਰਮ ਦੂਰ ਕਰਨ ਲਈ ਸਮਦਰਸੀ ਤੇ ਬਿਬੇਕੀ ਗੁਰੂ ਦੀ ਲੋੜ ਨੂੰ, ਚੌਥੇ ਗੁਰੂ ਸਾਹਿਬ ਨੇ ਇਉਂ ਦਰਸਾਇਆ ਹੈ :—

"ਬਿਬੇਕ ਗੁਰੂ, ਗੁਰੂ ਸਮਦਰਸੀ ਤਿਸੁ ਮਿਲੀਐ, ਸੰਕ ਉਤਾਰੇ ।।" (ਪੰ: 981)

2. ਤੀਜੇ ਸਤਿਗੁਰੂ ਜੀ ਬਿਬੇਕ ਬੁੱਧ ਦੁਆਰਾ, ਮਨ ਵਿੱਚ ਸੁਗਿਆਨ ਸੂਰਜ ਉਦੇ ਹੁੰਦਾ ਤੇ ਉਮਰ-ਰੂਪੀ ਰਾਤ ਸੁਖ ਨਾਲ ਬਤੀਤ ਹੁੰਦੀ ਹੈ :—

"ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ, ਗੁਰਮਤਿ ਨਾਮਿ ਪ੍ਰਗਾਸਾ ।।" (ਪੰ: 772)

3. ਫੇਰ ਚੌਥੇ ਗੁਰਦੇਵ ਜੀ ਆਪਣਾ ਤਜਰਬਾ ਸਿੱਖ ਨਾਲ ਇਉਂ ਸਾਂਝਾ ਕਰਦੇ ਹਨ :-
"ਬਿਬੇਕ ਬੁਧਿ, ਸਤਿਗੁਰ ਤੇ ਪਾਈ, ਗੁਰ ਗਿਆਨੁ ਗੁਰੂ ਪ੍ਰਭ ਕੇਰਾ ।।" (ਪੰ 711)

4. ਹੇ ਪ੍ਰਭੂ, ਅਗਿਆਨਤਾ ਦੇ ਮੋਹ ਕਾਰਨ ਮੇਰਾ ਬਿਬੇਕ ਬੁੱਧ ਦਾ ਰੌਸ਼ਨ ਦੀਵਾ ਮਲੀਨ (ਅਤਿ ਧੀਮੀ ਲੋਅ ਵਾਲਾ) ਹੋ ਗਿਆ ਹੈ :—

"ਮਾਧੋ, ਅਬਿਦਿਆ ਹਿਤ ਕੀਨ ।। ਬਿਬੇਕ ਦੀਪ ਮਲੀਨ ।।" (ਰਵਿਦਾਸ, ਪੰ: 486)

5. ਚੌਥੇ ਗੁਰਦੇਵ ਜੀ, ਫੇਰ ਸਿੱਖ ਦਾ ਇਉਂ ਮਾਰਗ-ਦਰਸ਼ਨ ਕਰਦੇ ਹਨ :—
"ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ ।।" (ਪੰ 1325)
(ਭਾਵ:- ਹੇ ਭਾਈ । (ਹੋਰ ਸਭ ਚਤੁਰਾਈਆਂ ਨਾਲੋਂ) ਜੱਗ ਵਿੱਚ ਚੰਗੇ ਮੰਦੇ ਦੀ ਪਛਾਣ ਕਰ ਲੈਣ ਵਾਲੀ ਅਕਲ (ਬਿਬੇਕ ਬੁੱਧਿ) ਹੀ ਸਭ ਤੋਂ ਪਵਿੱਤਰ ਹੈ । ਇਸ ਦੁਆਰਾ ਪ੍ਰਭੂ-ਗੁਣ ਮਨ ਵਿੱਚ, ਵੀਚਾਰ (ਵਸਾ ਵਸਾ ਕੇ) ਨਾਮ-ਰਸ ਪੀਣਾ ਚਾਹੀਦਾ ਹੈ ;

6. ਮਹਲੇ ਚੌਥੇ ਵੱਲੋਂ, ਫੇਰ, ਉਪ੍ਰੋਕਤ ਭਾਵ ਨੂੰ ਦੁਹਰਾ ਕੇ ਪਰਪੱਕ ਕੀਤਾਂ ਜਾ ਰਿਹਾ ਹੈ :-

"ਬਿਬੇਕ ਬੁਧਿ ਬੀਚਾਰਿ ਗੁਰਮੁਖਿ, ਗੁਰ ਸਬਦਿ, ਖਿਨੁ ਖਿਨੁ, ਹਰਿ ਨਿਤ ਚਵੇ ।।"
(ਪੰ: 1114)

(ਭਾਵ :- ਗੁਰਮੁਖ ਲੋਕ ਬਿਬੇਕ ਬੁੱਧੀ ਨਾਲ ਵੀਚਾਰ ਕੇ, ਗੁਰ ਸ਼ਬਦ ਦੁਆਰਾ, ਪਲ ਪਲ, ਹਰੀ ਨੂੰ ਸਿਮਰਦੇ (ਉਚਰਦੇ ਹਨ । )

7. ਸ਼੍ਰੋਮਣੀ "ਭਗਤ ਕਬੀਰ" ਜੀ ਉਪ੍ਰੋਕਤ ਸੁਰ ਵਿੱਚ ਇਉਂ ਬੋਲਦੇ ਹਨ :-

(ੳ) "ਕਬੀਰ, ਰਾਮੈ ਰਾਮ ਕਹੁ, ਕਹਿਬੇ ਮਾਹਿ ਬਿਬੇਕ ॥
ਏਕੁ ਅਨੇਕਹਿ ਮਿਲਿ ਗਇਆ, ਏਕ ਸਮਾਨਾ ਏਕ ॥" (ਪੰ: 1374)

(ਭਾਵ :- ਤੂੰ, ਰਾਮ ਹੀ ਰਾਮ ਆਖ; ਪਰ, ਕਹਿਣ ਵਿੱਚ "ਬਿਬੇਕ ਬੁੱਧਿ" ਦੀ ਲੋੜ ਹੈ।)

(ਅ) "ਕਬੀਰ, ਰਾਮ ਕਹਨ ਮਹਿ ਭੇਦੁ ਹੈ, ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ, ਸੋਈ ਕਉਤਕਹਾਰ ॥" (ਉਹੀ)

ਭਾਵ :- ਉਹੀ ਲਫਜ਼, "ਰਾਮ" (ਰਾਮ ਚੰਦਰ ਜੀ) ਲਈ ਸਾਰੇ ਬੋਲਦੇ ਹਨ, ਅਤੇ ਓਹੀ ਰਾਮ, ਜਗਤ ਦੇ ਚੋਜ ਕਰਨ ਲਈ ਵਰਤਿਆ ਜਾਂਦਾ ਹੈ।)

"ਬਾਬਾ ਫਰੀਦ ਜੀ" ਨੇ, ਬਿਬੇਕ ਅਥਵਾ ਨਿਰਮਲ ਬੁੱਧ ਨੂੰ, "ਅਕਲ ਲਤੀਫ") (ਬਾਰੀਕ ਬੁੱਧ) ਕਰ ਕੇ ਲਿਖਿਆ ਹੈ। ਗੁਰਬਾਣੀ ਵਿੱਚ ਆਪ ਜੀ ਦਾ ਸਲੋਕ ਹੈ :-

"ਫਰੀਦਾ, ਜੇ ਤੂ "ਅਕਲਿ ਲਤੀਫੁ", ਕਾਲੇ ਲਿਖੁ ਨਾ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥" (ਪੰ: 1378)

ਪੱਛਮੀ ਵਿਦਵਾਨਾਂ ਨੇ, ਨਿਰਮਲ ਜਾਂ 'ਬਿਬੇਕ ਬੁੱਧਿ' ਨੂੰ, ਦਾਨਸ਼ਮੰਦੀ ਕਰ ਕੇ ਮੰਨਿਆ ਹੈ। ਇਸ ਦੀ ਉੱਤਮਤਾ ਬਾਰੇ, ਕੁੱਝ ਕੁ ਵਿਦਵਾਨਾਂ ਦੇ ਵੀਚਾਰ ਜਾਣਨੇ ਲਾਹੇਵੰਦ ਹੋਣਗੇ।

1. ਜਦ ਮਨੁੱਖੀ ਸਿਆਣਪ ਕਿਸੇ ਥਾਂ ਅਸਾਧਾਰਣ ਜਾਂ ਗੈਰ-ਮਾਮੂਲੀ ਮਿਕਦਾਰ ਵਿੱਚ ਇਕੱਤਰ ਹੋ ਜਾਵੇ, ਤਾਂ ਉਸਨੂੰ, ਸੰਸਾਰ "ਦਾਨਸ਼ਮੰਦੀ" ਦਾ ਨਾਂ ਦਿੰਦਾ ਹੈ। (ਕਵੀ ਕਾਲਰਿਜ)
2. "ਬਿਬੇਕ ਬੁਧੀ" ਉਹ ਨਾਮ ਹੈ ਜੋ ਪਰਮਾਤਮਾ ਕਿਸੇ 'ਸੱਚ ਧਰਮ' ਨੂੰ ਦਿੰਦਾ ਹੈ। (ਸਾਊਥ)
3. "ਡਲਫੀ ਦੇਵੀ" ਨੇ ਕਿਹਾ ਕਿ "ਮੈਂ ਸਾਰੇ ਯੂਨਾਨੀਆਂ" ਨਾਲੋਂ" ਵੱਧ ਨਿਰਮਲ ਬੁੱਧਿ ਹਾਂ। ਇਹ ਇਸ ਲਈ ਕਿ ਮੈਂ ਉਨ੍ਹਾਂ ਸਾਰਿਆਂ ਚੋਂ, ਇਕੱਲੀ ਹੀ ਇਹ ਜਾਣਦੀ ਹਾਂ ਕਿ ਮੈਂ ਕੁੱਝ ਨਹੀਂ ਜਾਣਦੀ। (ਸੁਕਰਾਤ)
4. ਤੁਸੀ ਕਿਸੇ ਦਾਨਸ਼ਮੰਦ ਆਦਮੀ ਨੂੰ ਪੜੋ, ਅਤੇ ਸਾਰਾ ਕੁੱਝ, ਜੋ ਉਹ ਜਾਣਦਾ ਸੀ, ਉਹ ਇਹ ਸੀ ਕਿ ਉਹ ਕੁੱਝ ਨਹੀਂ ਜਾਣਦਾ। (ਕਨੂਗਰੀਵ)
5. ਵਿੱਦਿਆ ਦੀ ਠੀਕ ਵਰਤੋਂ ਕਰਨਾ ਦਾਨਸ਼ਮੰਦੀ ਹੈ। ਕੇਵਲ ਜਾਣ ਲੈਣਾ ਹੀ, ਸਿਆਣਪ ਨਹੀਂ ਹੁੰਦੀ। ਇਹ ਜਾਣਨਾ ਕਿ ਵਿੱਦਿਆ ਦੀ ਕਿਵੇਂ ਸਫਲ ਵਰਤੋਂ ਕਰਨੀ ਹੈ, ਇਹੀ "ਬਿਬੇਕ ਬੁੱਧਿ" ਹੈ। (ਸੁਪਾਰਜੀਅਨ)
6. ਦਾਨਸ਼ਮੰਦੀ, ਮਨ ਨੂੰ ਓਹੋ ਕੁਝ ਹੈ, ਜੋ ਸਿਹਰ ਸਰੀਰ ਲਈ ਹੈ। (ਰੋਚੇਫਾਊਕਾਲਡ)
7. ਬਿਬੇਕ ਬੁੱਧ ਵਾਲੇ ਮਨੁੱਖ ਦਾ ਇੱਕ ਦਿਨ, ਮੂਰਖ ਦੇ ਸਾਰੇ ਜੀਵਨ ਨਾਲੋਂ ਵੱਧ ਮੁੱਲਵਾਨ ਹੈ। (ਐਰਾਬੀ)

8. ਨਾਸ਼ਮਾਨ (ਫਾਨੀ) ਮਨੁੱਖਾਂ ਨੂੰ ਫੁਰਿਆ ਦੂਜਾ ਖਿਆਲ, ਦਾਨਸ਼ਮੰਦੀ ਵਾਲਾ ਹੁੰਦਾ ਹੈ। (ਯੂਰੀਪੀਡੀਜ਼)

9. ਉਹ, ਜੋ ਆਪਣੇ ਆਪ ਨੂੰ ਸਭ ਤੋਂ ਵੱਧ ਸਿਆਣਾ ਸਮਝਦਾ ਹੈ, ਆਮ ਤੌਰ ਉੱਤੇ ਸਭ ਤੋਂ ਵੱਡਾ ਮੂਰਖ ਹੁੰਦਾ ਹੈ। (ਕੋਲਟਨ)

10. ਦਾਨਸ਼ਮੰਦ ਆਮ ਤੌਰ ਤੇ ਉਹ "ਦਾਨਸ਼ਮੰਦ" ਹੁੰਦਾ ਹੈ, ਜੋ ਆਪਣੇ ਆਪ ਨੂੰ ਐਸਾ ਨਹੀਂ ਸਮਝਦਾ। (ਬਾਲੀਓ)

ਸਾਰ :—ਉਪ੍ਰੋਕਤ ਸੰਖੇਪ ਪ੍ਰੰਤੂ, ਭਾਵ-ਪੂਰਤ ਵੀਚਾਰ ਦਾ ਸਾਰ ਇਹ ਹੈ ਕਿ ਪ੍ਰਭੂ-ਮਿਹਰ ਦੀ ਨਿਸ਼ਾਨੀ ਹੈ ਕਿ ਮਨੁੱਖ ਅੰਦਰ ਬਿਬੇਕ ਬੁੱਧ, ਸੁਬੁੱਧ ਵੀਚਾਰ, "ਅਕਲ ਲਤੀਫ" ਦਾ ਪਰਵੇਸ਼ ਹੁੰਦਾ ਹੈ। ਗੁਰਬਾਣੀ ਵਿੱਚ ਜਿੱਥੇ 'ਬਿਬੇਕ ਬੁੱਧਿ' ਦੀ ਬਖਸ਼ਿਸ਼ ਬਾਰੇ ਤਰਲਾ ਮਾਰਿਆ ਗਿਆ ਹੈ, ਉੱਥੇ ਨਾਲ ਹੀ ਨਾਮ ਹਰੀ-ਜਸ, ਹਰੀ ਗੁਣ ਤੇ ਹਰੀ ਦੀ ਸਿਫਤ ਸਲਾਹ ਵੀ ਪ੍ਰਦਾਨ ਕੀਤੇ ਜਾਣ ਲਈ ਅਰਦਾਸ ਕੀਤੀ ਗਈ ਹੈ। ਅਸਲ ਵਿੱਚ, ਨਾਮ ਨਿਧਾਨ ਸਾਹਿਬਾਂ ਦੀ ਸਿਫਤ ਸਾਲਾਹ ਕਰਨੀ, ਗੁਣੀ ਦੇ ਗੁਣ ਗਾਉਣ ਦੀ ਸਮਰੱਥਾ ਲਈ, ਪ੍ਰਭੂ ਪਾਸ ਤਰਲਾ ਮਾਰਨਾ ਇੱਕੋ ਜਿਹਾ ਭਾਵ ਰੱਖਦੇ ਹਨ। ਇੱਕ ਗੁਣ ਨਾਲ ਹੋਰ ਸਦ-ਗੁਣ ਪ੍ਰਾਪਤ ਹੁੰਦੇ ਹਨ ਅਤੇ ਇੱਕ ਔਗਣ ਹੋਰ ਅਗਣਾਂ ਦੀ ਲੜੀ ਬੱਝ ਜਾਂਦੀ ਹੈ।

ਸੋ, ਪ੍ਰਭੂ-ਜਨ ਨੂੰ, ਵਾਹਿਗੁਰੂ ਦੀ ਹਜ਼ੂਰੀ ਦੇ ਨਾਲੋਂ ਨਾਲ, ਸਤਿ-ਸੰਗਤ ਤੇ "ਗੁਰ-ਪ੍ਰਸਾਦ" ਲਈ ਜਾਚਨਾ ਕਰਨੀ ਬਣਦੀ ਹੈ। ਫੇਰ, ਉਹ ਆਵੱਸ਼ ਸਤਿ ਸੰਗਤ ਤੋਂ ਪ੍ਰਾਪਤ ਹੋਈ "ਗੁਰਪ੍ਰਸਾਦ" ਦੀ ਬਰਕਤ ਨਾਲ ਬਾਂਹ ਲੁਡਾਉਂਦੇ, ਮੁੱਖ ਉੱਜਲ, ਸੱਚੀ ਦਰਗਾਹ ਵਿੱਚ ਪਰਵਾਨ "ਪੰਚਾਂ" ਵਾਲਾ ਅਸਥਾਨ ਪ੍ਰਾਪਤ ਕਰਨਗੇ। ਆਮੀਨ !



# 13. ਪਾਖੰਡ-ਭੇਖ-ਦੰਭ-ਪਰਪੰਚ

ਕੁਦਰਤ ਦੇ ਕਾਦਰ "ਅਕਾਲ ਪੁਰਖ ਵਾਹਿਗੁਰੂ", ਨੇ, ਆਪਣੇ ਜੋਤ ਸਰੂਪ ਮਨੁੱਖ ਨੂੰ, ਆਪਣੀ ਸਾਰੀ ਰਚਨਾ ਵਿੱਚੋਂ, ਅਫਜਲ ਤੇ ਡਾਢਾ ਵਚਿੱਤਰ ਬਣਾਇਆ ਹੈ। ਇਸਦੇ ਮਨ ਅੰਦਰ, ਜਿੱਥੇ ਸਤਿ, ਸੰਤੋਖ, ਦਯਾ, ਧਰਮ, ਸੀਲ, ਸੰਜਮ ਤੇ ਹਮਦਰਦੀ ਆਦਿ ਦੇ ਸਦਗੁਣ ਭਰੇ ਹਨ, ਉੱਥੇ ਨਾਲ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਦਵੈਤ, ਜ਼ਬਰ, ਤਅੱਦੀ, ਪਾਖੰਡ ਤੇ ਅਕ੍ਰਿਤਘਣਤਾ ਜਿਹੇ ਔਗੁਣਾਂ ਨਾਲ ਵੀ ਭਰਪੂਰ ਕਰ ਛੱਡਿਆ ਹੈ। ਇਸਦੇ ਅੰਦਰ ਇਕ ਪਾਸੇ ਬਿਬੇਕ ਦੀਆਂ ਫੌਜਾਂ ਹਨ, ਅਤੇ ਦੂਜੇ ਪਾਸੇ, ਮਹਾਂ-ਮੋਹ ਦਾ ਲਸ਼ਕਰ। ਬੜਾ ਸੰਘਰਸ਼-ਮਈ ਤੇ ਬਚਿੱਤਰ ਜੀਵਨ ਨਾਟਕ ਹੈ ਇਹ, ਪ੍ਰਭੂ ਨਾਟਕਕਾਰ ਦੀ ਮੌਜ ਦਾ।

ਜੇ ਕੋਈ, ਉਪਰੋਕਤ ਸਾਰੀ ਬਚਿੱਤਰ ਖੇਡ ਦਾ ਬਿਊਰਾ, ਕੁਲ ਆਲਮ ਦੀ ਬਨਸਪਤੀ ਦੀਆਂ ਕਲਮਾਂ, ਸੱਤਾਂ ਸਮੁੰਦਰਾਂ ਦੀ ਸਿਆਹੀ ਅਤੇ ਧਰਤੀ ਨੂੰ ਕਾਗਜ਼ ਬਣਾਕੇ, ਲਿਖਣਾ ਚਾਹੇ, ਤਾਂ ਉਹ, ਅੰਤ ਨੂੰ ਆਪਣੀ ਬੇ-ਵਸੀ ਅਤੇ ਅਲਪੱਗਤਾ ਉੱਤੇ ਪਛਤਾਏਗਾ, ਡਾਢਾ ਪਸ਼ੇਮਾਨ ਹੋਵੇਗਾ ।

ਸਚ ਤਾਂ ਇਹ ਹੈ ਕਿ ਅੰਸ਼, ਅੰਸ਼ੀ ਦਾ; ਬੁਲਬੁਲਾ, ਸਾਗਰ ਦਾ; ਅਤੇ ਜੁਜ਼, ਕੁਲ ਦਾ ਅੰਤ ਨਹੀਂ ਜਾਣ ਤੇ ਲੈ ਸਕਦਾ । ਇਸ ਸੱਚ ਉੱਤੇ, ਸ਼ਾਇਰ ਦਾ ਇਹ ਬੋਲ ਡਾਢਾ ਸਾਦਕ ਹੁੰਦਾ ਹੈ :—

"ਏਕ ਆਂਖ ਸੇ ਕਿਆ ਬੁਲਬੁਲਾ, ਕੁੱਲ ਬਹਰ ਕੋ ਦੇਖੇ,
ਸਾਹਿਲ ਕੋ, ਮੰਝਧਾਰ ਕੋ, ਯਾਂ ਲਹਿਰ ਕੋ ਦੇਖੇ ?" (ਜੋਗੀ ਅਲਾਯਾਰਖਾਂ)
ਤਥਾ—ਹਮ ਨੇ ਯਿਹ ਜਾਨਾ ਥਾ ਕਿ ਅਕਲ ਸੇ ਕੁੱਛ ਜਾਨੇਂਗੇ ।
ਜਾਨਾ, ਤੋ ਯਿਹ ਜਾਨਾ, ਕਿ ਨ ਜਾਨਾ ਕੁੱਛ ਭੀ ।

ਇਸ ਸਭ ਕੁੱਝ ਦੇ ਬਾਵਜੂਦ, ਮਨੁੱਖ ਨੂੰ, ਗਿਆਨ ਪ੍ਰਾਪਤੀ ਦੀ ਖਿੱਚ; ਉਸ ਵਿੱਚ, ਪ੍ਰਭੂ ਵੱਲੋਂ ਪਾਏ ਸੋਚ ਵਿਚਾਰ ਤੇ ਚਿੰਤਨ ਗੁਣ ਦੇ ਕਾਰਨ, ਸਦਾ ਜਾਰੀ ਰਹੇਗੀ । ਮਨੁੱਖ ਦੀ ਇਸ ਫਿਤਰਤ ਨੂੰ, ਕੁੱਝ ਇਉਂ ਤਸੱਲੀ ਮਿਲਦੀ ਹੈ :—

"ਤੇਰਾ ਪਤਾ ਮਿਲੇ ਨਾ ਮਿਲੇ ਜੁਸਤਜੂ ਤੋ ਹੈ,
ਨਾਕਾਮ ਆਰਜ਼ੂ ਹੀ ਸਹੀ, ਆਰਜ਼ੂ ਤੋ ਹੈ ।"



ਸੋ ਅਸੀਂ ਅੱਜ ਹੱਥਲੇ ਲੇਖ ਵਿੱਚ ਮਨੁੱਖ ਨੂੰ ਰਸਾਤਲ ਪਹੁੰਚਾਉਣ ਵਾਲੇ, ਘਿਨਾਉਣੇ ਔਗੁਣਾਂ ਵਿਚੋਂ ਪਾਖੰਡ, ਭੇਖ, ਦੰਭ, ਪਰਪੰਚ, ਦਾ ਸਨਿਮਰ ਜ਼ਿਕਰ ਕਰਾਂਗੇ :—

ਪਰਿਭਾਸ਼ਾ :— ਭਾਈ ਕਾਨ੍ਹ ਸਿੰਘ ਜੀ ਨਾਭਾ, ਪਾਖੰਡ, ਦੰਭ ਆਦਿ ਦੂਸ਼ਣਾਂ ਦੇ ਲੱਛਣ ਇਉਂ ਕਰਦੇ ਹਨ :-

"ਮਾਨ ਅਤੇ ਪਦਾਰਥਾਂ ਦੇ ਲਾਲਚ ਵਿਚ, ਫੱਸ ਕੇ, ਆਪਣੀ ਰਹਿਣੀ (ਕਰਨੀ) ਦੇ ਵਿਰੁੱਧ, ਵਿਖਾਵੇ ਮਾਤਰ ਕਰਮ ਕਰਨੇ ਅਤੇ ਲਿਬਾਸ ਤਥਾ ਚਿੰਨ੍ਹ, ਭਲੇ ਲੋਕਾਂ ਵਾਲੇ ਬਣਾਉਣੇ, ਪਾਖੰਡ ਅਤੇ ਭੇਖ ਹੈ ।"

ਪਾਖੰਡ, ਭੇਖ ਦੇ ਦੰਭ ਪਰਪੰਚ ਨੂੰ ਪਰਮ ਵੀਚਾਰਵਾਨਾਂ ਨੇ, ਏਥੋਂ ਤੱਕ ਨਿੰਦਿਆ ਹੈ ਕਿ ਪਾਪੀ ਅੱਧਮ, ਨੀਚ ਤੋਂ ਨੀਚ ਮਨੁੱਖ ਤਾਂ, ਤੌਬਾ ਕਰ ਲੈਣ ਉਪ੍ਰੰਤ, ਪ੍ਰਭੂ-ਦਰ ਬਖਸ਼ਿਆ ਜਾਵੇਗਾ; ਪਰ, ਪਾਖੰਡੀ ਨਹੀਂ । ਉਸ ਨੇ ਆਪਣੇ ਪਾਖੰਡ-ਭੇਖ ਦੁਆਰਾ, ਇਨਿਆਂ ਲੋਕਾਂ ਨੂੰ, ਸਤਿ ਧਰਮ ਦੇ ਨਾਂ ਉਤੇ, ਠੱਗਿਆ ਹੁੰਦਾ ਹੈ, ਜੋ ਉਹ ਕਿਸ ਕਿਸ ਨਾਲ ਹਿਸਾਬ ਨਿਬੇੜੇਗਾ ਅਤੇ ਕੀਤੇ ਬਹੁ-ਪ੍ਰਕਾਰੀ ਗੁਨਾਹਾਂ ਦੀ ਤਲਾਫੀ ਕਰੇਗਾ ?

ਪਾਖੰਡ, ਦੰਭ, ਭੇਖ ਤੇ ਪਰਪੰਚ ਬਾਰੇ, ਆਪਣੇ ਵੱਲੋਂ ਬਹੁਤੀ ਵਜ਼ਾਹਤ ਕਰਨ ਦੀ ਥਾਂ, ਇਹ ਯੋਗ ਤੇ ਲਾਹੇਵੰਦ ਜਾਤਾ ਹੈ ਕਿ ਪਹਿਲਾਂ, ਗੁਰਬਾਣੀ ਵਿੱਚੋਂ ਹੀ, ਐਸੇ ਅਮਰ ਪ੍ਰਮਾਣ ਦਿੱਤੇ ਜਾਣ, ਜੋ ਇਨ੍ਹਾਂ ਦੂਸ਼ਣਾਂ ਦਾ ਬੁਰੀ ਤਰ੍ਹਾਂ ਨਿਸ਼ੇਧ (ਖੰਡਨ) ਕਰਦੇ ਹਨ :-

(ੳ) 1. ਪਾਖੰਡ :—

1. "ਪਾਖੰਡ ਕੀਨੈ ਜੋਗੁ ਨ ਪਾਈਐ, ਬਿਨੁ ਸਤਿਗੁਰ ਅਲਖੁ ਨ ਪਾਇਆ ।" (ਮ: 5, ਪੰ: 1043)
2. "ਪਾਖੰਡ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥" (ਮ: 3, ਪੰ: 910)
3. "ਪਾਖੰਡਿ ਕੀਨੈ ਮੁਕਤਿ ਨ ਹੋਇ ॥" (ਮ: ਪਹਿਲਾ, ਪੰ: 839)
4. "ਪਾਖੰਡ ਜਮ ਕਾਲੁ ਨ ਛੋਡਈ, ਲੈ ਜਾਸੀ ਪਤਿ ਗਵਾਇ ॥" (ਮ: 3, ਪੰ: 587)
5. "ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ, ਤਿਨ ਕੈ ਰਮਈਆ ਨੇੜਿ ਨਾਹਿ ॥" (ਮ: 3, ਪੰ: 1169)
6. "ਪਾਖੰਡ ਪਾਖੰਡ ਕਰਿ ਕਰਿ ਭਰਮੇ, ਲੋਭੁ ਪਾਖੰਡੁ ਜਗਿ ਬੁਰਿਆਰੇ ॥" (ਮ: 4, ਪੰ: 981)
7. "ਅੰਤਰਿ ਕਪਟੁ, ਭਗਉਤੀ ਕਹਾਏ ॥ ਪਾਖੰਡਿ, ਪਾਰਬ੍ਰਹਮੁ ਕਦੇ ਨ ਪਾਏ ॥" (ਮ: 3, ਪੰ: 88)
8. ਪਾਖੰਡਿ ਪ੍ਰੇਮੁ ਨ ਪਾਈਐ, ਖੋਟਾ ਪਾਜੁ ਖੁਆਰੁ ॥'! (ਮ: 1, ਪੰ: 54)
9. "ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ ॥" (ਮ: 3, ਪੰ: 28)
10. "ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ ॥" (ਮ: 3, ਪੰ: 849)



(ਅ) ਪਾਖੰਡ ਤੇ ਪ੍ਰਪੰਚ :—

1) "ਸਤਿਗੁਰਿ ਭੇਟਿਐ, ਸੋਝੀ ਪਾਇ ॥ ਪਰਪੰਚੁ ਚੂ ਸਚਿ, ਸਚਿ ਸਮਾਇ ॥" (ਮ: 3, ਪੰ: 842)
2. "ਪ੍ਰਪੰਚੁ ਛੋਡਿ ਸਹਜ ਘਰਿ ਬੈਸਹੁ, ਝੂਠਾ ਕਹਹੁ ਨ ਕੋਈ ॥" (ਮ: 5, ਪੰ: 883)
3. ਪਰਪਚ ਧ੍ਰੋਹ ਮੋਹ ਮਿਟਨਾਈ ॥ ਜਾ ਕਉ ਰਾਖਹੁ ਆਪਿ ਗੁਸਾਈ ॥" (ਮ: 5, ਪੰ: 258)
4. "ਸੇਵਾ ਏਕ, ਨ ਜਾਨਸਿ ਅਵਰੇ ॥ ਪਰਪੰਚ ਬਿਆਧਿ ਤਿਆਗੈ ਕਵਰੇ ।' (ਕੌੜੇ) (ਮ: ਪਹਿਲਾ, 225)
5. "ਪਰਪੰਚ ਮੋਹ ਬਿਕਾਰ ਥਾਕੇ, ਕੂੜੁ ਕਪਟੁ ਨ ਦੋਈ ॥" (ਮ: 1, ਪੰ: 766)
6. "ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥" (ਦਵੈਤ-ਭਾਵ) (ਮ: ਪਹਿਲਾ, ਪੰ: 153)

(ੲ) ਪਾਖੰਡ ਭੇਖ ਦੰਭ ਪਰਪੰਚ :—

1. "ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥

ਹਰਿ ਕਾ ਮਹਲੁ ਨ ਪਾਵਈ, ਮਰਿ ਵਿਸਟਾ ਮਾਹਿ ਸਮਾਇ ॥"
(ਮ: ਤੀਜਾ, ਪੰ: 26)

2. "ਇਕਿ ਕੰਦਮੂਲੁ ਚੁਣਿ ਖਾਹਿ ਵਣਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ, ਨ ਗਿਰਹੀ ਨ ਉਦਾਸਾ ॥
ਗੁਰਮਤੀ ਕਾਲੁ ਨ ਆਵੈ ਨੇੜੈ, ਜਾ ਹੋਵੈ ਦਾਸਨਿ ਦਾਸਾ ॥"
(ਮ: ਪਹਿਲਾ, ਪੰ: 140)

3. "ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ? ਜਬ ਨਹੀ ਚੀਨਸਿ ਆਤਮ ਰਾਮ ॥੧॥ ॥ ਰਹਾਉ ॥
ਮੂੰਡ ਮੁੰਡਾਏ ਜੌ ਸਿਧਿ ਪਾਈ ॥ਮੁਕਤੀ ਭੇਡ ਨ ਗਈਆ ਕਾਈ ॥2॥
ਬਿੰਦੁ ਰਾਖਿ ਜੌ ਤਰੀਐ, ਭਾਈ ॥ਖੁਸਰੈ ਕਿਉ ਨ ਪਰਮਗਤਿ ਪਾਈ ॥3॥
(ਮ: ਪਹਿਲਾ, ਪੰ: 324)

4. "ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
(ਮ: ਪਹਿਲਾ, ਵਾਰ ਆਸਾ ਪੰ: 465)

5. "ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ਸਹੁ ਵੇ ਜੀਆ, ਆਪਣਾ ਕੀਆ ॥
ਅੰਨੁ ਨ ਖਾਇਆ, ਸਾਦੁ ਗਵਾਇਆ ॥ ਬਹੁ ਦੁਖੁ ਪਾਇਆ, ਦੂਜਾ ਭਾਇਆ ॥
ਬਸਤ੍ਰ ਨ ਪਹਿਰੈ, ਅਹਿਨਿਸਿ ਕਹਰੈ ॥ ਮੋਨਿ ਵਿਗੂਤਾ, ਕਿਉ ਜਾਗੈ ਗੁਰ ਬਿਨੁ ਸੂਤਾ ?
ਪਗ ਉਪੇਤਾਣਾ ॥ ਆਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ, ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ" ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ (ਪੰ: 467)

6. "ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪ ਮਾਲੀਆ, ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥

ਐਸੇ ਸੰਤ ਨ ਮੋਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥
ਬਾਸਨ ਮਾਂਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ, ਸਾਰੇ ਮਾਣਸ ਖਾਵਹਿ ॥
ਓਇ ਪਾਪੀ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ ॥"
(ਕਬੀਰ ਜੀ, ਪੰ: 475-76)

7. "ਐ ਜੀ । ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰ ਭਰਨ ਕੈ ਤਾਈ ॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ, ਬਿਨੁ ਗੁਰ ਗਰਬੁ ਨ ਜਾਈ ॥"
(ਮ: ਪਹਿਲਾ, ਪੰ: 504)

8. "ਸਤਿ ਗੁਰਿ ਮਿਲਿਐ ਭੁਖ ਗਈ, ਭੇਖੀ ਭੁਖ ਨ ਜਾਇ ॥
ਦੁਖਿ ਲਾਗੈ ਘਰਿ ਘਰਿ ਫਿਰੈ, ਅਗੈ ਦੂਣੀ ਮਿਲੈ ਸਜਾਇ ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥
ਸਬਦਿ ਰਤੇ ਤਿਨਾ ਸੋਝੀ ਪਈ, ਦੂਜੈ ਭਰਮਿ ਭੁਲਾਇ ॥ (ਮ: ਤੀਜਾ ਪੰ: 586)

9. "ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨ ਮਰੈ, ਤਿਉ ਨਿਗੁਰੇ ਕਰਮ ਕਮਾਹਿ ॥"
(ਮ: ਤੀਜਾ, ਪੰ: 588)

10. "ਮਨ ਰੇ । ਗਹਿਓ ਨ ਗੁਰ ਉਪਦੇਸੁ ।
ਕਹਾ ਭਇਓ ਜਉ ਮੂੰਡੁ ਮੁੰਡਾਇਓ ਭਗਵਉ ਕੀਨੋ ਭੇਸੁ ?
ਸਾਚ ਛਾਡਿਕੈ ਝੂਠਹ ਲਾਗਿਓ, ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥'
(ਮ: ਨੌਵਾਂ, ਪੰ: 533)

11. "ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ ॥"
(ਮ: ਤੀਜਾ, ਪੰ: 849)

12. "ਘੋਲੀ ਗੇਰੂ ਰੰਗੁ ਚੜਾਇਆ, ਵਸਤ੍ਰ ਭੇਖ ਭੇਖਾਰੀ ।
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆ ਧਾਰੀ ।
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ, ਬਾਹਰਿ ਪੂਅਰ ਤਾਪੈ ॥ (ਅਗਨੀ ਤਪੈ)
ਗੁਰ ਸੇਵਾ ਬਿਨੁ ਭਗਤਿ ਨ ਹੋਵੀ, ਕਿਉ ਕਰਿ ਚੀਨਸਿ ਆਪੈ ?
ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤਰਿ ਆਤਮ ਜਾਪੈ ॥
ਅਠਸਠਿ ਤੀਰਥ ਭਰਮਿ ਵਿਗੂਚਹਿ, ਕਿਉ ਮਲੁ ਧੋਪੈ ਪਾਪੈ ॥3॥ ?
ਛਾਣੀ ਖਾਕੁ ਬਿਭੂਤ ਚੜਾਈ, ਮਾਇਆ ਕਾ ਮਗੁ ਜੋਹੈ ॥
ਅੰਤਰਿ ਬਾਹਰਿ ਏਕੁ ਨ ਜਾਣੈ, ਸਾਚੁ ਕਹੇ ਤੇ ਛੋਹੈ ॥ (ਮ: 1, ਪੰ: 1012)

ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ, ਕਿਉ ਸੁਖੁ ਪਾਵੈ, ਬਿਨੁ ਨਾਵੈ ਕਿਉ ਸੋਹੈ ?
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
ਹਾਥਿ ਕਮੰਡਲੁ ਕਾਪੜੀਆ, ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਆ, ਚਿਤੁ ਲਾਇਆ ਪਰਨਾਰੀ ॥
ਸਿਖ ਕਰੇ ਕਰਿ, ਸਬਦੁ ਨ ਚੀਨੈ, ਲੰਪਟੁ ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ ਨਿਭਰਾਤੀ, ਤਾ ਜਮੁ ਕਰੇ ਖੁਆਰੀ ॥6॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ ॥
(ਮ: 1, ਪੰ: 1013)

13. ਬੇਦ ਪੁਕਾਰੇ ਮੁਖ ਤੇ ਪੰਡਤ, ਕਾਮਾਮਨ ਕਾ ਮਾਠਾ ॥ (ਮੱਠਾ)
ਮੋਨੀ ਹੋਇ ਬੈਠਾ ਇਕਾਂਤੀ, ਹਿਰਦੈ ਕਲਪਨ ਗਾਠਾ ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ, ਛੁਟਕੈ ਨਾਹੀ ਨਾਠਾ ॥
ਜੀਅ ਕੀ ਕੈ ਪਹਿ ਬਾਤ ਕਹਾ ?———— ॥
ਆਪਿ ਮੁਕਤੁ ਮੋਕਉ ਪ੍ਰਭੁ ਮੇਲੇ, ਐਸੋ ਕਹਾ ਲਹਾ ? ॥ ੧ ॥ ਰਹਾਉ ॥
(ਮ: ਪੰਜਵਾਂ, ਪੰ: 1003)

14. ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥
ਖਟ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥
ਬੇਦ ਪੜਹਿ ਸੰਪੂਰਨਾ ਤਤ ਸਾਰ ਨ ਪੇਖੰ ॥
ਤਿਲਕੁ ਕਢਹਿ ਇਸਨਾਨੁ ਕਰਿ, ਅੰਤਰਿ ਕਾਲੇਖੰ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥ (ਮ: ਪੰਜਵਾ, ਪੰ: 1098)

15. ———ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥ 3 ॥
(ਮ: ਪਹਿਲਾ, ਪੰ: 1169)

16. ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥
ਇਕਿ ਭਸਮ ਚੜਾਵਹਿ ਅੰਗਿ, ਮੈਲੁ ਨ ਧੋਵਹੀ ॥
ਇਕੀ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨ ਰਾਤਿ ਨੀਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥

ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ?
ਸੋਹਹਿ ਖਸਮ ਦੁਆਰਿ ਜਿ ਸਤਿਗੁਰੁ-ਸੇਵਹੀ ॥ (ਮ: ਪਹਿਲਾ, ਪੰ: 1284)

17. ਬਾਰਹ ਮਹਿ ਰਾਵਲ ਖਪਿ ਜਾਵਹਿ, ਚਹੁ ਛਿਅ ਮਹਿ ਸੰਨਿਆਸੀ ॥
ਜੋਗੀ ਕਾਪੜੀਆ ਸਿਰੁ ਖੂਥੇ ਬਿਨੁ ਸਬਦੈ ਗਲਿ ਫਾਸੀ ॥੧॥
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ, ਕਰਣੀ ਕਰਮ ਕਰਾਏ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ, ਮਨਮੁਖੁ ਵਿਛੁੜਿ ਦੁਖੁ ਪਾਏ ॥ 2 ॥
ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵਲਾਗੇ ਜੁਗਿ ਜੁਗਿ ਸਾਚਿ ਸਮਾਨੇ ॥ 3 ॥
ਸਗਲੇ ਕਰਮ ਧਰਮ ਸੁਚਿ ਸੰਜਮ, ਜਪ ਤਪ ਤੀਰਥ ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ, ਦੂਖ ਪਰਾਛਤ ਕਾਲ ਨਸੇ ॥ 4 ॥
(ਮ: ਪਹਿਲਾ, ਪੰ: 1332)

18. ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥
ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥ ਭਗਉਤੀ ਮੁਦ੍ਰਾ ਮਨੁ ਮੋਹਿਆ
ਮਾਇਆ ॥ ੧ ॥ ਰਹਾਉ ॥
......ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥7॥
ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥ 8 ॥
(ਮ: 5, ਪੰ: 1348)



19. ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥ ੧ ॥
(ਮ: ਪੰਜਵਾਂ, ਪੰ: 747)

20. ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥ (ਫਰੀਦ ਜੀ, ਪੰ: 1380)

21. ਨਾਚਯੋਈ ਕਰਤ ਮੋਰ, ਦਾਦੁਰ ਕਰਤ ਸੋਰ,
ਸਦਾ ਘਨਘੋਰ ਘਨ ਕਰ ਈ ਕਰਤ ਹੈਂ ॥
ਏਕ ਪਾਯ ਠਾਢੇ ਸਦਾ ਬਨ ਮੈ ਰਹਿਤ ਬ੍ਰਿਛ,
ਫੂਕ ਫੂਕ ਪਾਵ ਭੂਮਿ ਸ੍ਰਾਵਗ ਧਰਤ ਹੈਂ ॥
ਪਾਹਨ ਅਨੇਕ ਜੁਗ ਏਕ ਠਉਰ ਬਾਸ ਕਰੈ ਕਾਗ ਔਰ ਚੀਲ ਦੇਸ ਦੇਸ ਬਿਚਰਤ ਹੈ ।
ਗਯਾਨ ਕੇ ਬਿਹੀਨ ਮਹਾ ਦਾਨਿ ਮੈ ਨ ਹੂਜੈ ਲੀਨ, ਭਾਵਨਾ ਬਿਹੀਨ ਦੀਨ ਕੈਸੇ
ਕੈ ਤਰਤ ਹੈ ? (81) (ਪਾਤਸ਼ਾਹੀ ਦਸਵੀਂ, ਅਕਾਲ ਉਸਤਤਿ)

22. ਕਾਹੇ ਕੋ ਡਿੰਭ (ਦੰਭ) ਕਰੈਂ ? ਮਨ ਮੂਰਖ ! ਡਿੰਭ ਕਰੇ ਅਪਨੀ ਪਤ ਖਵੈ ਹੈਂ ॥
ਕਾਹੇ ਕੋ ਲੋਗ ਠਗੈਂ ? ਠਗ ਲੋਗਨ, ਲੋਕ ਗਯੋ ਪਰਲੋਕ ਗਵੈਹੈ ॥

ਦੀਨ ਦਯਾਲੁ ਕੀ ਠੌਰ ਜਹਾਂ, ਤਿਹ ਠੌਰ ਬਿਖੈ ਤੁਹਿ ਠੌਰ ਨ ਐਹੈ ॥
ਚੇਤ ਰੇ ਚੇਤ ! ਅਚੇਤ ਮਹਾਂ ਜੜ੍ਹ ! ਭੇਖ ਕੇ ਕੀਨੇ ਅਲੇਖ ਨ ਪੈਹੈ ॥ (19)

(ਪਾ: ੧੦, 33 ਸਵੈਯੇ)

ਕੁੱਝ ਪੱਛਮੀ ਵਿਦਵਾਨਾਂ ਦੇ ਵੀਚਾਰ :— ਅੰਗ੍ਰੇਜ਼ੀ ਵਿੱਚ ਪਾਖੰਡ, ਕਪਟ ਵਿੱਦਿਆ, ਛਲ ਨੂੰ Hypocrisy (ਹਿਪੋਕਰਿਸੀ) ਕਿਹਾ ਜਾਂਦਾ ਹੈ, ਅਤੇ ਪਾਖੰਡੀ, ਕਪਟੀ, ਦੰਭੀ, ਮੱਕਾਰ ਚਾਪਲੂਸ, ਦੱਬਾਜ਼ਰੇ ਤੇ ਮੌਮੋਠਗਣੇ ਮਨੁੱਖ ਨੂੰ Hypocrite (ਹਿਪੋਕਰਾਈਟ) ਜਿਹੇ ਅਪਸ਼ਬਦ ਨਾਲ ਪੁਕਾਰਿਆ ਜਾਂਦਾ ਹੈ। ਪੱਛਮੀ ਵਿਦਵਾਨਾਂ ਨੇ ਐਸੇ ਬੰਦੇ ਦੀ ਖਸਲਤ ਨੂੰ ਇਉਂ ਨਿੰਦਿਆ ਹੈ :—

1. "ਇੱਕ ਮੰਦਾ ਬੰਦਾ, ਹੋਰ ਵੀ ਮੰਦਾ ਹੋ ਜਾਂਦਾ ਹੈ, ਜਦੋਂ ਉਹ ਆਪਣੇ ਆਪ ਨੂੰ, ਇੱਕ ਸੰਤ ਸਿੱਧ ਕਰਨ ਦਾ ਬਹਾਨਾ ਕਰਦਾ ਹੈ।" (ਬੇਕਨ)
2. "ਸ਼ੈਤਾਨ, ਸਭ ਤੋਂ ਪਹਿਲਾ ਵਿਅਕਤੀ ਸੀ, ਜਿਸਨੇ ਸੰਤਪੁਣੇ ਦੇ ਵਿਖਾਵੇ ਵਿੱਚ ਝੂਠ ਬੋਲਿਆ।" (ਮਿਲਟਨ)
3. "ਜੇ ਤੁਸੀਂ, 'ਪਾਕ ਪਵਿੱਤਰਤਾ' ਨੂੰ, ਸਾਧਨ ਦੀ ਥਾਂ ਮੰਜ਼ਲ (ਟੀਚਾ) ਬਣਾਉਂਦੇ ਹੋਂ, ਤਾਂ ਯਕੀਨ ਜਾਣੋ, ਤੁਸੀਂ ਦੰਭੀ, ਪਾਖੰਡੀ ਬਣ ਜਾਵੋਂਗੇ।" (ਆਸਟ ਮੈਲੀ)
4. "ਸਭ ਤੋਂ ਕੌੜਾ ਦੰਭੀ, ਪਾਖੰਡੀ ਤੇ ਝੂਠਾ ਉਹ ਹੈ, ਜੋ, ਮਨ ਦੀ ਸ਼ਾਂਤੀ ਲਈ, ਆਪਣੇ ਆਪ ਨਾਲ ਝੂਠ ਬੋਲਦਾ ਹੈ।" (ਹਿਲੇਅਰ ਬੈਲਕ)
5 "ਸੰਸਾਰ, ਉਨ੍ਹਾਂ ਵਿਅਕਤੀਆਂ ਨਾਲ ਭਰਿਆ ਪਿਆ ਹੈ, ਜੋ ਹੁੰਦੇ ਹੋਰ ਹਨ; ਪਰ, ਆਪਣੇ ਆਪ ਨੂੰ, ਪ੍ਰਗਟ ਹੋਰ ਕਰਦੇ ਹਨ।" (ਯੌਨਾ ਗੇਲ)
6. "ਜੇ ਸ਼ੈਤਾਨ ਕਿਸੇ ਵੇਲੇ ਹੱਸਦਾ ਹੈ, ਤਾਂ ਦੰਭੀ, ਪਾਖੰਡੀ ਲੋਕਾਂ ਨੂੰ ਵੇਖ ਕੇ; ਕਿਉਂਕਿ, ਇਹ ਉਸ ਦੇ, ਸਭ ਤੋਂ ਵੱਡੇ ਮੱਕਾਰ ਤੇ ਛਲੀਏ ਸੇਵਾਦਾਰ ਹੁੰਦੇ ਹਨ।" (ਕੋਲਟਨ)
7. "ਕਈ ਲੋਕ ਸਮਝਦੇ ਹਨ ਕਿ ਪਾਖੰਡੀ ਕੇਵਲ ਧਰਮ ਦੇ ਖੇਤਰ ਵਿੱਚ ਹੀ ਧਲਦੇ ਹਨ; ਨਹੀਂ, ਉਹ ਸਾਰੀ ਥਾਂਈਂ ਪਸਰੇ ਹੁੰਦੇ ਹਨ। ਲੋਕ, ਕੰਗਾਲ ਹੁੰਦੇ ਹੋਏ, ਅਮੀਰੀ ਦਾ ਵਿਖਾਵਾ ਕਰਦੇ ਹਨ; ਮੂਰਖ ਹੋ ਕੇ ਵਿਦਵਾਨ ਹੋਣ ਦਾ; ਅਤੇ ਐਸੇ ਉੱਚ ਤੇ ਪਵਿੱਤਰ ਵੀਚਾਰ ਰੱਖਣ ਦਾ, ਜਿਨ੍ਹਾਂ ਤੋਂ ਉਹ ਕਤਅੱਨ ਕੋਰੇ ਹੁੰਦੇ ਹਨ॥" (ਅਲਬਰਟ ਗੁਡਰਿਚ)
8. "ਦੰਭ, ਪਾਖੰਡ, ਸ਼ੈਤਾਨੀਅਤ ਦਾ ਇੱਕ ਅਨਿੱਖੜਵਾਂ ਅੰਗ ਹੈ।" (ਜੋਹਨਸਨ)
9. "ਪਾਖੰਡੀ ਆਦਮੀ ਬਾਹਰੋਂ ਸੰਤ ਹੁੰਦਾ ਹੈ; ਪਰ ਘਰ (ਅੰਦਰੋਂ) ਵਿੱਚ ਸ਼ੈਤਾਨ।" (ਬੁਨਿਆਨ)
10. "ਦੰਭ ਪਾਖੰਡ ਤੋਂ ਸਿਵਾਏ, ਹਰ ਬੁਰਿਆਈ ਵਿੱਚ ਕੁੱਛ ਨ ਕੁਛ ਗੁਣ ਹੁੰਦਾ ਹੈ। (ਹੈਜ਼ਲਿਟ)

11. ਦੰਭ ਪਰਪੰਚ, ਇੱਕ ਇਕੱਲੀ ਐਸੀ ਬੁਰਾਈ ਹੈ, ਜੋ ਬਿਨਾਂ ਦਿੱਸੇ (ਪਤਾ ਲੱਗੇ) ਮਨੁੱਖ ਦੇ ਅੰਦਰ ਆ ਘੁਸਦੀ ਹੈ ॥" (ਮਿਲਟਨ)

ਸੁਹਿਰਦ ਪਾਠਕ ਜੀਉ, ਜਿਸ ਬਹੁਲਤਾ ਵਿਸਥਾਰ, ਸਪੱਸ਼ਟਤਾ, ਗਹਿਰਾਈ ਤੇ ਗੰਭੀਰਤਾ ਨਾਲ ਗੁਰੂ ਸਾਹਿਬਾਨ ਅਤੇ ਅੰਨ ਸੁਵੀਚਾਰਕਾਂ ਨੇ, ਮਨੁੱਖ ਨੂੰ, ਪਾਖੰਡ-ਭੇਖ ਤੇ ਦੰਭ ਪਰਪੰਚ ਜਿਹੀ ਘਾਤਕ ਤੇ ਘਿਣਾਉਣੀ ਬੁਰਿਆਈ ਤੋਂ ਆਗਾਹ ਕਰਨ ਦਾ ਉਪਕਾਰ ਕੀਤਾ ਹੈ, ਉਸ ਲਈ ਜਿੰਨਾਂ ਵੀ ਕ੍ਰਿਤੱਗ ਹੋਇਆ ਜਾਵੇ, ਥੋੜਾ ਹੈ। ਕੁੱਲ ਸ੍ਰਿਸ਼ਟੀ ਦੇ ਕਰਤਾ, ਭਰਤਾ ਤੇ ਹਰਤਾ ਨੇ ਮਨੁੱਖ ਨੂੰ, ਐਸੇ ਪਰਸਪਰ ਵਿਰੋਧੀ ਸੁਗੁਣਾਂ ਤੇ ਅਉਗੁਣਾਂ ਦਾ ਮਿਸ਼ਰਤ ਬਣਾਇਆ ਹੈ ਕਿ ਇਸ ਦੇ ਅੰਦਰ, "ਪ੍ਰਬੋਧ ਚੰਦਰ ਨਾਟਕ" ਦੇ ਕਥਨ ਅਨੁਸਾਰ, "ਬਿਬੇਕ" ਅਤੇ ਮਹਾ ਮੋਹ (ਮਾਇਆ) ਦਾ ਯੁੱਧ ਤੇ ਸੰਘਰਸ਼ ਨਿਰੰਤਰ ਜਾਰੀ ਹੈ। ਮਨ ਬੜਾ ਖੁਟਹਰ ਹੈ। ਇਹ ਸਦਗੁਣ ਰੂਪੀ ਪਰਬਤ ਦੀ ਚੜ੍ਹਾਈ ਵਿੱਚ ਹਰ ਪਲ ਬਾਧਕ ਹੈ। ਵੈਸੇ ਵੀ, ਚੜ੍ਹਾਈ ਹਮੇਸ਼ਾ, ਔਖੀ ਹੁੰਦੀ ਹੈ; ਪਰ, ਹੇਠਾਂ ਨੂੰ ਡਿੱਗਣ ਦੀ ਲਹਾਈ ਸੌਖੀ। "ਭਗਤ ਰਵਿਦਾਸ" ਜੀ ਨੇ, ਮਨੁੱਖ ਦੀ ਪ੍ਰਸਤੀ ਵੱਲ ਡਿੱਗਣ ਦੇ ਅਮਰਤਾਨ ਨੂੰ ਇਉਂ ਨਿਰੂਪਨ ਕੀਤਾ ਹੈ :—

"ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥

(ਆਸਾ, ਰਵਿਦਾਸ ਜੀ, ਪੰ: 486)

(ਅਰਥ ਭਾਵ :—ਹਿਰਨ ਨੂੰ ਨਾਦ ਦੇ, ਮੀਨ ਨੂੰ ਜੀਭ ਦੇ, ਭੌਰੇ ਨੂੰ ਵਾਸ਼ਨਾ ਦੇ, ਪਤੰਗ ਨੂੰ ਰੂਪ ਦੇ, ਹਾਥੀ ਨੂੰ ਕਾਮ ਦੇ, ਇੱਕ ਇੱਕ ਰੱਸ (ਦੋਸ਼) ਨੇ ਤਬਾਹ ਕੀਤਾ ਹੈ; ਪਰ, ਮਨੁੱਖ ਜਿਸ ਵਿੱਚ ਇਹ ਪੰਜੇ ਹੀ ਅਸਾਧ ਰੋਗ ਮੌਜੂਦ ਹਨ, ਉਸ ਦੇ ਬਚਾਅ ਦੀ ਕਿੰਨੀ ਕੁ ਆਸ ਕੀਤੀ ਜਾ ਸਕਦੀ ਹੈ? ਕਾਰਨ ਹੈ ਕਿ ਮਨੁੱਖ ਨੇ ਆਪਣਾ ਚੰਗਾ ਮੰਦਾ ਪਰਖਣ ਵਾਲਾ ਵੀਚਾਰ ਰੂਪੀ ਦੀਪ ਮੈਲਾ (ਧੁੰਦਲਾ) ਕਰ ਛੱਡਿਆ ਹੈ।

ਇਹੀ ਕਾਰਨ ਹੈ ਕਿ "ਸ੍ਰੀ ਗੁਰੂ ਅਰਜਨ ਦੇਵ ਜੀ" ਨੇ, ਹਾਰ ਕੇ ਪ੍ਰਭੂ ਤੋਂ, "ਬਿਬੇਕ ਬੁੱਧਿ" ਦੀ ਬਖਸ਼ਿਸ ਲਈ ਇਉਂ ਜਾਚਨਾ ਕੀਤੀ ਹੈ :—

"ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ ਰਹਾਉ ॥

(ਮ: 5, ਪੰ:

ਵਿਦਵਾਨ ਹੈਜ਼ਲਿੱਟ ਦੇ ਪਿੱਛੇ ਦਿਤੇ ਕਥਨ ਅਨੁਸਾਰ ਪਾਖੰਡ, ਭੇਖ ਤੇ ਦੰਭ ਪਰਪੰਚ ਤੋਂ ਸਵਾਏ, ਹਰੇਕ ਮਨੁੱਖ ਵਿੱਚ ਬੁਰਾਈ ਦੇ ਨਾਲ ਨਾਲ, ਚੰਗਿਆਈ ਦਾ ਵੀ ਕੁੱਝ ਅੰਸ਼ ਹੁੰਦਾ ਹੈ। ਕੁੱਝ ਇਵੇਂ ਹੀ ਹਰੇਕ ਮਨੁੱਖ ਵਿੱਚ ਕੁੱਝ ਨ ਕੁੱਝ ਅੰਸ਼, "ਬਿਬੇਕ ਬੁੱਧਿ" ਦਾ ਆਵੱਸ਼ ਹੁੰਦਾ ਹੈ। ਉਹ ਨੇਕੀ ਤੇ ਬਦੀ ਸਮਝਦਾ ਹੈ; ਪਰ ਲੋਭ ਲਾਲਚ ਅਥਵਾ ਮਾਇਆ ਵੱਸ ਹੁੰਦਾ ਹੋਇਆ ਮੰਦਾ ਕਰਦਾ ਹੈ ਤੇ ਦੁਖੀ ਹੁੰਦਾ ਹੈ। "ਕਬੀਰ" ਸਾਹਿਬ ਨੇ ਇਸ

ਸੱਚਾਈ ਦੀ ਪੁਸ਼ਟੀ ਵਿੱਚ, ਸਪੱਸ਼ਟ ਫੁਰਮਾਇਆ ਹੈ :—

ਕਬੀਰ ਮਨ ਜਾਨਤ ਸਭ ਬਾਤ, ਜਾਨਤ ਹੀ ਅਉਗੁਨ ਕਰੈ ॥
ਕਾਹੇ ਕੀ ਕੁਸਲਾਤ ? ਹਾਥਿ ਦੀਪੁ ਕੂਏ ਪਰੈ ॥ (ਕਬੀਰ ਜੀ ਪੰ: 1376)

ਫੇਰ ਵੀ, ਆਦਮੀ ਵੱਧ ਤੋਂ ਵੱਧ ਆਪਣੇ ਅੰਦਰ, "ਬਿਬੇਕ ਬੁਧਿ" ਦਾ ਸੰਚਾਰ ਕਰਦਾ ਰਹੇ। ਦੂਜੇ, ਜਦ ਮੰਦਾ ਵੀਚਾਰ ਮਨ ਵਿੱਚ ਉਪਜੇ ਤੇ ਬੁਰਾਈ ਕਰਨ ਵੱਲ ਪ੍ਰੇਰੇ, ਤਾਂ, ਆਵੱਸ਼ ਇਹ ਸਵਾਲ ਆਪਣੇ ਆਪੇ ਨੂੰ ਕਰੇ ਕਿ "ਕਿਹੜੇ ਜੀਵਨ ਲਈ ਮੈਂ ਇਹ ਪਾਪ ਦਾ ਸੌਦਾ, ਵਿਹਾਝ ਰਿਹਾ ਹਾਂ। ਲੰਮੀ ਨਜ਼ਰ ਨਾਲ ਵੇਖੋ, ਕਿ ਪਾਖੰਡ ਪ੍ਰਹਾਰ ਸ੍ਰੀ ਗੁਰੂ ਜੀ ਵੱਲੋਂ, "ਵਾਰ ਆਸਾ" ਵਿੱਚ, ਇਹ ਅਮੁੱਲੀਕ ਸੋਧ ਕਿਵੇਂ ਪ੍ਰਾਪਤ ਹੈ :—

"ਜਿਤੁ ਸੇਵਿਐ ਸੁਖੁ ਪਾਈਐ, ਸੋ ਸਾਹਿਬੁ ਸਦਾ ਸਮ੍ਹਾਲੀਐ ॥
ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉਂ ਘਾਲੀਐ ॥ ?
ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ, ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥ (ਪਉੜੀ-21, ਪੰ: 474)

ਅੰਤ ਵਿੱਚ: ਇਹ ਘਿਨਾਉਣੀ ਸਚਾਈ ਵੀ ਨਹੀਂ ਭੁੱਲਣੀ ਕਿ"

"The liar, the hypocrite and the flatterer are worse than the crows, the dogs and the vultures, as these eat the dead, whereas the former, the alive. (Harbhajan Singh)

(ਭਾਵ ;— ਝੂਠੇ, ਪਾਖੰਡੀ ਤੇ ਖੁਸ਼ਾਮਦੀ ਲੋਕ ਕਾਵਾਂ, ਕੁੱਤਿਆਂ ਤੇ ਗਿਲਝਾਂ ਨਾਲੋਂ ਵੀ ਨਿੰਦਨੀਅ ਨੀਚ ਤੇ ਬਦ-ਤਰ ਹਨ; ਕਿਉਂਕਿ ਇਹ "ਮੁਰਦੇ" ਖਾਂਦੇ ਹਨ; ਜਦ ਕਿ ਉਹ "ਜਿਉਂਦੇ"।



# 14. ਸ੍ਰੀ ਦਮਦਮੀ ਬੀੜ ਬਾਰੇ

ਹਰੇਕ ਮੱਤ (ਮਜ਼ਹਬ) ਦੀ ਉੱਤਮਤਾ, ਸੁੱਚਤਾ ਤੇ ਸਦੀਵਤਾ, ਉਸਦੇ "ਧਰਮ ਗ੍ਰੰਥ" ਦੀ ਪ੍ਰਮਾਣੀਕਤਾ ਅਤੇ ਉਸ ਵਿਚਲੇ ਇੱਕ "ਨਾਮ ਧਰਮ" ਦੇ ਸਰਬ-ਵਿਆਪਕ ਮਾਨਵੀ ਸਿਧਾਂਤਾਂ: ਭਾਵੁਕ ਏਕਤਾ, ਸਹਿਵਾਸ ਤੇ ਰਵਾਦਾਰੀ ਉੱਤੇ ਨਿਰਭਰ ਹੈ। ਕੋਈ ਹੱਕ-ਸ਼ਨਾਸ ਇਸ ਪ੍ਰਗਟ ਸੱਚ ਤੋਂ ਇਨਕਾਰੀ ਨਹੀਂ ਹੋ ਸਕਦਾ ਕਿ ਸੰਸਾਰ ਦੇ ਉਂਗਲਾਂ ਉੱਤੇ ਗਿਣੇ ਜਾਣ ਵਾਲੇ ਵੱਡੇ ਮਜ਼ਹਬਾਂ 'ਚੋਂ ਵਾਹਿਦ 'ਸਿੱਖ-ਪੰਥ' ਨੂੰ ਹੀ ਐਸਾ ਗੁਣ-ਨਿਧਾਨ ਸੁਭਾਗ ਤੇ ਫ਼ਖ਼ਰ ਹਾਸਿਲ ਹੈ, ਜਿਸ ਪਾਸ, "ਧੁਰ ਕੀ ਬਾਣੀ" ਦਾ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੇ ਰੂਪ ਵਿੱਚ, ਪੂਰਨ ਪਰਮਾਣੀਕ ਸੰਚਾ ਸੁਰੱਖਯਤ ਤੇ ਹਾਜ਼ਰ ਨਾਜ਼ਰ ਹੈ। ਇਸ ਸਰਬ-ਸਾਂਝੇ, ਧਰਮ-ਗ੍ਰੰਥ ਵਿੱਚ ਪੰਜਾਂ ਸਦੀਆਂ ਵਿੱਚ ਵਿਚਰੇ ਗੁਰੂਆਂ, ਭਗਤਾਂ, ਭੱਟਾਂ ਤੇ ਸੂਫ਼ੀ-ਸੰਤਾਂ (ਭਗਤ ਜੈਦੇਵ ਦਾ ਜਨਮ ਸੰਨ 1170 ਈਸਵੀ ਵਿੱਚ ਹੋਇਆ ਅਤੇ "ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਸ਼ਹਾਦਤ 1675 ਈ: ਵਿੱਚ ਹੋਈ) ਦਾ ਅਮਰ ਗਿਆਨ ਸੁਰੱਖਯਤ ਹੈ। ਇਹ ਪੰਜ ਸਦੀਆਂ ਦਾ ਸਮਾਂ ਵੀ, ਇੱਕ ਤਰ੍ਹਾਂ ਨਾਲ ਸੰਕੇਤਕ ਹੈ, ਚਿੰਨ੍ਹਾਤਮਿਕ ਹੈ, ਇਸਦੀ ਸਰਬ-ਕਾਲੀਨਤਾ ਤੇ ਵਿਸ਼ਵ-ਵਿਆਪਕਤਾ ਦਾ।

ਆਮ ਕਰਕੇ "ਸਿੱਖ-ਪੰਥ" ਵਿੱਚ ਇਹਨਾਂ ਤਿੰਨਾਂ ਪਾਵਨ ਇਤਿਹਾਸਕ ਬੀੜਾਂ ਦਾ ਜ਼ਿਕਰ ਹੈ :—

1. ਪਹਿਲੀ :— "ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ", ਜੋ "ਸ੍ਰੀ ਗੁਰੂ ਅਰਜਨ ਦੇਵ ਜੀ" ਨੇ ਆਪਣੀ ਹਜ਼ੂਰੀ ਤੇ ਦੇਖ ਰੇਖ ਵਿੱਚ ਸਿੱਖ ਧਰਮ ਦੇ "ਵੇਦ ਵਿਆਸ"— "ਭਾਈ ਗੁਰਦਾਸ" ਜੀ ਦੇ ਕਰ ਕਮਲਾਂ ਦੁਆਰਾ, ਸੰਨ 1604 ਈ: ਵਿੱਚ, ਗੁਰਦੁਆਰਾ ਰਾਮਸਰ (ਸ੍ਰੀ ਅੰਮ੍ਰਿਤਸਰ) ਦੇ ਅਸਥਾਨ ਉੱਤੇ ਲਿਖਵਾਈ, ਅਤੇ ਜੋ ਇਸ ਵੇਲੇ, ਸ੍ਰੀ ਕਰਤਾਰਪੁਰ (ਜਲੰਧਰ) ਵਿਖੇ, "ਸੋਢੀ ਪਰਿਵਾਰ ਪਾਸ ਸੁਰੱਖਯਤ ਹੈ। ਇਸ ਦੇ ਸ਼ੁੱਧ ਤੇ ਪ੍ਰਮਾਣੀਕ "ਆਦਿ ਗ੍ਰੰਥ" ਹੋਣ ਬਾਰੇ, ਇਸਦੀ ਅੰਦਰਲੀ ਗਵਾਹੀ ਹੀ, ਇਸ ਦੇ ਸੌ ਫ਼ੀਸਦੀ ਆਦਿ ਤੇ ਅਸਲੀ ਹੋਣ ਦਾ ਅਕੱਟ ਸਬੂਤ ਹੈ। ਕਿਉਂਕਿ ਇਸ ਵਿਚਲੇ ਵਧੇ ਘਾਟੇ, ਇਸਦੇ ਕਿਸੇ ਵੀ ਉਤਾਰੇ ਵਿੱਚ, ਨ ਹਨ, ਅਤੇ ਨ ਹੋ ਸਕਦੇ ਹਨ।

2. ਪਾਵਨ ਆਦਿ ਬੀੜ ਦਾ ਪਹਿਲਾ ਉਤਾਰਾ, "ਭਾਈ ਬੰਨੋ ਵਾਲੀ ਬੀੜ" ਹੈ, ਜਿਸ ਵਿੱਚ ਨ ਕੇਵਲ ਕਿਤੇ ਕਿਤੇ (ਬਹੁਤ ਘੱਟ) ਪਦਾਂ ਦਾ ਹੀ ਫ਼ਰਕ ਹੈ; ਸਗੋਂ, ਬੀੜ ਦੇ ਭੋਗ ਉਪਰੰਤ, 'ਤੇਰਾ ਕੀਤਾ ਜਾਤੋ--' ਦੇ ਸ਼ੁਕਰਾਨੇ ਤੋਂ ਬਾਅਦ ਤੇ ਬਾਹਰ, ਕੱਚੀ ਬਾਣੀ ਦੇ ਤਿੰਨ ਚਾਰ ਹੋਰ ਸ਼ਬਦ ਵੀ ਅੰਕਿਤ ਹਨ। ਸ਼ਾਇਦ, ਇਹੀ ਕਾਰਨ ਹੈ ਕਿ ਇਸ ਨੂੰ "ਭਾਈ ਬੰਨੋ ਵਾਲੀ ਬੀੜ" ਕਹਿਣ ਦੇ ਨਾਲ ਨਾਲ, "ਖਾਰੀ ਬੀੜ" ਵੀ ਕਿਹਾ ਜਾਂਦਾ ਹੈ। ਇਹ ਬੀੜ ਹਰੇਕ ਦੀ ਪਹੁੰਚ ਵਿੱਚ ਤੇ ਸੁਲੱਭ ਹੋਣ ਕਰਕੇ, ਆਰੰਭ ਵਿੱਚ (ਸੰਮਤ 1661 ਤੋਂ 1739 ਤੱਕ) ਬਹੁਤੇ ਉਤਾਰੇ ਏਸੇ ਬੀੜ ਤੋਂ ਹੋਏ ਮਿਲਦੇ ਹਨ।

3. ਤੀਜੀ ਬੀੜ ਹੈ: "ਸ੍ਰੀ ਦਮਦਮੇ ਸਾਹਿਬ" ਵਾਲੀ। ਇਸ ਬਾਰੇ, ਅਖੌਤੀ ਇਤਿਹਾਸ-ਕਾਰਾਂ ਨੇ ਬਹੁਤ ਭੁਲੇਖੇ ਪਾ ਛੱਡੇ ਹਨ। ਉਹਨਾਂ ਵੱਲੋਂ ਆਪਣੇ ਕਿਆਸ, ਮਨੌਤ ਤੇ ਅੰਦਰਲੇ ਰੁਝਾਨ ਅਧੀਨ, ਬਗੈਰ ਕਿਸੇ ਦਲੀਲ ਜਾਂ ਪ੍ਰਾਚੀਨ ਇਤਿਹਾਸਕ ਸਬੂਤਾਂ ਦੇ, ਇਉਂ ਕੀਤਾ ਗਿਆ ਹੈ। ਇਹ ਦਰੁੱਸਤ ਹੈ ਕਿ "ਪਾਵਨ ਆਦਿ" ਬੀੜ ਵਿੱਚ ਨੌਵੇਂ ਮਹਲੇ ਦੇ, 15 ਰਾਗਾਂ ਵਿੱਚ ਉਚਾਰੇ 59 ਸ਼ਬਦ ਅਤੇ "ਰਹਿਰਾਸ" ਵਿੱਚਲੇ "ਸੋ ਪੁਰਖੁ" ਵਾਲੇ ਚਾਰੇ ਸ਼ਬਦ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨੇ ਹੀ ਥਾਂ ਸਿਰ ਚਾੜ੍ਹੇ; ਪਰ, ਇਹ ਕਾਰਜ, ਕਦ ਤੇ ਕਿਸ ਮੁਕਾਮ ਉੱਤੇ ਹੋਇਆ, ਦੱਸਣ ਵੇਲੇ ਉਨ੍ਹਾਂ ਨੇ ਨ, ਨਪੋਲੀਅਨ ਵੱਲੋਂ ਇਹ ਸੱਚ, ਕਿ ਸੱਚਾ ਇਤਿਹਾਸ, ਸੱਚ ਦਾ ਪੱਲਾ ਫੜਕੇ ਹੀ ਲਿਖਿਆ ਜਾ ਸਕਦਾ ਹੈ, ਕਬੂਲਿਆ ਹੈ, ਅਤੇ ਨ ਹੀ ਵਿਦਵਾਨ, ਗਾਰਫੀਲਡ ਦਾ ਇਹ ਹੱਕੀ ਕਥਨ ਕਿ :— "History is pageant and not a philosophy "ਭਾਵ, ਇਤਿਹਾਸ ਇੱਕ ਵਰਤਿਆ ਤਮਾਸ਼ਾ ਜਾਂ ਅਡੰਬਰ ਹੈ, ਨਾ ਕਿ ਨਿੱਜੀ ਵੀਚਾਰਧਾਰਾ ਅਥਵਾ ਰੁੱਚੀ ਜਾਂ ਅੰਦਰਲਾ ਝੁਕਾਅ) ਇਸ ਅਤਿ ਅਹਿਮ ਨੁਕਤੇ ਬਾਰੇ, ਸਾਡੇ ਵੱਲੋਂ ਹੇਠਾਂ, ਮੰਨੇ ਪ੍ਰਮੰਨੇ ਵਰਤਮਾਨ ਸੂਝਵਾਨ ਇਤਿਹਾਸਕਾਰਾਂ ਵੱਲੋਂ ਦਿੱਤੀਆਂ ਗਵਾਹੀਆਂ ਸੂਰਜ-ਵੱਤ ਰੌਸ਼ਨ ਕਰ ਦੇਣਗੀਆਂ ਕਿ ਹਕੀਕਤ ਕੀ ਹੈ, ਅਤੇ ਅਸੀਂ ਕਿਵੇਂ ਹਉਮੈਂ ਤੇ ਹੱਠ ਅਧੀਨ ਅੰਨ੍ਹੇਰਾ ਢੋਈ ਜਾ ਰਹੇ ਹਾਂ।

(ੳ) ਭਾਈ ਕੇਸਰ ਸਿੰਘ "ਛਿੱਬਰ", ਜੋ, "ਸ੍ਰੀ ਦਸ਼ਮੇਸ਼ ਜੀ" ਦੇ 1765 ਵਿੱਚ ਜੋਤੀ ਜੋਤ ਸਮਾਉਣ ਸਮੇਂ 9 ਸਾਲ ਦੇ ਸਨ, ਨੇ 70 ਸਾਲ ਦੀ ਉਮਰ ਵਿੱਚ, ਸੰਮਤ 1826 ਵਿੱਚ "ਬੰਸਾਵਲੀ-ਨਾਮਾ ਪਾਤਸ਼ਾਹੀਆਂ ਕਾ" ਵਿੱਚ ਇਸ ਬਾਰੇ ਇਉਂ ਉਲੇਖ ਕੀਤਾ ਹੈ :— "ਤਬ ਤੇ ਸੰਮਤ 17 53 (ਸੰਨ 1696) ਆਵਤ ਭਏ। ਤਿਨ (ਧੀਰ ਮੱਲ) ਦਿੱਤਾ ਜਵਾਬੁ, ਗ੍ਰੰਥ ਨ ਪਠਾਇਆ। ਕਹਿ ਭੇਜਿਆ ਤੂੰ ਗੁਰੂ ਬਣਿਆ ਹੈ, ਹੋਰ ਨੈ ਬਣਾਇ। ਅਸਾਨੂੰ ਦਿੱਤਾ ਹੈ ਦਾਦੇ, ਅਸੀਂ ਤੈਨੂੰ ਕੀਕੂ ਕੇਹਾ ਉਠਾਇ। ਸਾਹਿਬ (ਸ੍ਰੀ ਦਸ਼ਮੇਸ਼ ਜੀ) ਗ੍ਰੰਥ ਜੀ ਦਾ ਉਤਾਰਾ ਹੋਰ ਕਰਾਇ ਮੰਗਾਇਆ ਅਤੇ ਨਾਲੇ ਆਪ ਰਸਨਾ ਥੀਂ ਉਚਰ ਹੋਰ ਬਣਾਇਆ। ਧੀਰਮਲ ਸੀ ਭੀ ਭਿਗਉ, ਤਾਏ ਦਾ ਪੁੱਤਰ। ਸੋ ਤਿਸ ਨਾਲਿ ਨਹੀਂ ਲੜਨਾ ਉਨ ਦਿੱਤਾ ਉੱਤਰ। (ਪਰਖ, ਡਾ: ਜੱਗੀ, ਪੰ: ਝ) (ਨੋਟ :— ਇਸ ਤੱਥ ਦੇ ਪ੍ਰਕਾਸ਼ ਵਿੱਚ ਦਮਦਮਾ ਬੀੜ ਵਾਲੀ ਉਥਾਨਿਕਾ ਨਿਰਮੂਲ ਹੋ ਜਾਂਦੀ ਹੈ (ਡਾ: "ਜੱਗੀ")।

ਟਿੱਪਣੀ :—ਸ੍ਰੀ ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੇਵਲ 61 ਸਾਲ ਬਾਦ ਲਿਖਿਆ ਇਹ "ਬੰਸਾਵਲੀ ਨਾਮਾ" ਸਪੱਸ਼ਟ ਲਿਖਦਾ ਹੈ ਕਿ ਸਤਿਗੁਰਾਂ ਨੇ, ਧੀਰ ਮੱਲ ਤੋਂ "ਪਾਵਨ ਆਦਿ ਬੀੜ" ਨੂੰ ਸੰਮਤ 1753 ਵਿੱਚ, ਸ੍ਰੀ ਅਨੰਦਪੁਰੋਂ ਮੰਗ ਭੇਜਿਆ, ਤਲਵੰਡੀ ਸਾਬੋ ਵਾਲੇ ਸ੍ਰੀ ਦਮਦਮਾ ਸਾਹਿਬ ਤੋਂ, ਸੰਮਤ 1762 ਵਿੱਚ ਨਹੀਂ।

(ਅ) ਗਿਆਨੀ ਗਿਆਨ ਸਿੰਘ ਜੀ, ਅਤੇ ਉਸ ਉਪਰੰਤ, ਉਹਨਾਂ ਦੀ ਲਿਖਤ ਦੇ ਆਧਾਰ ਉੱਤੇ, ਬਾਅਦ ਦੇ ਕੁੱਝ ਲਿਖਾਰੀਆਂ ਵੱਲੋਂ ਇਹ ਸਾਖੀ ਪ੍ਰਚੱਲਤ ਕਰ ਦਿੱਤੀ

ਗਈ, ਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨੇ ਸੰਮਤ 1762 ਨੂੰ 'ਸ੍ਰੀ ਦਮਦਮਾ ਸਾਹਿਬ' (ਸਾਬੋ ਕੀ ਤਲਵੰਡੀ, ਬਠਿੰਡਾ) ਵਿਖੇ ਆਦਿ ਬੀੜ ਦੀ ਆਪਣੇ ਅਨੁਭਵ ਦੁਆਰਾ ਰਚਨਾ ਕੀਤੀ, ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਪਹਿਲੀ ਵੇਰ, ਇਸ ਵਿੱਚ ਚਾੜ੍ਹ ਕੇ ਪਾਵਨ ਬੀੜ ਨੂੰ ਸੰਪੂਰਨ ਕੀਤਾ। ਇਸ ਸਾਰੀ ਘਟਨਾ ਨੂੰ, ਗਿਆਨੀ ਜੀ, "ਸ੍ਰੀ ਗੁਰੂ ਪੰਥ ਪ੍ਰਕਾਸ਼" ਅਤੇ "ਤਵਾਰੀਖ ਗੁਰੂ ਖ਼ਾਲਸਾ" ਵਿੱਚ ਇਉਂ ਅੰਕਿਤ ਕਰਦੇ ਹਨ :—

ਦੋਹਰਾ— "ਆਨੰਦ ਪੁਰਿ ਮੈ ਏਕ ਬਿਰ, ਗੁਰੂ ਕਰਯੋ ਥਾ ਖ਼ਯਾਲ ॥
ਪੰਚਮ ਗੁਰੂ ਕੇ ਹਾਥ ਕਾ, ਗ੍ਰੰਥ ਜੁ ਆਹਿ ਬਿਸਾਲ ॥45॥
ਦਰਸ਼ਨ ਕਰੀਏ ਤਾਂਹਿ ਕਾ, ਆਨੰਦ ਪੁਰਿ ਮੰਗਵਾਇ ॥
ਪੁਨ ਤੀਸ ਪਰ ਤੈ ਗ੍ਰੰਥ ਇੱਕ, ਰਾਖੈਂ ਔਰ ਲਿਖਾਇ ॥46॥
ਯਹਿ ਵਿਚਾਰ ਕਰਿ ਗੁਰੂ ਨੇ, ਸਿੱਖ ਪਠੇ ਨਿਜ ਖਾਸ ॥
ਜਬਿ ਵਹਿ ਪੁਰਿ ਕਰਤਾਰ ਮੈਂ, ਗਏ ਧੀਰ-ਮੱਲ ਪਾਸ ॥ 47 ॥
ਅਰਜ ਕਰੀ ਬਹੁ ਲਰਜ਼ ਕਰਿ, ਗਰਜ਼ ਮਰਜ਼ ਨਿਜ ਭਾਇ ॥
ਧੀਰ ਮੱਲ ਅਲਗਰਜ, ਹਵੈ, ਬੋਲਯੋ ਤਰਜ ਦਬਾਇ ॥ 48 ॥

ਚੌਪਈ— ਗੁਰੂ ਸਦੈ ਹੈਂ ਪੰਥ ਚਲੈਂ ਹੈਂ। ਗ੍ਰੰਥ ਆਪਨੋ ਕਯੋ ਨ ਰਚੇ ਹੈਂ ?
ਜਿਨ ਗੁਰੂਅਨ ਕਾ ਹੈ ਯਹਿ ਗ੍ਰੰਥ। ਨਯੇ ਗ੍ਰੰਥ, ਤਯੋ ਲੈਂਹ ਬਨਾਏ ॥
ਪਰ ਹਮ ਤਿਸ ਕੋ ਤਬਿ ਗੁਰੂ ਜਾਨੇ। ਪੰਚਮ ਗੁਰ ਸਮ ਬਾਨਿ ਬਖਾਨੈ ॥ 55 ॥
ਆਦਿ ਗ੍ਰੰਥ ਕੇ ਸਮ ਹੋਵੈ ਬਾਨੀ। ਨਾਹਿ ਬਿਲੱਖਨ ਕਥੈ ਕਹਾਨੀ।
ਧੀਰ ਮੱਲ ਇਤਯਾਦਿਗ ਬਾਤੈ। ਮਤਸਰ ਧਰਿ, ਜੋ ਕਹੀ ਬਖਯਾਤੈਂ ॥ 51 ॥
ਗ੍ਰੰਥ ਨ ਦਯੋ ਸਿੱਖ ਹਟ ਆਏ। ਗੁਰੂ ਢਿਗ ਸਭਿ ਬ੍ਰਿਤੰਤ ਸੁਨਾਏ ॥
ਸੁਨ ਕਰਿ ਗੁਰੂ, ਵਹਿ ਉਰਿ ਧਰਿ ਰਾਖੀ, ਧੀਰ ਮੱਲ ਜੋ ਬਾਨੀ ਭਾਖੀ ॥ 52 ॥
ਨਹਿ ਅਵਕਾਸ਼ ਰਚਾਨੇ ਕੇਹਾ। ਮਿਲਿਓ ਥਾ, ਬਹੁ ਬਦਯੋ ਬਖੇਰਾ ॥ 53 ॥
ਅਬਿ (ਸੰਮਤ 1762 ਵਿੱਚ) ਅਵਕਾਸ਼ ਪਾਇ ਗੁਰੂ ਗਯਾਨੀ।
ਗ੍ਰੰਥ ਰਚਨ ਕੀ ਤਯਾਰੀ ਠਾਨੀ।
ਜੋ ਜੰਗਲ ਮੰਗਲ ਪਰਦਾਈ। ਅਬਿ ਦਰਵਾਰ ਉਦਾਰ ਜਹਾਂ-ਈ ॥
ਤੰਬੂ ਤਹਾਂ ਕਨਾਤ ਲਗਾਈ ॥ ਭੀਤਰ ਬੈਠੇ ਆਪ ਗੁਸਾਂਈ ॥ 54 ॥
ਮਨੀ ਸਿੰਘ ਕੋ ਲਿਖਨ ਬਿਠਾਯੋ। ਨਿਤ ਦੁਇ ਪਹਿਰ ਸੰਕੇਤ ਠਰਾਯੋ ॥
ਸਤਿਗੁਰੁ ਗਏ ਉਚਾਰਤ ਜੈਸੇ। ਬਾਨੀ ਲਿਖੀ ਸਿੱਖ ਤਿਹ ਤੈਸੇ ॥ 55 ॥
ਪੂਰਨ ਤੂਰ ਕਈ ਮਾਸ ਮੈਂ। ਆਦਿ ਗ੍ਰੰਥ ਕਿਯ ਤਿਆਰੁ ਤਾਸ ਮੈਂ ॥ 56 ॥

ਦੋਹਰਾ— ਬੀੜ ਆਦਿ ਗੁਰੂ ਗ੍ਰੰਥ ਕੀ, ਨਈ ਕਰੀ ਯੋਂ ਤਯਾਰ ॥
ਯਾਹੀਂ ਤੇ ਕਹਿਲਾਤ ਵਹਿ, ਬੀੜ ਦਮਦਮੇ ਵਾਰ ॥57॥
ਆਦਿ ਗ੍ਰੰਥ ਕੀ ਬੀੜ ਯਹਿ, ਦਸਮ ਗੁਰੂ ਜੋ ਕੀਨ ॥
ਪੰਚਮ ਗੁਰੂ ਕੇ ਕਥਨ ਤੇ, ਫਰਕ ਜਰਾ ਰੱਖ ਲੀਨ ॥ 58 ॥

ਪਾਠ ਵਹੀ ਹੈ ਅਰਥ ਵਹਿ, ਪਰਤ ਨ ਭੇਦ ਪਛਾਨ ॥
ਕਿਤਿਕ ਬਰਣ ਕਾ ਫਰਕ ਹੈ, ਜਾਨਤ ਸਿੱਖ ਮਹਾਨ ॥ 59 ॥
ਇਸ ਗ੍ਰੰਥ ਪਰ ਤੈ ਪੁਨਾ, ਲਿਖੇ ਗਏ ਬਹੁ ਗ੍ਰੰਥ ॥
ਪਰ ਦੋਨੋ ਕੋ ਏਕ ਸਮ, ਮਾਨਤ ਪੂਜਤ ਪੰਥ ॥60॥
ਹੁਤੋ ਬ੍ਰਿਧ ਦਲ ਮੈਂ ਵਹੀ, ਗ੍ਰੰਥ ਦਸਮ ਗੁਰੁ ਕੇਰ ॥
ਸ਼ਾਹਿ ਦੁਰਾਨੀ ਸੰਗ ਜ਼ਬਿ ਮਾਚਯੋ ਜੰਗ ਬਧੇਰ ॥61॥
ਮੰਜੇ ਕੁਤਬਾ ਬਾਮਣੀ ਨਿਕਟਿ, ਗ੍ਰੰਥ ਪੁਨ ਸੋਇ ॥
ਭਯੋ ਲੋਪ ਨਹਿ ਕਿਨ ਲਖਯੋ, ਕਹਾਂ ਲੈ ਗਯੋ ਕੋਇ ॥ 62 ॥
ਬਹੁ ਬ੍ਰਿਧਨ ਤੈ ਯੋ ਸੁਨਯੋ, ਲੁਟ ਨੇ ਗਯੋ ਸ਼ਾਹਿ ॥
ਕਾਬੁਲ ਕੀ ਧੂਮ ਸਾਲ ਮੈਂ★ ਅਹੋ ਗ੍ਰੰਥ ਅਬਿ ਵਾਹਿ ॥ 63 ॥
ਕੇਚਿਤ ਕਹਿ ਹੈਂ ਗ੍ਰੰਥ ਵਹਿ, ਪਟਨੇ ਸਾਹਿਬ ਆਹਿ ॥
ਉਭੈ ਠੌਰ ਹੀ ਪੂਜੀਅਤ, ਮਾਨਤ ਸਿਖ ਮਹਾਂਹਿ ॥ 64 ॥
ਦੀਪ ਸਿੰਘ ਸ਼ਹੀਦ ਜਬਿ, ਖਿਰਯੋ ਦਮਦਮੇ ਜਾਇ ॥
ਆਦਿ ਗ੍ਰੰਥ ਤਿਨ ਔਰ ਇਕ, ਬੰਨੋ ਬੀੜ ਲਹਾਇ ॥ 65 ॥
ਪੁਰਿ ਕਰਤਾਰ ਲਿਜਾਇ ਕੇ, ਸੋਧਯੋ ਭਲੇ ਬਨਾਇ ॥
ਅਪਨੀ ਤਰਫੋਂ ਫਰਕ ਉਨ, ਰਹਿਨੇ ਦਯੋ ਨ ਕਾਇ ॥ 66 ॥
ਤਿਸ ਪਰ ਤੇ ਫਿਰ ਚਾਰ ਗ੍ਰੰਥ ਲਿਖਾਏ ਔਰ ॥
ਇੱਕ ਹਜ਼ੂਰ ਸਾਹਿਬ ਪਠਯੋ, ਦੁਤੀਆ ਪਟਨੇ ਗੌਰ ॥67॥
ਤੀਸਰ ਅੰਮ੍ਰਿਤਸਰ ਥਪਯੋ, ਹਰਿ ਮੰਦਰ ਮੈਂ ਚਾਹਿ ॥
ਪਹਿਲੇ ਪੋਥੀ ਖੁਲਤ ਥੀ, ਪੰਜ ਗ੍ਰੰਥਿ ਤਹਾਂਹਿ ॥68॥
ਚਤੁਥ ਰਾਖਯੋ ਦਮਦਮੇ, ਅਬਿ ਲੋ ਜੋ ਤਹਿ ਠੌਰ ॥
ਇਨ ਗ੍ਰੰਥਨ ਪਰ ਤੈ, ਲਿਖੇ ਗਏ ਗ੍ਰੰਥ ਔਰ ॥69॥
ਆਦਿ ਗ੍ਰੰਥਨ ਕੀ ਕਥਾ, ਕਥੀ ਸੁਨੀ ਹਮ ਜੈਸ ॥
ਜਥਾ ਦਸਮ ਗੁਰ ਗ੍ਰੰਥ ਕਾ, ਤਥਾ ਸੁਨੋ ਅਬਿ ਤੈਸ ॥ 70 ॥

★(ਪੰਨਾ 1678-80, ਸੰਪਾਦਕ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ)

ਅੰਤਰ :- ਗਿਆਨੀ ਗਿਆਨ ਸਿੰਘ ਜੀ ਹੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਬੀੜ-ਰਚਨਾ ਬਾਰੇ 'ਤਵਾਰੀਖ ਗੁਰੂ ਖਾਲਸਾ' ਦੇ ਪੰਨਾ 1062 (ਛਾਪ 1970 ਈ:, ਭਾਸ਼ਾ ਵਿਭਾਗ, ਪੰਜਾਬ) ਉੱਤੇ ਇਉਂ ਲਿਖਦੇ ਹਨ :—"ਹੁਣ ਏਥੇ ਰਹਿਕੇ ਗੁਰੂ ਸਾਹਿਬ ਜੀ ਨੇ ਉਹ ਸੰਕਲਪ ਭੀ ਪੂਰਾ ਕੀਤਾ, ਜੋ ਧੀਰਮੱਲ ਨੇ ਤਾਨ੍ਹਾ ਦੇ ਭੇਜਯਾ ਸੀ: ਜੇਕਰ ਗੁਰੂ ਗੋਬਿੰਦ ਸਿੰਘ ਸੱਚਾ ਗੁਰੂ ਹੈ ਤਾਂ ਮੇਰੇ ਪਾਸੋਂ ਪਾਠਕਰਨ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਯੋਂ ਮੰਗਵਾਉਂਦਾ ਹੈ ? ਆਪ ਓਹੋ ਜਿਹਾ ਹੋਰ ਰਚ ਲਵੇ। ਹੁਣ "ਦਮਦਮੇ ਸਾਹਿਬ" ਜੰਗਾਂ ਜੁੱਧਾਂ ਤੋਂ ਫੁਰਸਤ

ਪਾ ਕੇ ਗੁਰੂ ਜੀ ਨੇ ਏਹ ਰੀਤ ਥਾਪੀ ਕਿ ਇਕ ਪਹਿਰ ਨਿਤਾ ਪ੍ਰਤਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੰਬੂ ਵਿੱਚ ਬੈਠ ਕੇ ਉਚਾਰਦੇ ਰਹਿੰਦੇ, ਭਾਈ ਮਨੀ ਸਿੰਘ ਜੀ ਲਿਖਦੇ ਰਹਿੰਦੇ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤਯਾਰ ਕਰਕੇ ਬੜਾ ਭਾਰੀ ਜੱਗ ਤੇ ਉਤਸ਼ਾਹ ਕੀਤਾ, ਓਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਤੇ ਦਸਮ ਪਾਤਸ਼ਾਹ ਗੁਰੂ ਦੇ ਰਚੇ ਹੋਏ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਕੇਵਲ ਪੰਜ ਸੱਤ ਜਗ੍ਹਾ ਅੱਖਰਾਂ ਦਾ ਤੇ ਕ੍ਰਿਤ ਪਾਠ ਦਾ ਫਰਕ ਹੈ । ਸੋ ਭੀ ਜਾਣ ਕੇ ਰਖਯਾ ਹੈ, ਹੋਰ ਕੋਈ ਫਰਕ ਨਹੀਂ । ਇਹ ਅਤਯੰਤ ਭਾਰੀ ਸਮ੍ਰਥਾ ਤੇ ਤ੍ਰਿਕਾਲਗਯਤਾ (ਜੋ ਰਾਮ ਕ੍ਰਿਸ਼ਨਾਦਿਕ ਅਵਤਾਰਾਂ ਨੂੰ ਭੀ ਦੁਰਲੱਭ ਸੀ, ਦੇਖ ਸੁਣਕੇ ਸਬ ਸੰਗਤ ਬਲਕਿ ਅੰਨਯਮਤੀ ਲੋਗ ਭੀ ਹੱਕੇ ਬੱਕੇ ਰਹਿ ਗਏ ।" (ਨੋਟ :— "ਆਦਿ ਬੀੜ" ਪ੍ਰਾਪਤ ਕਰਨ ਲਈ ਸਿੱਖ ਅਨੰਦਪੁਰੋਂ ਹੀ, "ਕਰਤਾਰਪੁਰ" ਭੇਜੇ ਗਏ । )

ਉਪਰੋਕਤ ਦੋਹਾਂ ਲਿਖਤਾਂ ਚੋਂ ਨੋਟ ਕਰਨ ਵਾਲੇ ਵਿਸ਼ੇਸ਼ ਨੁਕਤੇ :—

1. ਸ੍ਰੀ ਗੁਰੂ ਜੀ ਨੇ ਅਨੰਦਪੁਰੋਂ, ਆਦਿ ਬੀੜ ਮੰਗ ਭੇਜੀ, ਤਾਂ ਜੋ ਉਸ ਉੱਤੋਂ ਹੋਰ ਉਤਾਰੇ ਕਰਵਾ ਲਏ ਜਾਣ; ਪ੍ਰੰਤੂ, ਧੀਰਮੱਲ ਨੇ ਨਾਂਹ ਕਰਦਿਆਂ ਹੋਇਆਂ ਤਾਨ੍ਹਾ ਮਾਰਿਆ, ਕਿ ਜਿਵੇਂ ਨਵਾਂ ਪੰਥ ਚਲਾਇਆ ਹੈ, ਤਿਵੇਂ ਨਵਾਂ ਗ੍ਰੰਥ ਵੀ ਰੱਚ ਲਵੇ, ਪਰ ਸ਼ਰਤ ਇਹ ਹੈ ਕਿ ਰਚੀ ਬਾਣੀ ਪਹਿਲੀ ਬਾਣੀ ਤੋਂ ਕਿਸੇ ਤਰ੍ਹਾਂ ਵੀ ਭਿੰਨ ਨਾ ਹੋਵੇ ।

2. ਇਹ 30 ਕੁ ਸਾਲ ਤੋਂ ਪਿੱਛੇ ਪਿਆ ਕੰਮ ਪੂਰਾ ਕਰਨ ਦਾ ਵਿਹਲ, ਸਤਿਗੁਰਾਂ ਨੂੰ ਪਹਿਲੀ ਵੇਰ, "ਸ੍ਰੀ ਦਮਦਮਾ ਸਾਹਿਬ" (ਤਲਵੰਡੀ ਸਾਬੋ) ਹੀ ਪ੍ਰਾਪਤ ਹੋਇਆ ।

3. ਸਤਿਗੁਰੂ ਜੀ ਤੰਬੂ ਵਿੱਚੋਂ ਰੋਜ਼ ਦੋ ਪਹਿਰ ਬਾਣੀ ਉਚਾਰਦ ਤੇ ਭਾਈ ਮਨੀ ਸਿੰਘ ਜੀ ਲਿਖੀ ਜਾਂਦੇ, ਅਤੇ ਇਹ ਕਾਰਜ ਛੇਤੀ ਹੀ, ਕਈ ਮਹੀਨਿਆਂ ਵਿੱਚ ਸੰਪੂਰਨ ਕੀਤਾ ਗਿਆ ।

(ਨੋਟ :— ਗਿਆਨੀ ਜੀ "ਤਵਾਰੀਖ ਗੁਰੂ ਖਾਲਸਾ" ਵਿੱਚ ਤਾਂ ਲਿਖਦੇ ਹਨ ਕਿ ਗੁਰੂ ਜੀ ਇੱਕ ਪਹਿਰ ਨਿਤਾ ਪ੍ਰਤਿ, ਬਾਣੀ ਉਚਾਰਦੇ ਤੇ ਲਿਖਵਾਉਂਦੇ ਸਨ, ਪ੍ਰੰਤੂ "ਪੰਥ ਪ੍ਰਕਾਸ਼" ਵਿੱਚ ਦੋ ਪਹਿਰ ਦਾ ਜ਼ਿਕਰ ਹੈ । ਦੋਹਾਂ ਕਥਨਾਂ ਵਿੱਚੋਂ ਕਿਹੜਾ ਦਰੁੱਸਤ ਮੰਨਿਆ ਜਾਵੇ ?)

4. ਪੰਚਮ ਸਤਿਗੁਰਾਂ ਵਾਲੀ ਬੀੜ ਨਾਲੋਂ ਬਾਣੀ ਵਿੱਚ ਕੇਵਲ ਪੰਜਾਂ ਸੱਤਾਂ ਥਾਵਾਂ ਉੱਤੇ ਫਰਕ ਪਾਇਆ ਹੈ ।

5. ਗਿਆਨੀ ਜੀ ਅਨੁਸਾਰ ਗੁਰੂ ਜੀ ਨੇ ਨਵੀਂ ਬੀੜ ਤਾਂ ਰਚੀ; ਪ੍ਰੰਤੂ ਇਹ ਕਿਤੇ ਇਸ਼ਾਰੇ ਮਾਤ੍ਰ ਵੀ ਸੰਕੇਤ ਨਹੀਂ ਦਿੱਤਾ ਕਿ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਇਸ ਵਿੱਚ ਪਹਿਲੀ ਵੇਰ ਸ਼ਾਮਿਲ ਕਰਕੇ ਇਸਨੂੰ ਸੰਪੂਰਨ ਵੀ ਕੀਤਾ । ਹਾਂ, ਕਰਤਾਰਪੁਰੀ ਬੀੜ ਅਨੁਸਾਰ ਰਚਨਾ ਕਰਨ ਦਾ ਜ਼ਿਕਰ ਜ਼ਰੂਰ ਹੈ ।

6. ਗਿਆਨੀ ਜੀ ਨੇ ਇਹ ਸਾਖੀ ਜਿਵੇਂ ਸੁਣੀ ਸੁਣਾਈ ਸੀ, ਤਿਵੇਂ ਲਿਖ ਦਿੱਤੀ ਹੈ।

ਟਿੱਪਣੀ/ਵਿਚਾਰ :— ਗਿਆਨੀ ਜੀ ਦੀ ਉਪ੍ਰੋਕਤ ਲਿਖਤ ਅਨੁਸਾਰ ਸਤਿਗੁਰਾਂ ਨੇ ਧੀਰਮੱਲ ਦੇ ਤਾਨ੍ਹੇ ਦਾ ਉੱਤਰ 30 ਕੁ ਸਾਲ ਬਾਦ, ਸੰਮਤ 1762 ਨੂੰ ਦਿੱਤਾ। ਧੀਰਮੱਲ, ਬਾਦਸ਼ਾਹ (ਔਰੰਗਜ਼ੇਬ) ਦੇ ਹੁਕਮ ਨਾਲ ਸੰਮਤ 1733 ਨੂੰ ਫੜਿਆ ਅਤੇ ਰਣਥੰਭੌਰ ਦੇ ਕਿਲ੍ਹੇ ਵਿੱਚ ਸੰਮਤ 1734 ਨੂੰ ਹੀ ਕਤਲ ਕੀਤਾ ਜਾ ਚੁੱਕਾ ਸੀ, ਅਤੇ ਉਸਦਾ ਪੁੱਤਰ, ਰਾਮਚੰਦ ਓਸੇ ਕਿਲ੍ਹੇ ਵਿੱਚ, 1735 ਸੰਮਤ ਨੂੰ। ਇਸ ਸੰਬੰਧ ਵਿੱਚ ਇਹ ਗਵਾਹੀ ਵੀ ਨੋਟ ਕਰਨ ਯੋਗ ਹੈ :—

"ਸੰਮਤ 1733 ਬਿਕਰਮੀ ਅੱਸੂ ਵਦੀ ਦੁਆਦਸ਼ੀ (1676 ਈ:) ਨੂੰ, ਬਾਬਾ ਬਕਾਲਾ ਤੋਂ ਬਾਬਾ ਧੀਰਮੱਲ ਜੀ ਦਿੱਲੀ ਸਰਕਾਰ ਦੇ ਬੁਲਾਏ ਦਿੱਲੀ ਨੂੰ ਗਏ।" (ਗੁਰਪ੍ਰਣਾਲੀ ਕਰਤਾਰਪੁਰ ਸੋਢੀਆਂ, ਲਿਖਤ ਦਉਲਤ ਰਾਏ ਭੱਟ, ਲਾਹੌਰ ਨਿਵਾਸੀ)। 1734 ਬਿਕਰਮੀ, ਮੱਘਰ ਸੁਦੀ ਦੂਜ, ਸ਼ੁੱਕਰਵਾਰ (1677 ਈ:) ਸੰਮਤ 1734 ਨੂੰ, ਬਾਬਾ ਧੀਰਮੱਲ ਜੀ, ਗੁਰੂ ਗੋਬਿੰਦ ਦਾਸ ਜੀ ਦੇ ਤਾਇਆਂ-ਜ਼ਾਦ ਭਾਈ, ਗੜ੍ਹ ਰਣਥੰਭੌਰ ਵਿੱਚ, ਇੱਕ ਸਾਲ, ਦੋ ਮਹੀਨੇ, ਪੰਜ ਦਿਨ ਨਜ਼ਰਬੰਦੀ ਵਿੱਚ ਰਹਿ ਕੇ, ਡੇਢ ਪਹਿਰ ਦਿਨ ਚੜ੍ਹੇ ਗੁਰਪੁਰੀ ਪਧਾਰੇ। (ਭੱਟ ਵਹੀ ਮੁਲਤਾਨ-ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਨੇ ਦਾ, ਅਦਿ ਬੀੜਾਂ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)।

ਸੰਮਤ 1734 ਬਿਕਰਮੀ ਮੱਘਰ ਸੁਦੀ ਦੂਜ, 1677 ਈ:, ਸ਼ੁੱਕਰਵਾਰ ਨੂੰ, ਇੱਕ ਸਾਲ ਦੋ ਮਹੀਨੇ, ਪੰਜ ਦਿਨ ਦੀ ਨਜ਼ਰਬੰਦੀ ਤੋਂ ਉਪਰੰਤ, ਬਾਬਾ ਧੀਰਮੱਲ ਜੀ ਕਿਲ੍ਹਾ ਰਣਥੰਭੌਰ ਵਿੱਚ ਸਮਾਏ। (ਭੱਟ ਵਹੀ-ਮੁਲਤਾਨ-ਸਿੰਧੀ, ਗੁਰ ਪ੍ਰਣਾਲੀ ਕਰਤਾਰ ਪੁਰ ਸੋਢੀਆਂ।)

'ਸੰਮਤ 1735 ਬਿ:, ਭਾਦੋਂ ਵਦੀ ਏਕਮ ਬੁੱਧਵਾਰ (1678 ਈ:) ਬਾਬਾ ਰਾਮ ਚੰਦ ਜੀ, ਪੁੱਤਰ ਧੀਰਮੱਲ ਜੀ ਸਮਾਏ. 1 ਘੜੀ ਦਿਨ ਚੜ੍ਹੇ, ਦਿੱਲੀ ਵਿੱਚ; 11 ਦਿਨ ਨਜ਼ਰਬੰਦ ਰਹੇ। (ਭੱਟ ਵਹੀ-ਮੁਲਤਾਨੀ-ਸਿੰਧੀ ਤੇ ਚਲਿੱਤਰ ਜੋਤੀ ਜੋਤ ਸਮਾਵਣੇ ਕਾ, ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)

(1) ਗਿਆਨੀ ਗਿਆਨ ਸਿੰਘ ਜੀ ਦਾ ਇਹ ਲਿਖਣਾ ਕਿ ਗੁਰੂ ਸਾਹਿਬ ਨੂੰ ਅਜੇਹੀ ਵੇਹਲ ਕੇਵਲ "ਸ੍ਰੀ ਦਮਦਮੇ ਸਾਹਿਬ" ਪਹੁੰਚ ਕੇ ਹੀ ਮਿਲੀ ਸੀ, ਵੀ ਵੀਚਾਰਨ ਵਾਲੀ ਗੱਲ ਹੈ। ਗੁਰੂ ਜੀ ਸਾਲਹਾਂ ਸਾਲ, ਸ੍ਰੀ ਅਨੰਦਪੁਰ ਸ਼ਾਹਿਬ ਅਤੇ ਸ੍ਰੀ ਪਾਉਂਟਾ ਸਾਹਿਬ ਜਿਹੇ ਰਮਣੀਕ ਤੇ ਇਕਾਂਤ ਥਾਵਾਂ ਉੱਤੇ ਵਿਚਰੇ ਅਤੇ ਆਪਣੇ ਤੇ 52 ਕਵੀਆਂ ਵੱਲੋਂ ਬਹੁ ਪਰਕਾਰੀ ਰਚਨਾ ਵੀ ਹੋਈ। ਕੀ ਉਸ ਸਮੇਂ ਇਸ ਅਤਿ ਅਹਿਮ, ਸਿਰਮੌਰ ਕਾਰਜ ਨੌਵੇਂ ਸਤਿਗੁਰਾਂ ਦੀ ਬਾਨੀ ਦੇ 59 ਸ਼ਬਦ ਤੇ 57 ਸਲੋਕ, ਆਦਿ ਬੀੜ ਵਿੱਚ ਚੜ੍ਹਾਣ ਲਈ, ਵੀ ਵੇਹਲ ਪ੍ਰਾਪਤ ਨ ਹੋਇਆ ?

(2) ਧੀਰਮੱਲ ਉਪਰੋਕਤ ਤਾਅਨੇ ਵਿੱਚ ਇਹ ਵੀ ਆਖਦਾ ਹੈ ਕਿ ਜਿਵੇਂ "ਨਵਾਂ ਪੰਥ"

ਰਚਿਆ ਹੈ, ਤਿਵੇਂ 'ਨਵਾਂ ਗ੍ਰੰਥ' ਵੀ ਰਚ ਲਵੋ । ਪ੍ਰੰਤੂ, ਵੇਖਣ ਵਾਲੀ ਗੱਲ ਇਹ ਹੈ ਕਿ ਪੰਥ ਤਾਂ ਸੰਮਤ 1756 ਨੂੰ ਸਾਜਿਆ ਗਿਆ ਸੀ, ਪਰ ਤਾਨ੍ਹਾ ਮਿਲਿਆ ਸੰਮਤ 1732-33 ਵਿੱਚ । ਸੰਮਤ 1734 (ਸੰਨ 1677) ਵਿੱਚ ਤਾਂ, ਤਾਅਨਾ ਮਾਰਨਾ ਵਾਲਾ ਧੀਰਮੱਲ ਹੀ ਕਤਲ ਕੀਤਾ ਜਾ ਚੁੱਕਾ ਸੀ । ਫੇਰ, ਗਿਆਨੀ ਜੀ ਦੀਆਂ ਦੋਵੇਂ ਗੱਲਾਂ, ਤਾਅਨਾ ਪਹਿਲਾਂ ਤੇ ਨਵਾਂ ਪੰਥ ਬਾਅਦ—ਕਿਵੇਂ ਜੁੜੀਆਂ ?

(3) ਗਿਆਨੀ ਜੀ 'ਤਵਾਰੀਖ ਗੁਰੂ ਖਾਲਸਾ' ਵਿੱਚ, ਪੰਨਾ 1062 ਉੱਤੇ ਲਿਖਦੇ ਹਨ ਕਿ ਦਸਵੇਂ ਪਾਤਸ਼ਾਹ ਵਲੋਂ ਸ੍ਰੀ ਦਮਦਮੇ ਸਾਹਿਬ ਵਿਖੇ ਰਚੀ ਗਈ ਬੀੜ ਤੋਂ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕੀਤੇ ਅਤੇ ਚੌਂਹ ਸਰਬ ਸ੍ਰੇਸ਼ਟ ਥਾਈਂ ਭੇਜੇ । ਪ੍ਰੰਤੂ, ਉੱਪਰ, 'ਪੰਥ ਪ੍ਰਕਾਸ਼' ਵਿੱਚ ਲਿਖਦੇ ਹਨ ਕਿ ਬਾਬਾ ਦੀਪ ਸਿੰਘ ਜੀ ਨੇ ਭਾਈ ਬੰਨੋ ਵਾਲੀ ਬੀੜ ਤੋਂ ਕੇਵਲ ਇੱਕ ਉਤਾਰਾ ਕੀਤਾ, ਅਤੇ ਉਸਨੂੰ ਸ੍ਰੀ "ਕਰਤਾਰਪੁਰ ਸਾਹਿਬ ਵਾਲੀ" ਆਦਿ ਬੀੜ ਨਾਲ ਪੂਰਨ ਤੌਰ ਉੱਤੇ ਮੇਲ ਕੇ ਸੋਧਿਆ; ਅਤੇ ਫੇਰ ਉਸ ਤੋਂ ਚਾਰ ਉਤਾਰੇ ਕਰਕੇ, ਸ੍ਰੀ ਅੰਮ੍ਰਿਤਸਰ, ਪਟਨਾ ਸਾਹਿਬ ਆਦਿ ਚੌਂਹ ਥਾਈਂ ਪਹੁੰਚਾਏ । ਦੋਹਾਂ ਵਿੱਚੋਂ ਕਿਸ ਲਿਖਤ ਨੂੰ ਦਰੁੱਸਤ ਮੰਨੀਏ ?

ਨੋਟ :—ਏਥੇ ਇਹ ਨੁਕਤਾ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਭਾਈ ਬੰਨੋ ਵਾਲੀ ਬੀੜ ਦੇ ਉਤਾਰਿਆਂ ਵਾਲੀਆਂ ਬੀੜਾਂ ਵਿੱਚ ਵੀ ਉਦੋਂ ਤੱਕ, ਨੌਵੇਂ ਮਹਲੇ ਦੀ ਬਾਣੀ ਬਾਕਾਇਦਾ ਸ਼ਾਮਿਲ ਹੋ ਚੁੱਕੀ ਸੀ । ਬਾਬਾ ਦੀਪ ਸਿੰਘ ਜੀ ਨੇ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਤੋਂ ਕੇਵਲ ਪਹਿਲੇ ਪੰਜਾਂ ਸਤਿਗੁਰਾਂ ਤੇ ਭਗਤਾਂ, ਭੱਟਾਂ ਦੀ ਬਾਣੀ ਹੀ ਮੇਲੀ । ਨੌਵੇਂ ਮਹਲੇ ਦੀ ਬਾਣੀ, ਜਿਵੇਂ ਭਾਈ ਬੰਨੋ ਵਾਲੀ ਬੀੜ ਤੋਂ ਕੀਤੇ ਉਤਾਰੇ ਵਾਲੀ ਬੀੜ ਵਿੱਚ ਅੰਕਿਤ ਸੀ, ਉਹ ਉਵੇਂ ਹੀ ਰੱਖ ਲਈ ।



(4) ਅੰਤ ਵਿੱਚ ਗਿਆਨੀ ਜੀ ਆਪ ਹੀ ਮੰਨਦੇ ਹਨ ਕਿ ਉਹਨਾਂ ਨੇ ਸ੍ਰੀ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਬੀੜ ਰਚਨਾ ਦੀ ਗੱਲ "ਜਿਵੇਂ ਸੁਣੀ ਸੁਣਾਈ ਸੀ", ਤਿਵੇਂ ਲਿਖ ਦਿੱਤੀ ਹੈ । ਇਸ ਦੇ ਦਰੁੱਸਤ ਹੋਣ ਦਾ ਦਾਅਵਾ ਉਹ ਆਪ ਵੀ ਨਹੀਂ ਕਰਦੇ, ਅਤੇ ਨਾ ਹੀ ਕਿਸੇ ਪਹਿਲੇ ਇਤਿਹਾਸਕਾਰ ਦਾ ਹਵਾਲਾ ਆਪਣੇ ਇਸ ਬਿਆਨ ਦੀ ਪੁਸ਼ਟੀ ਵਿੱਚ ਦਿੰਦੇ ਹਨ । ਇਹ ਪ੍ਰਮਾਣੀਕ ਇਤਿਹਾਸ ਨਹੀਂ ਮੰਨਿਆ ਜਾ ਸਕਦਾ ।

(5) ਗਿਆਨੀ ਜੀ "ਪੰਥ ਪ੍ਰਕਾਸ਼" ਅਥਵਾ "ਤਵਾਰੀਖ ਗੁਰੂ ਖਾਲਸਾ" ਵਿੱਚ ਦਿੱਤੇ ਗਏ ਉਪਰੋਕਤ ਹਵਾਲਿਆਂ ਵਿੱਚ, ਕਿਤੇ ਜ਼ਿਕਰ ਨਹੀਂ ਕਰਦੇ ਕਿ ਸਤਿਗੁਰਾਂ ਨੇ ਪਹਿਲੀ ਵੇਰ ਨੌਵੇਂ ਸਤਿਗੁਰਾਂ ਦੀ ਬਾਣੀ, ਬੀੜ ਵਿੱਚ ਸ਼ਾਮਲ ਕਰਕੇ ਇਸ ਨੂੰ "ਸ੍ਰੀ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਸੰਪੂਰਨ ਕੀਤਾ ਸੀ ।

(6) ਗਿਆਨੀ ਜੀ "ਪੰਥ ਪ੍ਰਕਾਸ਼" ਦੇ ਉਪਰੋਕਤ ਹਵਾਲੇ ਦੇ ਆਰੰਭ ਵਿੱਚ, ਇਹ ਵੀ ਨਹੀਂ ਲਿਖਦੇ ਕਿ ਦਸਵੇਂ ਪਾਤਸ਼ਾਹ ਨੂੰ ਹੋਰ ਕਿਤਿਓਂ ਬੀੜ ਨਾ ਮਿਲਣ ਦੇ ਕਾਰਨ, ਉਹਨਾਂ ਨੇ ਧੀਰਮੱਲ ਤੋਂ ਆਦਿ ਬੀੜ ਮੰਗ ਭੇਜੀ; ਸਗੋਂ, ਲਿਖਤ ਇਹ ਹੈ ਕਿ ਗੁਰੂ ਜੀ

ਆਦਿ ਬੀੜ ਦੇ ਦਰਸ਼ਨ ਕਰਨਾ ਚਾਹੁੰਦੇ ਅਤੇ ਉਸ ਤੋਂ ਇੱਕ ਹੋਰ ਬੀੜ ਦਾ ਉਤਾਰਾ ਕਰਾਉਣਾ ਲੋਚਦੇ ਸਨ। ਵੈਸੇ ਤਾਂ, ਸ੍ਰੀ ਦਸਮੇਸ਼ ਜੀ ਦੇ ਗੁਰ ਗੱਦੀ ਸੰਭਾਲਣ ਦੇ ਸਮੇਂ (ਸੰਮਤ 1732) ਤੱਕ ਸੈਂਕੜੇ ਬੀੜਾਂ ਸ਼ਰਧਾਲੂ ਸਿੱਖਾਂ ਤੇ ਕਿੱਤਾ-ਕਾਰ ਲਿਖਾਰੀਆਂ ਵਲੋਂ ਲਿਖੀਆਂ ਜਾ ਚੁੱਕੀਆਂ ਸਨ। ਇਹਨਾਂ ਵਿੱਚੋਂ, ਸੰਮਤ 1762 ਤੋਂ ਪਹਿਲਾਂ ਦੀਆਂ ਲਿਖੀਆਂ ਕੁੱਝ ਕੁ ਬੀੜਾਂ ਦਾ ਅਤਿ ਸੰਖੇਪ ਬਿਉਰਾ ਇਸ ਪ੍ਰਕਾਰ ਹੈ: –

(1) ਭਾਈ ਹਰਿ ਦਾਸ, ਲਿਖਾਰੀ ਸ੍ਰੀ ਗੁਰੂ ਗੋਬਿੰਦ ਜੀ ਦੇ, ਹਸਤ-ਕੰਵਲਾਂ ਨਾਲ ਲਿਖੀ ਬੀੜ :—

(ੳ) ਇਸ ਬੀੜ ਵਿੱਚ ਸਾਰੇ ਦੇ ਸਾਰੇ ਮੰਗਲ, ਰਾਗ ਦੇ ਸਿਰਲੇਖ ਨਾਲੋਂ ਪਹਿਲਾਂ ਅੰਕਿਤ ਹਨ।

(ਅ) ਇਸ ਵਿੱਚ ਨੌਵੇਂ ਮਹਿਲੇ ਦੀ ਸਾਰੀ ਬਾਣੀ 15 ਰਾਗਾਂ ਵਿੱਚ ਅੰਕਿਤ ਹੈ। 31 ਵਾਂ ਰਾਗ ਜੈਜਾਵੰਤੀ, ਜੈਤਸਰੀ ਰਾਗੁ ਦੇ ਬਾਅਦ ਹੈ। ਬੀੜ ਦੇ ਅੰਤ ਵਿੱਚ ਲਿਖੀ, ਲਿਖਤ ਰਾਹੀਂ ਪ੍ਰਗਟ ਕੀਤੀ ਭਾਈ ਸਾਹਿਬ ਦੀ ਨਿਮ੍ਰਤਾ, ਰੀਸ ਕਰਨ ਯੋਗ ਹੈ :- ''ਗ੍ਰੰਥ ਸੰਪੂਰਨ ਹੋਆ, ਲਿਖਿਆ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ॥ ਭੂਲ ਚੂਕ ਹੋਵੈ ਸੋ ਸੋਧਣਾ, ਗੁਲਾਮੁ, ਪਤਿਤੁ, ਅਘ ਪਤਤੁ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ॥''



(2) ਸੰਮਤ 1739 ਵਾਲੀ ਬੀੜ :— ਇਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਅਤੇ ਸੋਦਰੁ 5 ਸ਼ਬਦ, ਤੇ ਸੋ ਪੁਰਖੁ 4 ਸ਼ਬਦ ਅੰਕਿਤ ਹਨ। ਰਾਗੁ ਜੈਜਾਵੰਤੀ, ਜਿਸ ਵਿੱਚ ਨੌਵੇਂ ਮਹਲੇ ਦੇ ਹੀ ਚਾਰ ਸ਼ਬਦ ਹਨ, ਵਰਤਮਾਨ ਤਰਤੀਬ ਅਨੁਸਾਰ, ਰਾਗੁ ਪ੍ਰਭਾਤੀ ਦੇ ਬਾਅਦ ਆਉਂਦੇ ਹਨ।

(3) ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ :— ਇਹ ਬੀੜ ਸੰਮਤ 1732 ਸੁਦੀ 5 ਵੀਰਵਾਰ, 23 ਪੋਹ ਨੂੰ ਲਿਖੀ ਗਈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ, ਕਿਸੇ ਹੋਰ ਹੱਥ-ਲਿਖਤ ਦੁਆਰਾ ਇਕੱਠੀ ਦਰਜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਸਖਤ ਹਨ ਅਤੇ ਪਹਿਲੇ ਅਸਲ ਲਿਖਾਰੀ ਵੱਲੋਂ ਕੋਈ ਵਾਧੂ ਬਾਣੀ ਅੰਕਿਤ ਨਹੀਂ ਮਿਲਦੀ।

(4) ਸੰਮਤ 1742 ਵਾਲੀ ਬੀੜ :—(ਪਤਿ-ਪੱਤਰਾ, 4)-''ੴ ਸਤਿਗੁਰ ਪ੍ਰਸਾਦਿ'' ਰਾਗੁ ਆਸਾ ਮਹਲਾ—4 (ਚੌਥਾ)॥ ''ਸੋ ਪੁਰਖੁ ਨਿਰੰਜਨ...... ॥'' (ਚਾਰੇ ਸ਼ਬਦ ''ਸੋ ਦਰੁ'' ਤੋਂ ਅੱਗੇ ਥਾਂ ਸਿਰ ਦਰਜ ਹਨ ਅਤੇ ਨੌਵੇਂ ਮਹਲੇ ਦੀ ਬਾਣੀ ਵੀ।

(5) ਭਾਈ ਪਾਖਰ ਮੱਲ ਵਲੋਂ ਪੱਤਰਾ ਚੌਧਰੀ ਲੰਙਾਰ ਦਾ; ਬੀੜ ਲਿਖਣ ਦਾ ਸੰਮਤ 1745 :—ਇਸ ਵਿੱਚ ''ਸ੍ਰੀ ਗੁਰੂ ਤੇਗ ਬਹਾਦਰ ਜੀ'' ਦੀ ਸਾਰੀ

ਬਾਣੀ ਥਾਂ ਸਿਰ ਅੰਕਿਤ ਹੈ, ਅਤੇ "ਸੋ ਦਰੁ" ਦੇ 5 ਤੇ "ਸੋ ਪੁਰਖੁ" ਦੇ 4 ਸ਼ਬਦ ਵੀ। ਇਸ ਵਿੱਚ ਕੋਈ ਵਾਧੂ ਬਾਣੀ ਦਰਜ ਨਹੀਂ ਮਿਲਦੀ।

(6) ਸੰਮਤ 1735 ਵਾਲੀ ਬੀੜ :— ਇਸ ਬੀੜ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਵੀ ਦਰਜ ਹੈ ਅਤੇ ਮੰਗਲ ਇੱਕ ਸਮਾਨ ਪਹਿਲਾਂ ਹਨ।

(7) ਸੰਮਤ 1748 ਵਾਲੀ ਬੀੜ :— "ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਸੰਪੂਰਨ ਬਾਣੀ ਥਾਂ ਸਿਰ ਅਤੇ ਰਾਗੁ ਜੈਜਾਵੰਤੀ ਦੇ ਚਾਰ ਸ਼ਬਦ, ਰਾਗੁ ਪ੍ਰਭਾਤੀ ਉਪ੍ਰੰਤ ਦਰਜ ਹਨ।

(8) ਸੰਮਤ 1746 ਵਾਲੀ ਬੀੜ :- ਇਸ ਬੀੜ ਵਿੱਚ ਰਾਗ ਜੈਜਾਵੰਤੀ, ਪ੍ਰਭਾਤੀ ਤੋਂ ਪਿੱਛੋਂ ਅੰਕਿਤ ਹੈ, ਸਾਰੇ ਮੰਗਲ ਪਹਿਲਾਂ ਹਨ। "ਰਹਿਰਾਸ ਸਾਹਿਬ" ਦੇ ਨੌਂ ਸ਼ਬਦ ਵੀ ਦਰਜ ਹਨ।

(9) ਸੰਮਤ 1759 ਵਾਲੀ ਬੀੜ :— ਇਸ ਬੀੜ ਵਿੱਚ ਮੰਗਲਾਂ ਤੇ ਰਾਗਾਂ ਦੀ ਤਰਤੀਬ ਪੁਰਾਤਨ ਹੈ। ਸਲੋਕ ਸਹਸਕ੍ਰਿਤੀ ॥ "ਪੜ੍ਹਿ ਪੁਸਤਕ ਸੰਧਿਆ ਬਾਦੰ"

ਤੋਂ ਪਿੱਛੋਂ, ਸ੍ਰੀ ਕਰਤਾਰਪੁਰੀ ਆਦਿ ਬੀੜ ਸਮਾਨ ਮੰਗਲ "੧ਓ" ਅੰਕਿਤ ਹੈ। (ਜ਼ਰੂਰੀ ਨੋਟ :— ਵਧੇਰੇ ਤੇ ਸਵਿਸਥਾਰ ਜਾਣਕਾਰੀ ਪ੍ਰਾਪਤ ਕਰਨ ਲਈ, ਵਾਚੋ ਮੇਰੀ ਪੁਸਤਕ— "ਗੁਰਬਾਣੀ ਸੰਪਾਦਨ ਨਿਰਣੈ" (ਦੂਜੀ ਛਾਪ) ਪੰਨਾ 91 ਤੋਂ 118 ਤੱਕ)

ਇਸ ਉਪ੍ਰੰਤ ਅਸੀਂ ਪ੍ਰਿੰਸੀਪਲ ਤੇਜਾ ਸਿੰਘ ਜੀ ਤੇ ਡਾਕਟਰ ਗੰਡਾ ਸਿੰਘ ਜੀ (ਇਤਿਹਾਸਕਾਰ) ਦੀ ਪ੍ਰਸਿਧ ਪੁਸਤਕ 'A Short History of the Sikhs' ਵਿੱਚੋਂ ਆਪਣੇ ਦਾਅਵੇ ਦੇ ਹੱਕ ਵਿੱਚ ਹੋਰ ਅਕੱਟ ਸਬੂਤ ਤੇ ਗਵਾਹੀ ਪੇਸ਼ ਕਰਦੇ ਹਾਂ :-

The Guru managed to reach Talvandi Sabo, now called Damdama or resting place. Here he stayed for nine months, with an influential Sikh, named Dalla, and made it a great seat of learning. It is often described as the Guru's Kashi. The Guru, while here, is said by some later writers, to have reproduced the whole Adi Granth from memory, and completed it by adding the hymns omposed by his father. This miracle of memory is not recorded by the Gurbilas or the Suraj Prakash. That the hymns of the ninth Guru were incorporated here is contradicted by the fact that there is a copy of Holy Granth at Patna, bearing the date 1748 BK. (1691 AD.) containing the hymns of Guru Teg Bahadur in their proper places. There is another such copy found at Dacca, which was written even earlier than this in 1675. in the first year of Guru Gobind Singh's accession.

ਉਤੱਖਾ : — (ਗੁਰੂ ਗੋਬਿੰਦ ਸਿੰਘ ਜੀ) ਜਿਵੇਂ ਕਿਵੇਂ ਤਲਵੰਡੀ ਸਾਬੋ ਪਹੁੰਚੇ ਜਿਸ ਨੂੰ ਹੁਣ ਦਮਦਮਾ ਸਾਹਿਬ ਅਥਵਾ ਅਰਾਮ ਕਰਨ ਵਾਲੀ ਥਾਂ ਕਰਕੇ ਕਿਹਾ ਜਾਂਦਾ ਹੈ। ਏਥੇ, ਆਪ ਇੱਕ ਜਥੇ ਵਾਲੇ (ਭਾਈ) ਡੱਲਾ ਨਾਮੀ ਸਿੱਖ ਪਾਸ ਨੌਂ ਮਹੀਨੇ ਠਹਿਰੇ ਅਤੇ ਇਸ ਨੂੰ ਵਿੱਦਿਆ ਪ੍ਰਾਪਤੀ ਦਾ ਮਹਾਨ ਅਸਥਾਨ ਬਣਾਇਆ। ਇਸ ਨੂੰ ਆਮ ਕਰਕੇ "ਗੁਰੂ ਕੀ ਕਾਂਸ਼ੀ" ਸੱਦਿਆ ਜਾਂਦਾ ਹੈ। ਬਾਅਦ ਦੇ ਲਿਖਾਰੀਆਂ ਦੇ ਕਹਿਣ ਅਨੁਸਾਰ ਸਤਿਗੁਰਾਂ ਨੇ ਆਪਣੀ ਯਾਦ ਸ਼ਕਤੀ ਦੁਆਰਾ ਸਾਰੇ "ਆਦਿ ਗ੍ਰੰਥ" ਨੂੰ ਉਚਾਰਣ ਕੀਤਾ ਅਤੇ ਆਪਣੇ ਪਿਤਾ ਵੱਲੋਂ ਰਚੀ ਬਾਣੀ ਸ਼ਾਮਿਲ ਕਰਕੇ ਇਸਨੂੰ ਸੰਪੂਰਨ ਕੀਤਾ, (ਪ੍ਰਤੂ), ਚੇਤਾ ਸ਼ਕਤੀ ਦੀ ਇਹ ਕਰਾਮਾਤ (ਮੁਅਜਜ਼ਾ) "ਗੁਰਬਿਲਾਸ" ਜਾਂ "ਸੂਰਜ ਪ੍ਰਕਾਸ" ਨੇ ਰੀਕਾਰਡ ਨਹੀਂ ਕੀਤਾ। ਨੌਵੇਂ ਸਤਿਗੁਰਾਂ ਦੀ ਬਾਣੀ ਦੇ (ਆਦਿ ਗ੍ਰੰਥ ਵਿੱਚ) ਏਥੇ ਚੜ੍ਹਾਏ ਜਾਣ ਦੇ ਦਾਅਵੇ ਨੂੰ ਇਹ ਹਕੀਕਤ ਖੰਡਨ ਕਰਦੀ ਹੈ ਕਿ ਪਟਨਾ ਸਾਹਿਬ ਵਿਖੇ ਸੰਮਤ 1748 ਬਿਕ੍ਰਮੀ (1691 ਈ:) ਦੀ ਲਿਖੀ ਬੀੜ ਮੌਜੂਦ ਹੈ, ਜਿਸ ਵਿੱਚ "ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਬਾਣੀ, ਥਾਂ-ਸਿਰ ਅੰਕਿਤ ਹੈ। ਇਸ ਤੋਂ ਬਿਨਾ, ਢਾਕੇ ਵਿਖੇ ਇੱਕ ਹੋਰ ਬੀੜ ਸੁਰੱਖਿਅਤ ਹੈ ਜੋ ਇਸ ਤੋਂ ਵੀ ਪਹਿਲਾਂ, 1675 ਈ: ਨੂੰ, ਦਸਵੇ ਸਤਿਗੁਰਾਂ ਦੇ ਗੱਦੀ ਉੱਤੇ ਬਿਰਾਜਮਾਨ ਹੋਣ ਦੇ ਪਹਿਲੇ ਸਾਲ ਵਿੱਚ ਲਿਖੀ ਗਈ ਸੀ।

ਟਿੱਪਣੀ :— ਪੁਸਤਕ "A Short History of Sikhs" ਵਿੱਚ ਉਪ੍ਰੋਕਤ ਦਿੱਤੇ ਹਵਾਲੇ ਵਿੱਚ ਜਿੱਥੇ ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾਕਟਰ ਗੰਡਾ ਸਿੰਘ, "ਸ੍ਰੀ ਦਸ਼ਮੇਸ਼ ਜੀ" ਦੇ "ਸਾਬੋ ਕੀ ਤਲਵੰਡੀ" ਵਾਲੇ ਦਮਦਮਾ ਸਾਹਿਬ, ਸੰਮਤ 1762 ਨੂੰ, ਪਧਾਰਨ ਤੋਂ ਕਿਤੇ ਪਹਿਲਾਂ ਸ੍ਰੀ "ਆਦਿ ਬੀੜ" ਵਿੱਚ ਨੌਵੇਂ ਸਤਿਗੁਰਾਂ ਦੀ ਬਾਣੀ ਨੂੰ ਚੜ੍ਹਾਏ ਜਾਣਾ ਸਿੱਧ ਕਰਦੇ ਹਨ, ਓਥੇ ਨਾਲ ਹੀ ਹਕੀਕਤ ਦੇ ਉਲਟ "ਸਾਬੋ ਕੀ ਤਲਵੰਡੀ", ਰਹਿਰਾਸ ਸਾਹਿਬ ਦੇ "ਸੋ ਪੁਰਖੁ" ਵਾਲੇ ਚਾਰ ਸ਼ਬਦ, ਨਿੱਤਨੇਮ ਵਿੱਚ ਸ਼ਾਮਿਲ ਕਰਨ ਵਾਲੀ ਭੁਲੇਖਾ-ਪਾਊ ਗੱਲ ਵੀ ਲਿਖ ਗਏ ਹਨ। ਪਰਤੀਤ ਹੁੰਦਾ ਹੈ ਕਿ ਦੋਹਾਂ ਵਿਦਵਾਨ ਸੱਜਣਾਂ ਨੇ ਸੰਮਤ 1762 ਤੋਂ ਪਹਿਲਾਂ ਲਿਖੀਆਂ ਗਈਆਂ ਬੀੜਾਂ ਨੂੰ ਵਾਚਣ ਜਾਂ ਘੋਖਣ ਦਾ ਪੂਰਾ ਪੂਰਾ ਕਸ਼ਟ ਨਹੀਂ ਕੀਤਾ। ਏਵੇਂ ਕਿਆਸੋਂ ਹੀ, ਸਾਬੋ ਕੀ ਤਲਵੰਡੀ ਵਾਲੇ ਦਮਦਮੇ ਸਾਹਿਬ ਨਾਲ ਨਿੱਤ-ਨੇਮ ਸੰਪੂਰਨ ਕਰਨ ਵਾਲੀ ਗੱਲ ਜੋੜ ਛੱਡੀ ਹੈ। ਸਬੂਤ ਕੋਈ ਨਹੀਂ।

ਇਹ ਗਲਤੀ ਏਵੇਂ ਹੀ ਲੱਗੀ ਜਾਪਦੀ ਹੈ, ਜਿਵੇਂ ਬਹੁਤ ਬਾਅਦ ਦੇ ਇੱਕ ਦੋ ਲਿਖਾਰੀਆਂ ਨੇ "ਆਦਿ ਬੀੜ" ਨੂੰ ਸੰਪੂਰਨ ਕਰਨ ਦੀ ਗੱਲ ਸ੍ਰੀ ਦਮਦਮਾ ਸਾਹਿਬ (ਤਲਵੰਡੀ) ਨਾਲ ਜਾ ਜੋੜੀ ਹੈ, ਬਿਨਾਂ ਕਿਸੇ ਪਹਿਲੇ ਇਤਿਹਾਸਕ ਸਬੂਤ ਦੇ। ਅਸਲ ਗੱਲ ਇਉਂ ਜਾਪਦੀ ਤੇ ਸਿੱਧ ਹੁੰਦੀ ਹੈ ਕਿ ਜਦ ਦਸਵੇਂ ਸਤਿਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ, ਨੌਵੇਂ ਮਹਲੇ ਦੀ ਬਾਣੀ, ਆਦਿ ਬੀੜ ਵਿੱਚ ਚੜ੍ਹਾਈ, ਤਦੋਂ ਹੀ "ਸੋ ਪੁਰਖੁ" ਦੇ ਚਾਰੇ ਸ਼ਬਦ ਵੀ ਬੀੜ ਵਿੱਚ ਚੜ੍ਹਾ ਕੇ, ਇਸ ਨੂੰ ਸੰਪੂਰਨ ਕਰ ਦਿੱਤਾ "ਸੋ ਪੁਰਖੁ" ਪਹਿਲਾ ਚੜ੍ਹਾਉਣ ਬਾਰੇ ਕੁੱਝ ਬੀੜਾਂ ਦੇ ਹਵਾਲੇ ਪੇਸ਼ ਹਨ :- (ੳ) ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਦੇ ਹਜ਼ੂਰੀ ਲਿਖਾਰੀ, ਭਾਈ ਹਰਿਦਾਸ ਜੀ, ਵੱਲੋਂ ਲਿਖੀ ਪਵਿੱਤਰ ਬੀੜ ਵਿੱਚ, ਜੋ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ "ਸਿੱਖ ਰੈਫਰੈਂਸ ਲਾਇਬਰੇਰੀ ਵਿਖੇ ਸਾਂਭੀ ਪਈ ਹੈ, ਅਤੇ ਜਿਸ ਵਿਚ ਨਾ ਕੇਵਲ ਸਾਰੇ ਮੂਲ-ਮੰਤਰ ਅਥਵਾ ਮੰਗਲ, ਰਾਗਾਂ ਦੇ ਸਿਰਲੇਖਾਂ ਤੋਂ ਪਹਿਲੇ ਤੇ "ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਬਾਣੀ, ਥਾਂ ਸਿਰ, 15 ਰਾਗਾਂ ਵਿੱਚ ਸੁਸ਼ੋਭਤ ਹੈ, ਸਗੋਂ, "ਆਸਾ ਮਹਲਾ 4 ਸੋ ਪੁਰਖੁ" ਵਾਲੇ ਚਾਰੇ ਸ਼ਬਦ ਵੀ ਥਾਂ ਸਿਰ ਅੰਕਿਤ ਹਨ ਅਤੇ 'ਨਿੱਤਨੇਮ' ਦਾ ਇਹ ਭਾਗ ਸੰਪੂਰਨ ਹੈ।

ਵੇਖੋ :— ਬੀੜ ਦੇ ਪਤਿ (ਪੱਤਰਾ) 37 ਉੱਤੇ ਇਹ ਲਿਖਤ ਇਸ ਪ੍ਰਕਾਰ ਅੰਕਿਤ ਹੈ :— "———ੴ ਸਤਿ ਗੁਰ ਪ੍ਰਸਾਦਿ,, ਰਾਗੁ ਆਸਾ ਮਹਲਾ 4 ॥ ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ——— ॥" ਸੋਹਿਲਾ 39 ਪਤਿ ਉੱਤੇ ਸਮਾਪਤ ਹੁੰਦਾ ਹੈ।

## ਖੰਡਨ

### ਅਜੋਕੇ ਲਿਖਾਰੀਆਂ ਦੀਆਂ ਕਿਆਸੀ ਲਿਖਤਾਂ ਦਾ :—

(ੳ) ਗਿਆਨੀ ਗਿਆਨ ਸਿੰਘ ਤੇ ਭਾਈ ਕੇਸਰ ਸਿੰਘ ਛਿੱਬਰ ਤੇ ਹੋਰ ਵਿਦਵਾਨਾਂ ਦੀਆਂ ਲਿਖਤਾਂ ਦੇ, ਜਿਨ੍ਹਾਂ ਦੇ ਨਾਮ ਤੇ ਸੰਖੇਪ ਵੇਰਵਾ ਅੱਗੇ ਦਿੱਤਾ ਜਾਵੇਗਾ, ਉਲਟ, ਸੰਤ ਪ੍ਰੇਮ ਸਿੰਘ "ਸੰਤ ਰੇਣ" ਵੱਲੋਂ ਚਾਰ ਜਿਲਦਾਂ ਤੇ ਕਵਿਤਾ ਵਿੱਚ ਛਾਪੇ ਗਏ ਗ੍ਰੰਥ— "ਸ੍ਰੀ ਗੁਰ ਪੁਰ ਪ੍ਰਕਾਸ਼" ਵਿੱਚ ਗੁਰੂ ਸਾਹਿਬ ਵੱਲੋਂ "ਧੀਰ ਮੱਲ" ਤੋਂ "ਆਦਿ ਬੀੜ" ਮੰਗਣ ਦੀ ਵਾਰਤਾ ਨੂੰ "ਸ੍ਰੀ ਅਨੰਦਪੁਰ" ਦੀ ਥਾਂ "ਦਮਦਮਾ ਸਾਹਿਬ" (ਤਲਵੰਡੀ ਸਾਬੋ) ਨਾਲ ਜੋੜਿਆ ਹੈ। ਉਹ ਲਿਖਦੇ ਹਨ ਕਿ ਗੁਰੂ ਜੀ ਨੇ ਸੰਮਤ 1762 ਵਿੱਚ ਭਾਈ ਰਾਮ ਸਿੰਘ ਦੀ ਅਗਵਾਈ ਹੇਠ, ਪੰਜ ਸਿੰਘ, ਧੀਰਮੱਲ ਤੋਂ, "ਆਦਿ ਬੀੜ" ਲਿਆਉਣ ਲਈ, ਸ੍ਰੀ ਕਰਤਾਰਪੁਰ ਭੇਜੇ ਹਾਲਾਂ ਕਿ ਧੀਰ ਮੱਲ ਅਤੇ ਉਸਦੇ ਲੜਕੇ ਰਾਮ ਚੰਦ ਨੂੰ "ਰਣਥੰਭੌਰ" ਦੇ ਕਿਲ੍ਹੇ ਵਿੱਚ, 28 ਕੁ ਸਾਲ ਪਹਿਲਾਂ ਕਤਲ ਕੀਤਾ ਜਾ ਚੁੱਕਾ ਸੀ। (ਵੇਰਵਾ ਪਿਛੇ ਦਿੱਤਾ ਜਾ ਚੁੱਕਾ ਹੈ)। "ਸੰਤ ਰੇਣ ਜੀ", ਬਗੈਰ ਕਿਸੇ ਖੋਜ ਪੜਤਾਲ ਤੇ ਤਾਰੀਖੀ ਹਵਾਲੇ ਦੇ, ਅਟਕਲ ਪੱਚੂ ਹੀ, ਜੋ ਜੀਅ ਆਇਆ ਲਿਖ ਮਾਰਿਆ ਹੈ।
(ਸ੍ਰੀ ਗੁਰ ਪੁਰ ਪ੍ਰਕਾਸ਼ ਭਾਗ-ਚੌਥਾ, ਪੰ:- 1914)

(ਅ) ਇਹੋ ਹਾਲ, ਸਵਰਗਵਾਸੀ ਗਿ: ਕਰਤਾਰ ਸਿੰਘ ਖਾਲਸਾ "ਭਿੰਡਰਾਂ ਵਾਲਿਆਂ" ਦਾ ਹੈ। ਉਹ ਆਪਣੀ ਵੱਡ ਆਕਾਰੀ ਪੁਸਤਕ, 'ਸ੍ਰੀ ਗੁਰੂ ਗਰੰਥ ਸਾਹਿਬ ਜੀ ਸਟੀਕ' (ਟਕਸਾਲ ਸ੍ਰੀ ਦਮਦਮਾ ਸਾਹਿਬ) ਸ੍ਰੀ ਜਪੁਜੀ ਸਾਹਿਬ, ਸ੍ਰੀ ਰਹਿਰਾਸ ਤੇ ਕੀਰਤਨ ਸੋਹਿਲਾ (ਕੁੱਲ ਪੰਨੇ-988) ਵਿੱਚ ਭੂਮਿਕਾ ਦੇ (ਪੰ: 48) ਉੱਤੇ ਲਿਖਦੇ ਹਨ :- "ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ "ਦਮਦਮੇ ਸਾਹਿਬ" ਆਏ ਤਾਂ ਸਿੰਘਾਂ ਨੇ ਬੇਨਤੀ ਕੀਤੀ :—"ਹੁਣ ਕ੍ਰਿਪਾ ਕਰਕੇ ਅਰਥ ਪੜ੍ਹਾਉ। ਤਾਂ ਮਹਾਰਾਜ ਜੀ ਨੇ ਕਿਹਾ, ਤੁਸੀਂ ਧੀਰਮੱਲ ਦੇ ਪਾਸ ਕਰਤਾਰਪੁਰ ਦੁਆਬੇ ਵਿੱਚ ਜਾਉ। "ਪੰਜਵੇਂ

ਪਾਤਸ਼ਾਹ" ਜੀ ਨੇ ਜੋ ਗੁਰਬਾਣੀ ਦੀ ਬੀੜ ਰਚੀ ਹੈ, ਉਸ ਵਿਚ 'ਨੌਵੇਂ ਪਾਤਸ਼ਾਹ' ਦੀ ਗੁਰਬਾਣੀ ਲਿਖਣ ਵਾਸਤੇ ਜਗ੍ਹਾ ਖਾਲੀ ਛੱਡੀ ਹੈ, ਉਹ ਸਰੂਪ ਲੈ ਆਉ। ਨਾਲੇ ਗੁਰਬਾਣੀ ਚੜ੍ਹਾ ਦੇਈਏ, ਨਾਲੇ ਤੁਹਾਨੂੰ ਅਰਥ ਪੜ੍ਹਾ ਦੇਈਏ। ਤਦੋਂ ਪੰਜੀ ਸਿੰਘ ਧੀਰਮੱਲ ਕੋਲ ਗਏ। ਧੀਰ ਮੱਲ ਨੇ ਉੱਤਰ ਦਿੱਤਾ, ਇਹ ਸਰੂਪ "ਸ੍ਰੀ ਗੁਰੂ ਨਾਨਕ ਦੇਵ ਜੀ" ਨੇ, ਪੰਜਵੇਂ ਸਰੂਪ ਵਿਚ ਤਿਆਰ ਕੀਤਾ ਹੈ। ਆਪ ਵੀ ਸਤਿਗੁਰੂ ਉਨ੍ਹਾਂ ਦਾ ਸਰੂਪ ਹੀ ਹਨ। ਆਪ ਕੰਠੋਂ ਕਿਉਂ ਨਹੀਂ ਰਚ ਲੈਂਦੇ? ਮੇਰੇ ਪਾਸੋਂ ਵੱਡਿਆਂ ਦੀ ਬਖਸ਼ਿਸ਼ ਕਿਉਂ ਖੋਂਹਦੇ ਹਨ? ਇਹ ਸੁਣ ਕੇ, ਸਿੰਘਾਂ, ਖਾਲੀ ਹੱਥ ਵਾਪਸ ਮੁੜ ਕੇ, ਬੇਨਤੀ ਕੀਤੀ, ਕਿ ਮਹਾਰਾਜ ਜੀ ! ਧੀਰਮੱਲ ਤਾਂ ਇਸ ਪ੍ਰਕਾਰ ਕਹਿੰਦਾ ਹੈ, ਤਾਂ ਹਜ਼ੂਰ ਆਪ ਸਾਰਾ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਆਪਣੀ ਪਵਿੱਤਰ ਰਸਨਾ ਤੋਂ ਉਚਾਰਨ ਲੱਗ।"

"ਭਾਈ ਮਨੀ ਸਿੰਘ ਜੀ" ਨੂੰ ਲਿਖਾਰੀ ਬਣਨ ਦਾ ਹੁਕਮ ਕੀਤਾ। ਭਾਈ ਸਾਹਿਬ ਦੀ ਉਮਰ ਉਸ ਵੇਲੇ 14 ਕੁ ਸਾਲਾਂ ਦੀ ਸੀ। ਭਾਈ ਸਾਹਿਬ ਨੇ ਬੇਨਤੀ ਕੀਤੀ, ਹਜ਼ੂਰ ! ਮੈਂ ਬਾਲਕ ਹਾਂ, ਲਿਖਣ ਨਹੀਂ ਜਾਣਦਾ। ਤਾਂ ਸਤਿਗੁਰੂ ਜੀ ਨੇ ਕਿਹਾ, ਭਾਈ ਮਨੀ ਸਿੰਘ ! ਅਗੰਮੀ ਕਲਮ ਚੱਲੇਗੀ, ਤੁਸੀਂ ਲਿਖਣ ਲੱਗੋ।......... "ਜਪੁਜੀ ਸਾਹਿਬ ਜੀ", "ਸ੍ਰੀ ਰਹਿਰਾਸ" ਤੇ "ਸ੍ਰੀ ਕੀਰਤਨ ਸੋਹਿਲਾ" ਤੱਕ ਦੀ ਬਾਣੀ ਪਹਿਲੇ ਦਿਨ ਲਿਖੀ ਗਈ ਅਤੇ ਸ਼ਾਮ ਨੂੰ ਸਾਰੀ ਦੇ ਅਰਥ ਸੁਣਾਏ।...... ਇਸ ਤਰ੍ਹਾਂ ਗੁਰਬਾਣੀ ਦੀ ਲਿਖਾਈ ਤੇ ਅਰਥਾਂ ਦੀ ਪੜ੍ਹਾਈ ਸ਼ੁਰੂ ਕੀਤੀ। ...... ਇਸ ਤਰ੍ਹਾਂ ਨੌ ਮਹੀਨੇ ਨੌਂ ਦਿਨ ਵਿੱਚ ਸੰਮਤ (ਬਿਕਰਮੀ) 1762 ਕੱਤਕ ਸੁਦੀ ਪੂਰਨਮਾਸ਼ੀ ਤੋਂ ਆਰੰਭ ਕਰਕੇ ਬਿਕ੍ਰਮੀ 1763, 23 ਸਾਵਣ ਤੱਕ ਅਰਥ ਪੜ੍ਹਾਏ, ਅਤੇ ਸਾਰੀ ਬਾਣੀ, ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸਮੇਤ, "੧ਓ" ਤੋਂ "ਅਠਾਰਹ ਦਸ ਬੀਸ" ਤੱਕ ਸੰਪੂਰਨ ਕੀਤੀ ; ਇਤਿਆਦਿਕ।

(ੲ) ਏਸੇ ਤਰ੍ਹਾਂ, "ਬਾਬਾ ਠਾਕਰ ਸਿੰਘ ਜੀ", ਹੁਣੇ ਹੁਣੇ ਛਾਪੀ, "ਗੁਰਬਾਣੀ ਪਾਠ ਦਰਪਣ" ਦੀ ਪੋਥੀ, ਪੰਨੇ-686 ਦੇ ਪੰਨਾ-161 ਉੱਤੇ, ਸੰਖੇਪ ਵਿੱਚ, ਉਹੀ ਕੁੱਝ ਲਿਖਦੇ ਹਨ, ਜੋ "ਗਿ: ਕਰਤਾਰ ਸਿੰਘ" (ਖਾਲਸਾ) ਜੀ ਨੇ ਆਪਣੀ ਉੱਪਰ ਦੱਸੀ ਪੋਥੀ ਵਿੱਚ ਲਿਖਿਆ ਹੈ।

**ਪਰਖ ਪੜਚੋਲ :—**

1. ਅਸੀਂ ਇਹ ਉਪ੍ਰੋਕਤ ਪ੍ਰਗਟਾਏ ਵੀਚਾਰ, ਇਤਿਹਾਸਿਕ ਲਿਖਤੀ ਤੇ ਹੋਰ ਪ੍ਰਸਿੱਧ ਬੀੜਾਂ ਦੇ ਸਬੂਤ ਦੇ ਕੇ ਪਿੱਛੇ ਸੌ ਫੀਸਦੀ ਖੰਡਨ ਕੀਤਾ ਹੈ, ਕਿ "ਸ੍ਰੀ ਕਰਤਾਰਪੁਰੀ ਪਾਵਨ ਆਦਿ ਬੀੜ" ਵਿੱਚ ਨੌਵੇਂ ਮਹਲੇ ਦੀ ਬਾਣੀ ਆਦਿ, ਬਹੁਤ ਪਹਿਲੇ "ਸ੍ਰੀ ਦਸ਼ਮੇਸ਼ ਜੀ" "ਪਾਵਨ ਆਦਿ ਬੀੜ" ਵਿੱਚ ਸੁਭਾਇਮਾਨ ਕਰ ਚੁੱਕੇ ਸਨ। ਇਸ ਨੁਕਤੇ ਨੂੰ ਅਸੀਂ ਅੱਗੇ ਜਾ ਕੇ, ਪ੍ਰਸਿੱਧ ਤੇ ਖੋਜੀ ਵਿਦਵਾਨਾਂ ਦੀਆਂ ਪ੍ਰਮਾਣਿਕ ਲਿਖਤਾਂ ਦੁਆਰਾ ਵੀ ਸਹੀ ਸਿੱਧ ਕਰਾਂਗੇ।

2. ਇਸ ਪ੍ਰਸੰਗ ਵਿੱਚ ਜੇ ਗਿ: ਕਰਤਾਰ ਸਿੰਘ "ਖ਼ਾਲਸਾ" ਜੀ, "ਸੰਤ ਰੇਣ" ਜੀ ਵੱਲੋਂ ਭੇਜੇ 5 (ਪੰਜ) ਸਿੰਘਾਂ ਦੀ ਗਿਣਤੀ ਵਧਾ ਕੇ, 25 (ਪੰਝੀ) ਕਰ ਸਕਦੇ ਹਨ, ਤਾਂ ਕੱਲ੍ਹ ਨੂੰ ਹੋਰ ਕੋਈ ਵਿਅਕਤੀ, ਖੋਜ ਕੀਤੇ ਤੋਂ ਬਿਨਾਂ ਹੀ, ਇਸ ਗਿਣਤੀ ਨੂੰ 50 (ਪੰਜਾਹ) ਜਾਂ 100 ਵੀ ਕਰ ਸਕਦਾ ਹੈ, ਅਤੇ ਇਸ ਤਰ੍ਹਾਂ, ਇਹ ਸਿਲਸਿਲਾ ਕਿਤੇ ਵੀ ਖ਼ਤਮ ਨਹੀਂ ਹੋਵੇਗਾ।

3. ਗਿਆਨੀ ਕਰਤਾਰ ਸਿੰਘ ਜੀ "ਖਾਲਸਾ" ਹੋਰ ਲਿਖਦੇ ਹਨ ਕਿ ਬੀੜ ਲਿਖਣ ਵੇਲੇ ਭਾਈ ਮਨੀ ਸਿੰਘ ਜੀ ਦੀ ਉਮਰ 14 ਕੁ ਸਾਲ ਸੀ। ਪ੍ਰੰਤੂ, ਭਾਈ ਕਾਨ੍ਹ ਸਿੰਘ ਜੀ ਨਾਭਾ "ਮਹਾਂ ਕੋਸ਼" ਵਿੱਚ ਲਿਖਦੇ ਹਨ ਕਿ ਜਦ "ਕਾਲੇ" ਨੇ ਆਪਣੇ ਪੁੱਤਰ 'ਮਨੀਏ' ਨੂੰ, 'ਸ੍ਰੀ ਗੁਰੂ ਤੇਗ ਬਹਾਦਰ ਜੀ' ਦੀ ਸੇਵਾ ਵਿਚ ਅਰਪਣ ਕੀਤਾ, ਤਾਂ ਓਦੋਂ, 'ਸ੍ਰੀ ਦਸ਼ਮੇਸ਼' ਜੀ ਦੀ ਆਯੂ, ਕੇਵਲ ਨੌਂ ਸਾਲ ਸੀ। ਇਸ ਹਿਸਾਬ ਉਮਰਾਂ ਦਾ ਇਹ ਫਰਕ ਕੇਵਲ ਚਾਰ ਕੁ ਸਾਲ ਦਾ ਹੀ ਲੱਗਦਾ ਹੈ। ਐਸੀ ਸਥਿੱਤੀ ਵਿੱਚ, ਭਾਈ ਮਨੀ ਸਿੰਘ ਦੀ ਉਮਰ 'ਸ੍ਰੀ ਦਮਦਮੇ ਸਾਹਿਬ' (ਤਲਵੰਡੀ ਸਾਬੋ) 14 ਸਾਲ ਦੀ ਕਿਵੇਂ ਹੋਈ? ਦੂਜੇ, ਭਾਈ ਮਨੀ ਸਿੰਘ ਜੋ, "ਸ੍ਰੀ ਦਰਬਾਰ ਸਾਹਿਬ" ਦੇ ਗਰੰਥੀ ਦੀ ਸੇਵਾ ਕਰਦੇ ਸਨ, ਅਤੇ ਕਦੇ ਕਦਾਂਈਂ "ਸ੍ਰੀਦਮਦਮੇ ਸਾਹਿਬ" ਵੀ ਆਉਂਦੇ ਜਾਂਦੇ ਰਹਿੰਦੇ ਸਨ; ਐਸੀ ਸੂਰਤ ਵਿੱਚ ਭਾਈ ਮਨੀ ਸਿੰਘ ਦੀ ਆਯੂ 14 ਸਾਲ ਕਿਵੇਂ ਹੋ ਸਕਦੀ ਹੈ? ਜ਼ਰਾ ਸੋਚੋ ਕਿ ਇਸ ਹਿਸਾਬ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਕੀ ਹੋਈ?



4. ਸ੍ਰੀ ਮਾਨ "ਖਾਲਸਾ" ਜੀ ਦਾ ਇਹ ਕਥਨ ਵੀ ਦਰੁਸਤ ਨਹੀਂ ਕਿ "ਸ੍ਰੀ ਗੁਰੂ ਅਰਜੁਨ ਦੇਵ ਜੀ" ਨੇ ਨੌਵੇਂ ਮਹਲੇ ਦੀ ਬਾਣੀ ਅੰਕਿਤ ਕੀਤੇ ਜਾਣ ਲਈ "ਆਦਿ ਬੀੜ" ਵਿੱਚ ਵਰਕੇ ਖਾਲੀ ਰੱਖੇ ਸਨ। ਜੇ, ਖਾਲਸਾ ਜੀ, "ਸ੍ਰੀ ਕਰਤਾਰ-ਪੁਰੀ ਆਦਿ ਬੀੜ" ਦੇ ਖੋਜ ਬ੍ਰਿਤੀ ਨਾਲ ਦਰਸ਼ਨ ਕਰਦੇ ਤਾਂ ਉਨ੍ਹਾਂ ਨੂੰ ਪਤਾ ਲੱਗ ਜਾਂਦਾ ਕਿ ਇਨ੍ਹਾਂ ਖਾਲੀ ਵਰਕਿਆਂ ਉੱਤੇ, ਕੇਵਲ "ਰਾਗ ਤੇ ਮਹਲਾ 5" ਹੀ, ਸਿਰਲੇਖ ਵਜੋਂ ਲਿਖਿਆ ਮਿਲਦਾ ਹੈ। ਜੋਤੀ ਜੋਤਿ ਸਮਾ ਚੁੱਕੇ, ਕਿਸੇ ਗੁਰੂ ਸਾਹਿਬ ਦਾ ਵੀ ਨਹੀਂ।★

(5) "ਖਾਲਸਾ" ਜੀ, ਇਹ ਕਿਵੇਂ ਜਾਣਦੇ ਹਨ ਕਿ "ਸ੍ਰੀ ਦਸ਼ਮੇਸ਼ ਜੀ" ਨੇ, ਪਹਿਲੇ ਦਿਨ "ਜਪੁਜੀ, ਰਹਿਰਾਸ ਤੇ ਸੋਹਿਲਾ" ਉਤਾਰਣ ਕਰਕੇ ਲਿਖਵਾਇਆ।

★ ਫੁੱਟ ਨੋਟ :— ਇਹ ਨੁਕਤਾ ਵਿਸ਼ੇਸ਼ ਤੌਰ ਉੱਤੇ ਵੀਚਾਰਨ ਯੋਗ ਹੈ ਕਿ ਜੋਤੀ ਜੋਤਿ ਸਮਾ ਚੁੱਕੇ, ਪਹਿਲੇ ਦੋਹਾਂ ਗੁਰੂ ਸਾਹਿਬਾਨ ਦੇ, ਹੋਰ ਬਾਣੀ ਉਚਾਰਣ ਦੀ ਕੋਈ ਸੰਭਾਵਨਾ ਨਹੀਂ ਸੀ, "ਸ੍ਰੀ ਗੁਰੂ ਅਰਜੁਨ ਦੇਵ ਜੀ" ਤਾਂ ਗੁਰ-ਗੱਦੀ ਉੱਤੇ ਪ੍ਰਤੱਖ ਬਿਰਾਜਮਾਨ ਸਨ। ਸੋ, ਆਪ ਜੀ ਵੱਲੋਂ ਹੋਰ ਬਾਣੀ ਰਚੀ ਜਾ ਸਕਦੀ ਸੀ। ਇਸ ਸੰਬੰਧ ਵਿੱਚ ਹੋਰ ਹੋਰ ਦਲੀਲਾਂ ਘੜਨੀਆਂ ਬੇ-ਅਰਥ ਤੇ ਅਯੋਗ ਹਨ।

ਮੇਰੀ ਇਸ ਸਬੰਧ ਵਿੱਚ ਸੁਤਿਕਾਰ ਯੋਗ ਵਿਦਵਾਨਾਂ ਦੀ ਸੇਵਾ ਵਿੱਚ ਸਨਿਮਰ ਜੋਦੜੀ ਹੈ ਕਿ ਉਹ "ਸ੍ਰੀ ਕਰਤਾਰਪੁਰੀ ਆਦਿ ਬੀੜ" ਬਾਰੇ ਸੰਗਤਾਂ ਨੂੰ, ਜੋ ਜੀਅ ਆਇਆ ਲਿਖ ਕੇ, ਭੰਬਲ-ਭੂਸਿਆਂ ਵਿੱਚ ਨਾ ਪਾਉਣ। ਸਗੋਂ ਫਖਰ ਕਰਨ ਕਿ ਉਨ੍ਹਾਂ ਪਾਸ, ਪੰਜਵੇਂ "ਸਤਿਗੁਰੂ" ਜੀ ਦਾ ਸੰਕਲਨ ਕੀਤਾ, "ਸ੍ਰੀ ਗੁਰੂ ਗਰੰਥ ਸਾਹਿਬ ਜੀ" ਦਾ ਪ੍ਰਮਾਣੀਕ ਸੰਚਾ ਮੌਜੂਦ ਹੈ।

# ਸ੍ਰੀ ਅਨੰਦਪੁਰੀ ਦਮਦਮਾ ਸਾਹਿਬ ਬਾਰੇ

"ਦਮਦਮਾ", ਤੋਂ ਮੁਰਾਦ ਉਹ ਗੁਰ ਅਸਥਾਨ ਹੈ, ਜਿੱਥੇ, ਕਿਸੇ ਗੁਰੂ ਸਾਹਿਬ ਨੇ, ਕਿਧਰੇ, ਆਉਂਦਿਆਂ ਜਾਂਦਿਆਂ ਦਮ ਲਿਆ ਹੋਵੇ, ਠਹਿਰੇ ਹੋਣ; ਸਿੱਖ ਇਤਿਹਾਸ ਵਿੱਚ ਐਸੇ ਕਈ ਦਮਦਮਾ ਸਾਹਿਬਾਨ ਦਾ ਵਰਨਣ ਹੈ; ਪ੍ਰੰਤੂ, ਵਧੇਰੇ ਪ੍ਰਸਿੱਧ ਹਨ: "ਸ੍ਰੀ ਅਨੰਦ ਪੁਰ ਸਾਹਿਬ" ਅਤੇ "ਸਾਬੋ ਕੀ ਤਲਵੰਡੀ" (ਬਠਿੰਡਾ) ਵਾਲੇ ਇਹ ਦੋਵੇਂ ਗੁਰ ਅਸਥਾਨ।

ਹੁਣ ਤੱਕ ਹੋਈ ਵੀਚਾਰ ਤੋਂ ਇਹ ਤੱਥ ਵੀ ਭਲੀ ਭਾਂਤ ਸਿੱਧ ਹੋ ਚੁੱਕਾ ਹੈ ਕਿ "ਆਦਿ ਪਾਵਨ ਬੀੜ" ਵਿੱਚ "ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ" ਦੀ ਬਾਣੀ ਅਤੇ "ਸੋ ਪੁਰਖੁ" ਵਾਲੇ ਚਾਰ ਸ਼ਬਦ, "ਸ੍ਰੀ ਦਸ਼ਮੇਸ਼ ਜੀ" ਨੇ ਸੰਮਤ 1762 ਵਿੱਚ, "ਦਮਦਮਾ ਸਾਹਿਬ" (ਬਠਿੰਡਾ) ਪਹੁੰਚਣ ਤੋਂ ਬਹੁਤ ਪਹਿਲਾਂ ਆਦਿ ਬੀੜ ਵਿੱਚ ਸ਼ਸ਼ੋਭਤ ਕਰ ਦਿੱਤੇ ਸਨ। ਇਸ ਸੰਬੰਧ ਵਿੱਚ, ਪਿੱਛੇ ਦਿੱਤੇ ਇਤਿਹਾਸਕ ਲਿਖਤੀ ਬੀੜਾਂ ਦੇ ਹਵਾਲੇ ਤੇ ਹੋਰ ਪ੍ਰਮਾਣ ਅਕੱਟ ਗਵਾਹੀ ਦਿੰਦੇ ਹਨ। ਐਸੀ ਸਪੱਸ਼ਟਤਾ ਦੇ ਬਾਵਜੂਦ ਕਿਸੇ ਦਾ ਫੇਰ ਵੀ ਇਸ ਸਚਾਈ ਨੂੰ ਨਾ ਮੰਨਣ ਦੀ ਜ਼ਿੱਦ ਕਰੀ ਤੇ ਰੱਟ ਲਗਾਈ ਜਾਣੀ, ਹਉਮੈਂ ਤੇ ਵਿਦਵਾਨ ਹੱਠ ਅਧੀਨ ਸੱਚ ਨੂੰ ਫਾਹੇ ਲਾਉਣ ਵਾਲੀ ਗੱਲ ਹੈ।

ਲਵੋ, ਇਹ ਗਲਤ ਮਨੋਕਲਪਤ ਦਾਅਵਾ ਅਤੇ ਇਸਦਾ ਖੰਡਨ:

(ਕੇਂਦਰੀ) "ਸਿੰਘ ਸਭਾ ਪੱਤਰਕਾ" ਦੇ ਸੰਪਾਦਕ ਗਿਆਨੀ ਗੁਰਦਿਤ ਸਿੰਘ ਜੀ ਅੰਕ ਜਨਵਰੀ 1991 ਦੇ ਪੰਨਾ-5 ਉੱਤੇ ਲਿਖਦੇ ਹਨ:—

"ਪਿਛਲੇ ਕੁੱਝ ਸਮੇਂ ਤੋਂ, ਖਾਸ ਕਰਕੇ, ਸ: ਜੀ. ਬੀ. ਸਿੰਘ ਜੀ ਦੀ ਪੁਸਤਕ ਵਿੱਚ ਛੱਡੇ ਗਏ ਨਿਰਮੂਲ ਸ਼ੰਸਿਆਂ ਕਾਰਨ ਇਹ "ਦਮਦਮਾ" ਅਨੰਦਪੁਰ ਵਾਲਾ ਹੀ ਹੋ ਸਕਦਾ ਹੈ।" (ਸਫਾ 217) ਸਿੱਖਾਂ ਵਿੱਚ ਇੱਕ ਨਵਾਂ ਸੁਆਲ ਉੱਠ ਪਿਆ ਹੈ ਕਿ "ਦਮਦਮੀ ਬੀੜ" ਤੋਂ ਮੁਰਾਦ "ਤਲਵੰਡੀ" ਵਾਲੇ "ਦਮਦਮੇ" ਤੋਂ ਨਹੀਂ, ਇਹ ਬੀੜ ਲਿਖੇ ਜਾਣ ਵਾਲਾ 'ਦਮਦਮਾ' ਅਨੰਦਪੁਰ ਸਾਹਿਬ ਵਾਲਾ ਹੀ ਸੀ। ਜਿੱਥੇ ਇੱਕ ਛੋਟੇ ਜਿਹੇ ਥੜ੍ਹੇ ਨੂੰ "ਦਮਦਮਾ" ਸਦਿਆ ਜਾਂਦਾ ਹੈ। ਅਸਲ ਵਿਚ ਇਹ ਖਿਆਲ ਧੁਰ ਹਿਲਾਉਣ ਵਾਲਾ ਹੈ। ਜੇ ਸਾਨੂੰ ਇਹ ਪਤਾ ਹੋਵੇ, ਅਤੇ ਇਤਿਹਾਸ ਸਿੱਧ ਹੋਵੇ ਕਿ "ਦਮਦਮੀ ਬੀੜ" ਦੇ ਸਰੂਪ ਨੂੰ ਪ੍ਰਮਾਣੀਕਤਾ ਸ੍ਰੀ ਦਸ਼ਮੇਸ਼ ਜੀ ਨੇ ਆਪ ਦਿੱਤੀ, ਫਿਰ ਬੀੜ ਵਿੱਚ ਸ਼ਬਦਾਂ ਦੀ ਅਦਲਾ-ਬਦਲੀ, ਹੋਰ ਕਿਸੇ ਬੀੜ ਦੇ ਆਧਾਰ ਤੇ ਕੀਤੇ ਜਾਣ ਦੀ ਗੱਲ, ਬੇਮਤਲਬੀ ਹੋ ਜਾਂਦੀ ਹੈ; ਜਿਵੇਂ ਕਿ ਸਰਦਾਰ ਜੀ. ਬੀ. ਸਿੰਘ, ਵੈਦ ਹਰਨਾਮ ਦਾਸ ਕਪੂਰਥਲਾ, ਭਾਈ

ਗਿਆਨ ਸਿੰਘ ਨਿਹੰਗ, ਸਾਡੇ ਮਿੱਤਰ ਸਰਦਾਰ ਰਣਧੀਰ ਸਿੰਘ (ਇਤਿਹਾਸ-ਖੋਜੀ) ਅਤੇ ਪ੍ਰੋ: ਪਿਆਰਾ ਸਿੰਘ "ਪਦਮ" ਸਾਹਿਬ ਜਿਹੇ ਸੱਜਣ, ਇਸ ਖਿਆਲ ਨੂੰ ਕਈ ਢੰਗਾਂ ਨਾਲ ਉਠਾਉਂਦੇ ਹਨ।"

ਗਿਆਨੀ ਜੀ ਦੀ ਉਪਰ ਦਿੱਤੀ ਕਿਆਸੀ ਟੂਕ ਉੱਤੇ ਇਉਂ ਟਿੱਪਣੀ ਹੋ ਸਕਦੀ ਹੈ :—

(ੳ) ਗਿਆਨੀ ਜੀ ਸ੍ਰੀ ਅਨੰਦਪੁਰ ਸਾਹਿਬ ਵਾਲੇ, ਇਤਿਹਾਸਕ ਸਥਾਨ ਨੂੰ 'ਇਕ ਛੋਟਾ ਜਿਹਾ ਥੜ੍ਹਾ' ਕਹਿਕੇ, ਇਸ ਮਹਾਨ ਇਤਿਹਾਸਕ ਗੁਰ-ਅਸਥਾਨ ਦੀ ਮਹੱਤਤਾ ਨੂੰ ਛੁਟਿਆਉਣ ਦਾ ਨਿੰਦਨੀਯ ਜਤਨ ਕਰ ਰਹੇ ਹਨ, ਜਦ ਕਿ ਭਾਈ ਸੁੱਖਾ ਸਿੰਘ ਜੀ, ਗੁਰ ਬਿਲਾਸ ਪਾਤਸ਼ਾਹੀ 10" ਅਤੇ ਭਾਈ ਕੁਇਰ ਸਿੰਘ ਗੁਰਬਿਲਾਸ ਪਾਤਸ਼ਾਹੀ 10 (ਰਚਿਤ-ਕਾਲ 1802 ਸੰਮਤ ਬਿਕਰਮੀ) ਵਿੱਚ, ਇਸ ਅਸਥਾਨ ਨੂੰ "ਆਦਿ ਸਿੰਘਾਸਨ ਦਮਦਮਾ" ਅਤੇ "ਸੁਦਿੱਬ ਰੂਪ ਤਖਤਿ ਅਕਾਲ" ਕਰਕੇ ਸਤਿਕਾਰਦੇ ਹਨ। ਚੇਤੇ ਰਹੇ ਕਿ ਭਾਈ ਕੌਇਰ ਸਿੰਘ ਵਾਲਾ ਗੁਰ ਬਿਲਾਸ, ਸ੍ਰੀ ਦਸ਼ਮੇਸ਼ ਜੀ ਦੇ ਸੰਮਤ 1765 ਵਿਚ ਜੋਤੀ ਜੋਤਿ ਸਮਾਉਣ ਤੋਂ ਕੇਵਲ 37 ਸਾਲ ਬਾਅਦ ਰਚਿਆ ਗਿਆ। ਐਸੀ ਨੇੜੇ ਦੀ ਗਵਾਹੀ ਨੂੰ ਕਿਵੇਂ ਰੱਦ ਕੀਤਾ ਜਾ ਸਕਦਾ ਹੈ ?

(ਅ) ਕਿਸੇ ਗੁਰ ਅਸਥਾਨ ਦੀ ਮਹਾਨਤਾ ਉਸ ਦੀ ਇਤਿਹਾਸਕ ਮਹੱਤਤਾ ਕਰਕੇ ਹੁੰਦੀ ਹੈ ਨਾ ਕਿ ਉਸ ਉੱਪਰ ਉਸਾਰੀ ਵੱਡ-ਆਕਾਰੀ ਤੇ ਬਹੁਮੁੱਲੀ ਇਮਾਰਤ ਕਰਕੇ ? ਗੁਰ ਫੁਰਮਾਨ ਹੈ :-
"ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮਰਾਜੇ ॥ (ਮਹਲਾ-4) ਤਥਾ— 'ਸਾ ਧਰਤੀ ਭਈ ਹਰਿਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥ (ਮ. 4, ਪ 310) ਜਿਨ੍ਹਾਂ ਗੁਰ ਅਸਥਾਨਾਂ ਉਪੱਰ ਅੱਜ ਸ਼ਾਨਦਾਰ ਇਮਾਰਤਾਂ ਦਿੱਸ ਰਹੀਆਂ ਹਨ, ਕੀ ਕਿਸੇ ਸਮੇਂ ਇਹ ਸਾਧਾਰਨ ਥੜ੍ਹੇ, ਨਿਸ਼ਾਨੀਆਂ ਜਾਂ ਕੱਠੇ ਨਹੀਂ ਸਨ ? ਚੌਥੇ ਸਤਿਗਰੂ ਜੀ ਦੇ ਕਥਨ ਅਨੁਸਾਰ "ਜਿੱਥੇ ਮੇਰਾ ਸੱਚਾ ਗੁਰੂ ਜਾ ਬੈਠਦਾ ਹੈ, ਉਹੀ ਅਸਥਾਨ ਸ਼ੋਭਨੀਕ, ਸੁਹਾਵਣਾ ਹੋ ਜਾਂਦਾ ਹੈ, ਉਹ ਧਰਤੀ ਹਰਿਆਵਲੀ ਥੀਂ ਵੰਝਦੀ ਹੈ।"

(ੲ) ਜੋ ਪਾਵਨ ਬੀੜ ਸ੍ਰੀ ਦਸ਼ਮੇਸ਼ ਜੀ ਨੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਉਚਾਰੀ ਜਾਂ ਭਾਈ ਮਨੀ ਸਿੰਘ ਜੀ ਪਾਸੋਂ ਉਤਾਰਾ ਕਰਵਾਇਆ, ਉਹ ਵੀ ਬਾਣੀ ਦਾ ਸੰਪੂਰਨ ਸੰਚਾ ਸੀ। ਵਾਸਤਵ ਵਿੱਚ, ਸ੍ਰੀ ਆਨੰਦਪੁਰ ਸਾਹਿਬ ਤੇ ਸਾਬੋ ਕੀ ਤਲਵੰਡੀ ਵਾਲੇ ਦੋਹਾਂ ਦਮਦਮਾ ਸਾਹਿਬਾਨ ਵਾਲੀਆਂ ਸੰਪੂਰਨ ਤੇ ਪ੍ਰਮਾਣੀਕ ਬੀੜਾਂ ਨੂੰ "ਦਮਦਮੀ ਬੀੜ" ਦੀ ਸੰਗਿਆ ਦਿੱਤੀ ਗਈ ਹੈ।

(ਸ) "ਦਮਦਮੀ ਬੀੜ" ਤੋਂ ਭਾਵ ਹੁਣ ਬੀੜ ਦਾ ਉਹ ਸਰੂਪ ਹੈ ਜਿਸ ਵਿੱਚ 'ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਪਾਵਨ ਬਾਣੀ 15 ਰਾਗਾਂ ਵਿੱਚ ਥਾਂ ਸਿਰ ਅੰਕਿਤ ਹੈ। ਉਹ ਵਿਸ਼ੇਸ਼ ਇਤਿਹਾਸਕ ਦਮਦਮੀ-ਸਰੂਪ ਬੀੜ, ਜਿਸ ਨੂੰ 'ਸ੍ਰੀ ਦਸ਼ਮੇਸ਼ ਜੀ' ਨੇ

ਤਿਆਰ ਕਰਵਾਇਆ, ਅਤੇ ਜੋਤੀ ਜੋਤਿ ਸਮਾਉਣ ਸਮੇਂ ਮੱਥਾ ਟੇਕਿਆ ਤੇ ਗੁਰ-ਗੱਦੀ ਬਖਸ਼ੀ ਸੀ, ਤਾਂ ਅਪ੍ਰਾਪਤ ਹੈ (ਵੇਖ ਰਾਜ ਖਾਲਸਾ ਹਿੱਸਾ ਤੀਜਾ ਭਾਗ-1)। ਸੋ, ਹੁਣ ਸਮੂਹ ਪਾਵਨ ਬੀੜਾਂ ਹੀ ਇੱਕ ਸਮਾਨ, ਪੂਜਨ ਯੋਗ ਹਨ, ਕਿਉਂਕਿ ਸਤਿਕਾਰ ਤਾਂ, ਸ਼ਬਦ ਅਥਵਾ ਜੋਤ ਦਾ ਹੈ, ਜੋ ਸਭ ਵਿੱਚ, ਇੱਕ ਸਮਾਨ ਪ੍ਰਗਟ ਹੈ ; ਕਿਸੇ ਖਾਸ ਕਾਗਜ਼, ਕਲਮ, ਸਿਆਹੀ ਜਾਂ ਲਿਖਤ ਦਾ ਨਹੀਂ।

(ਹ) ਸੰਪਾਦਕ (ਗਿਆਨੀ ਜੀ) ਨੇ ਅਜੇ ਤੱਕ ਕਦੀ ਇਸ ਨੁਕਤੇ ਉੱਤੇ ਰੋਸ਼ਨੀ ਪਾਉਣ ਦੀ ਕ੍ਰਿਪਾ ਨਹੀਂ ਕੀਤੀ ਕਿ ਜੇ ਨੌਵੇਂ ਪਾਤਸ਼ਾਹ ਦੀ ਬਾਣੀ 1762 ਸੰਮਤ ਵਿੱਚ, ਸਾਬੋ ਕੀ ਤਲਵੰਡੀ ਵਾਲੇ ਦਮਦਮੇ ਸਾਹਿਬ ਹੀ ਚੜ੍ਹਾਈ ਗਈ ਸੀ, ਤਾਂ ਉਹਨਾਂ ਸੈਂਕੜੇ ਬੀੜਾਂ ਵਿੱਚ ਇਹ ਕਿਵੇਂ ਤੇ ਕਿੱਥੋਂ, ਥਾਂ ਸਿਰ, ਦਮਦਮੀ ਸਰੂਪ ਬੀੜਾਂ ਅਨੁਸਾਰ ਅੰਕਿਤ ਹੋ ਗਈ, ਜੋ ਦਸਵੀਂ ਪਾਤਸ਼ਾਹੀ ਜੀ ਦੇ, ਸਾਬੋ ਕੀ ਤਲਵੰਡੀ ਪਹੁੰਚਣ ਤੋਂ ਬਹੁਤ ਪਹਿਲਾਂ ਲਿਖੀਆਂ ਗਈਆਂ ਸਨ, ਅਤੇ ਜਿਨ੍ਹਾਂ ਦਾ ਹਵਾਲਾ ਇਸ ਲੇਖ ਵਿੱਚ, ਕਈ ਵੇਰ, ਵਿਸਥਾਰ ਨਾਲ, ਪਿੱਛੇ ਦਿੱਤਾ ਜਾ ਚੁੱਕਾ ਹੈ।

(ਕ) ਗਿਆਨੀ ਜੀ ਆਪ ਇੱਕ ਖੋਜੀ ਸੱਜਣ ਹਨ ਅਤੇ ਨਿੱਤ ਗੁਰਮਤਿ ਅਥਵਾ ਪੰਥ ਵਿੱਚ ਕਿਸੇ ਨਾ ਕਿਸੇ ਤਰ੍ਹਾਂ, ਆ ਵੜੀਆਂ ਕੁਰੀਤੀਆਂ ਤੇ ਗਲਤ ਮਨੌਤਾਂ ਦੇ ਵਿਰੁੱਧ ਜ਼ਹਾਦ ਕਰਨਾ, ਪਹਿਲਾਂ ਪਹਿਲ ਉਨ੍ਹਾਂ ਦਾ ਸੁਭਾਅ ਰਿਹਾ ਹੈ। ਫੇਰ, ਜੇ ਸਾਰੇ ਪ੍ਰਸਿੱਧ ਸਿੱਖ ਵਿਦਵਾਨ ਖੋਜੀ, ਨੌਵੇਂ ਪਾਤਸ਼ਾਹ ਦੀ ਬਾਣੀ ਦਾ "ਸ੍ਰੀ ਦਸ਼ਮੇਸ਼ ਜੀ" ਦੁਆਰਾ, ਸ੍ਰੀ ਅਨੰਦਪੁਰ ਸਾਹਿਬ, ਅਥਵਾ ਏਥੋਂ ਵਾਲੇ ਦਮਦਮੇ ਸਾਹਿਬ ਚੜ੍ਹਾਏ ਜਾਣਾ ਹੱਕੀ ਤੌਰ ਉੱਤੇ, ਪਰਵਾਨ ਕਰਦੇ ਹਨ, ਤਾਂ ਇਸ ਨਾਲ ਸਿੱਖੀ ਮਨੌਤ ਜਾਂ ਸਿਧਾਂਤ ਦਾ ਕੇਹੜਾ "ਧੁਰਾ" ਹਿੱਲ ਜਾਂਦਾ ਹੈ ਤੇ ਕਿਵੇਂ ? ਹੱਕੀ ਗੱਲ ਤਾਂ ਇਹ ਹੈ ਕਿ ਨੌਵੇਂ ਮਹਲੇ ਦੀ ਬਾਣੀ, 'ਸ੍ਰੀ ਦਸ਼ਮੇਸ਼ ਜੀ' ਨੇ ਹੀ "ਆਦਿ ਬੀੜ" ਵਿੱਚ ਚਾੜ੍ਹੀ ਤੇ ਬੀੜ ਨੂੰ ਵਰਤਮਾਨ ਪ੍ਰਮਾਣਿਕ ਸਰੂਪ ਦਿੱਤਾ। ਹਾਂ, ਜੇ ਇਸ ਨਾਲ ਸੰਬੰਧਤ ਕਿਸੇ "ਅਸਥਾਨ" ਦੀ ਮਨੌਤ ਅਥਵਾ ਰਵਾਇਤ ਦਰੁਸਤ ਸਿੱਧ ਹੋ ਜਾਵੇ, ਤਾਂ ਇਹ ਆਉਣ ਵਾਲੇ ਖੋਜੀਆਂ ਤੇ ਇਤਿਹਾਸਕਾਰਾਂ ਤਥਾ ਗੁਰਸਿੱਖਾਂ ਲਈ ਨਿਰਸੰਦੇਹ ਸੇਵਾ ਦਾ ਕੰਮ ਹੋਵੇਗਾ।" ਗਿਆਨੀ ਸੰਪਾਦਕ ਜੀ ਦਾ ਇਹ ਉਟੰਕਣ ਕਿਉਂ ?

(ਖ) ਸਤਿਕਾਰ ਯੋਗ ਸੰਪਾਦਕ ਜੀ ਆਪਣੇ ਪਖਸ਼ ਦੀ ਪੂਰਤੀ ਵਿੱਚ ਕੇਵਲ ਦੋ ਪੁਸਤਕਾਂ ਦਾ ਜ਼ਿਕਰ ਕਰਦੇ ਹਨ :- ਪਹਿਲੀ ਹੈ ਦੌਰੇ ਦੀਆਂ ਸਾਖੀਆਂ, ਅਤੇ ਦੂਜੀ "ਗੁਰਬਿਲਾਸ ਪਾਤਸ਼ਾਹੀ ਛੇਵੀਂ।" ਇਹ ਦੋਵੇਂ ਰਚਨਾਵਾਂ ਢੇਰ ਚਿਰ ਬਾਅਦ, ਉੱਨਵੀਂ ਸਦੀ ਦੀਆਂ ਰਚਨਾਵਾਂ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜਦ ਇਹਨਾਂ ਤੋਂ ਪਹਿਲਾਂ ਦੀਆਂ ਦੋ ਕੁ ਦਰਜਨ ਸਮਕਾਲੀ ਜਾਂ ਨੇੜੇ ਤੇੜੇ ਦੀਆਂ ਲਿਖਤਾਂ (ਗਰੰਥਾਂ) ਵਿੱਚ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਅਸਥਾਨ ਉੱਤੇ

ਨੌਵੇਂ ਪਾਤਸ਼ਾਹ ਦੀ ਬਾਣੀ, ਆਦਿ ਬੀੜ ਵਿੱਚ ਪਹਿਲੀ ਵੇਰ ਸ਼ਾਮਿਲ ਕਰਨ ਦਾ ਕਿਤੇ ਕੋਈ ਉੱਕਾ ਜ਼ਿਕਰ ਨਹੀਂ, ਤਾਂ ਉਪ੍ਰੋਕਤ ਹਵਾਲੇ ਵਾਲੀਆਂ ਰਚਨਾਵਾਂ ਦੇ ਬਾਅਦ ਦੇ ਰਚਨਹਾਰਾਂ ਨੂੰ, ਐਸਾ ਅਲਹਾਮ ਕਿਵੇਂ ਤੇ ਕਿੱਥੋਂ ਹੋਇਆ ? ਕਿਸੇ ਘਟਨਾ ਦੇ ਵਾਪਰਨ ਤੋਂ ਬਾਦ ਤਾਂ ਉਸ ਬਾਰੇ ਹਰ ਕੋਈ ਭਵਿੱਸ਼ ਬਾਣੀ ਕਰ ਸਕਦਾ ਹੈ। ਇਤਿਹਾਸ ਵਿੱਚ ਉਹੀ ਬਚਨ ਜਾਂ ਲਿਖਤ ਸਭ ਤੋਂ ਵੱਧ ਦਰੁੱਸਤ ਤੇ ਵਜ਼ਨਦਾਰ ਮੰਨੀ ਜਾ ਸਕਦੀ ਹੈ ਜੋ ਸਵੈ-ਲਿਖਤ ਜਾਂ ਸਮਕਾਲੀ ਹੋਵੇ ; ਜਾਂ ਕਿਸੇ ਪਹਿਲੀ ਲਿਖਤ ਉੱਤੇ ਆਧਾਰਤ ਹੋਵੇ।

(ਗ) ਕਿਸੇ ਵਾਕਿਆ ਨੂੰ ਦਰੁੱਸਤ ਮੰਨਣ ਲਈ ਦੋ ਪ੍ਰਕਾਰ ਦੀ ਗਵਾਹੀ ਦਰਕਾਰ ਹੁੰਦੀ ਹੈ ; ਇੱਕ ਪ੍ਰਤੱਖ, ਆਪਣੀ ਸਮਕਾਲੀਆਂ ਜਾਂ ਨੇੜੇ-ਕਾਲ ਵਿੱਚ ਵਿਚਰੇ ਲੋਕਾਂ ਦੀ ਹੋਵੇ ਅਤੇ ਦੂਜੇ, ਹਾਲਾਤੀ ਗਵਾਹੀ (Circumstantial Evidence) । ਨੌਵੇਂ ਪਾਤਸ਼ਾਹ ਦੀ ਬਾਣੀ ਦਾ ਅਨੇਕਾਂ ਪਹਿਲਾਂ ਲਿਖੀਆਂ ਪਾਵਨ ਬੀੜਾਂ ਦੇ ਪੰਦਰਾਂ ਰਾਗਾਂ ਵਿੱਚ, ਸ਼ਸ਼ੋਭਤ ਹੋਣਾ, ਇਸ ਗੱਲ ਦੀ ਅਕੱਟ "ਹਾਲਾਤੀ" ਗਵਾਹੀ ਹੈ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਮਤ 1732 ਵਿੱਚ ਗੁਰ-ਗੱਦੀ ਉੱਤੇ ਬਿਰਾਜਮਾਨ ਹੋਣ ਤੋਂ ਸੰਮਤ 1762 ਤਕ, "ਸ੍ਰੀ ਦਮਦਮਾ ਸਾਹਿਬ" (ਸਾਬੋ ਕੀ ਤਲਵੰਡੀ) ਪਹੁੰਚਣ ਦੇ ਵਿਚਕਾਲੇ ਕਾਲ ਵਿੱਚ, ਅਨੇਕਾਂ ਬੀੜਾਂ ਲਿਖੀਆਂ ਗਈਆਂ, ਜਿਨ੍ਹਾਂ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ, "ਆਦਿ ਪਾਵਨ ਬੀੜ ਵਿੱਚ, "ਸ੍ਰੀ ਦਸ਼ਮੇਸ਼ ਜੀ" ਵੱਲੋਂ ਥਾਂ ਸਿਰ ਚੜ੍ਹਾਈ ਜਾ ਚੁੱਕੀ ਸੀ।



**ਪ੍ਰਾਚੀਨ ਗਵਾਹੀ :**

ਸ੍ਰੀ ਅਨੰਦਪੁਰ ਦੀ ਪਾਵਨ ਵਸਤੀ ਵਿਖੇ ਪਹਿਲਾ ਗੁਰੂ ਅਸਥਾਨ, ਸ੍ਰੀ ਦਮਦਮਾ ਸਾਹਿਬ ਸੀ, ਜਿਸਦਾ ਵਰਨਣ ਪੁਰਾਣੀਆਂ ਲਿਖਤਾਂ ਵਿੱਚ, "ਆਦਿ ਸਿੰਘਾਸਨ ਦਮਦਮਾ, ਸਾਚ ਤਖਤ ਅਕਾਲ" ਕਰਕੇ ਲਿਖਿਆ ਮਿਲਦਾ ਹੈ।

ੳ) "ਸਤ੍ਰਾਂ ਸੈ ਸ਼ਿਵ ਨੈਨ ਬਨ, ਪੁਨ ਅਗਨੀ ਪ੍ਰਮਾਨ।
ਆਦਿ ਸਿੰਘਾਸਣ ਦਮਦਮਾ, ਰਾਜ ਧਰਾ ਗੁਰ ਜਾਨ ॥"
(ਕੁਇਰ ਸਿੰਘ ਕ੍ਰਿਤ ਗੁਰਬਿਲਾਸ ਪਾ: 10, ਅਧਿ. 4 ਰਚਿਨ ਕਾਲ 1802 ਬਿ:)

(ਅ) ਸ੍ਰੀ ਮਾਤਾ ਜੀ ਤੁਮ ਕਾਰਜ ਯੋਂ ਕੀਜੀਐ।
ਰਾਜ ਸਾਜ ਕੋ ਤਿਲਕ ਪਉਤ੍ਰ ਕੋ ਦੀਜੀਐ। 213।

ਦੋਹਰਾ — "ਸੁਣ ਸੰਗਤ ਕੀ ਬੇਨਤੀ, ਤੱਬ ਮਾਤਾ ਚਿੱਤ ਲਾਇ।
ਸੱਰਬ ਸੌਂਜ ਅਭ ਖੇਕਕੀ, ਲੀਨੀ ਅਧਕ ਮੰਗਾਇ।" 214।
ਧਰੀ ਆਨ ਤਿਹ ਠੌਰ ਮੈਂ, ਅਤਿਚਿੱਤ ਮੋਦ ਬਢਾਇ।
ਜਹਾਂ ਬਰਾਜਤ ਦਮਦਮਾ, ਸਾਚ ਤਖਤ ਅਧਿਕਾਇ।" 215।

ਦੋਹਰਾ — "ਇਹ ਬਿਧ ਕਮਰ ਕਸਾਇਕੈ, ਕਹਿ ਕਵ ਅਨਕ ਪ੍ਰਕਾਰ।
ਚਲ ਆਏ ਨਿਜ ਤਖਤ ਪਰ, ਕ੍ਰਿਪਾ ਸਿੰਧ ਕਰਤਾਰ।" 218।

ਦੋਹਰਾ :—"ਸਤ੍ਰਾਂ ਸੈ ਤ੍ਰਯਾ ਤੀਸ ਮੈ, ਭਾਖਤ ਸੁਮੱਤ ਸੁਜਾਨ। (1733 ਸੰਮਤ)
ਰਾਜ ਸਾਜ਼ ਪ੍ਰਭ ਧਾਰਯੋ। ਇਹ ਪਰ ਅਧਕ ਪ੍ਰਮਾਨ।" 220।

ਦੋਹਰਾ :— "ਆਦਿ ਸਿੰਘਾਸਣ ਦਮਦਮਾ ਜਾਨਤ ਸਕਲ ਜਹਾਨ।
ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪ੍ਰਮ ਨਿਧਾਨ।" 221।

(ਸੁਖਾ ਸਿੰਘ ਕ੍ਰਿਤ ਗੁਰ ਬਿਲਾਸ ਪਾ: 10 ਅਧਿ: ਪੰਚਮੋ)

(ੲ) "ਨਿਜ ਖੁਸੀ ਮਹਿ ਹੋ ਕਰ ਤਿਆਰ। ਪਰ ਮਧਿ ਕਰਤ ਜਗ ਕੋ ਉਧਾਰ।
ਊਚੇ ਸਥਾਨ ਦਮਦਮੇ ਸੁਜਾਨ। ਦਰਸ਼ਨ ਦੇਤ, ਕਰਨਾ ਨਿਧਾਨ।
"ਸੁਦਿਬ ਰੂਪ ਤਖਤੇ ਅਕਾਲ।" ਤਹਿ ਸੋਭ ਕਉਲਨ ਬਰਨੇ ਵਿਸਾਲ।"......

(ਸੁਖਾ ਸਿੰਘ ਕ੍ਰਿਤ, ਗੁਰ ਬਿਲਾਸ ਪਾ: 10 ਅਧਿ: ਅਸ਼ਟਮੋ)

(ਸ) "ਸੁਨ ਕ੍ਰਿਪਾਲ ਨਿਜ ਹਾਥ ਸੁਧਾਰ। ਸਭ ਦਾਸਨ ਪਰ ਹੁਕਮ ਉਚਾਰ।
ਦੀਹ ਦਮਦਮਾ ਤੁੰਗ ਘਨੇਰਾ। ਰਚਹੁ ਰਚੁ ਤਹਿ ਫਰਸ ਬਡੇਰਾ। 21।
ਇਹ ਬਿਖ ਗਏ ਦਮਦਮੇ ਥਾਨ। ਅਹੈ ਉਤੰਗ ਸੁਚਾਰ ਮਹਾਨ। 36।
ਸ੍ਰੀ ਗੁਬਿੰਦ ਸਿੰਘ ਤਖਤ ਨਿਹਾਰਾ। ਜੋਰਤ ਕਰ, ਪ੍ਰਨਾਮ ਕੋ ਧਾਰਾ। 37।

(ਸ੍ਰੀ ਗੁਰ ਪ੍ਰਕਾਸ਼ ਸੂਰਜ ਗਰੰਥ, ਪ੍ਰਥਮ ਰੁਤ, ਪੰਚਮੋ ਅੰਸੂ)

**ਗਿਆਨੀ ਗਰਜਾ ਸਿੰਘ ਜੀ ਵੱਲੋਂ ਇਸ ਸੰਬੰਧ ਵਿੱਚ ਕੁਝ ਹੋਰ :—**

ਸੰਗਯਾ, "ਤਖਤ ਦਮਦਮਾ", ਭਾਵ : ਉਹ ਤਖਤ ਜਿੱਥੇ ਦੁਸ਼ਟਾਂ ਨੂੰ ਦਮਨ ਕੀਤਾ ਜਾਵੇ, ਇਸੇ ਅਨੰਦਪੁਰ ਵਾਲੇ ਦੀ ਹੈ। ਇਸੀ ਤਖਤ ਉੱਤੇ 1733 ਬਿ: ਮੁਤਾਬਿਕ 24 ਮਾਰਚ 1676 ਈ: ਦੀ ਵੈਸਾਖੀ ਵਾਲੇ ਦਿਨ, "ਦਸਮ ਪਾਤਸ਼ਾਹ" ਨੇ, ਸਤਿਗੁਰੂ ਗੋਬਿੰਦ ਰਾਇ, ਸੱਚਾ ਪਾਤਸ਼ਾਹ ਦੀ ਪਦਵੀ ਧਾਰਨ ਕੀਤੀ।

ਇਸ ਅਸਥਾਨ ਤੇ ਦਰਬਾਰੀ ਲਿਖਾਰੀ ਪਾਸੋਂ ਨਾਵੇਂ ਪਾਤਸ਼ਾਹ ਦੇ ਸਮੇਂ ਅਰੰਭ ਕੀਤੀਆਂ "ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ" ਵਿੱਚ ਨਾਵੇਂ ਮਹਲੇ ਦੀ ਬਾਣੀ ਸਾਰੀ ਸ਼ਾਮਲ ਕਰਕੇ, ਬੀੜਾਂ ਸੰਪੂਰਨ ਕਰਾਈਆਂ ਸਨ, ਜਿਨ੍ਹਾਂ ਵਿੱਚੋਂ ਉਦਾਹਰਣ ਵਜੋਂ ਹੇਠ ਲਿਖੀਆਂ ਇਹ ਬੀੜਾਂ ਕਾਬਲੇ ਗੌਰ ਹਨ :—

(ੳ) ਢਾਕੇ ਵਾਲੀ ਬੀੜ—ਸੰਮਤ 1732 ਮਿਤੀ ਅਗਹਨ 2, ਵਦੀ 7 ਗਰੰਥ ਲਿਖਿਆ।

(ਅ) ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ—ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ, ਸੰਮਤ 1732 ਪੋਹ 23 ਤੇਵੀਵੇਂ ਪੋਥੀ ਲਿਖ ਪਹੁੰਚੇ।

(ੲ) ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ, ਸੰਮਤ 1735, ਵੈਸਾਖ 13, ਪੋਥੀ ਲਿਖ ਪਹੁੰਚੇ। ਪ੍ਰਾਚੀਨ ਬੀੜਾਂ ਸੰਪਾਦਤ ਜੀ. ਬੀ. ਸਿੰਘ ਸਫਾ 133 ਵਾਂ, ਗੁਰਦੁਆਰਾ ਗਜ਼ਟ ਜੂਨ 1954 ਈ:। ਜਿੱਥੇ ਇਨ੍ਹਾਂ ਬੀੜਾਂ ਵਿੱਚ ਰਾਗਾਂ ਵਾਰ ਨਾਵੇਂ ਸਤਿਗੁਰਾਂ ਦੀ ਬਾਣੀ ਸਾਰੀ ਚਾੜ੍ਹੀ ਹੋਈ ਹੈ। ਪਹਿਲੀ ਬੀੜ ਢਾਕੇ ਵਾਲੀ, ਨਾਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਅਨੰਦਪੁਰੀ ਦਮਦਮਾ ਸਾਹਿਬ ਵਿਖੇ, ਮੱਘਰ ਵਦੀ 7 ਨੂੰ ਸੰਪੂਰਨ ਹੋਈ ਸੀ।

(ਪੁਸਤਕ—"ਗੁਰਬਾਣੀ ਸੰਪਾਦਨ ਨਿਰਣੈ" ਪੰ: 202)

**ਪ੍ਰਸਿੱਧ ਸਿੱਖ ਵਿਦਵਾਨਾਂ ਤੇ ਇਤਿਹਾਸਕਾਰਾਂ ਦੀ ਖੋਜ :-** ਅਸਾਂ ਪਿੱਛੇ ਪ੍ਰਿੰ: ਤੇਜਾ ਸਿੰਘ ਤੇ ਡਾ: ਗੰਡਾ ਸਿੰਘ ਇਤਿਹਾਸਕਾਰ ਦੀ ਅੰਗਰੇਜ਼ੀ ਪੁਸਤਕ ਵਿੱਚੋਂ ਹਵਾਲਾ ਦੇ ਕੇ ਉਨ੍ਹਾਂ ਦੀ ਖੋਜ ਭਰਪੂਰ ਰਾਇ ਨੂੰ ਪਾਠਕਾਂ ਦੀ ਸਹੀ ਜਾਣਕਾਰੀ ਤੇ ਲਾਭ ਨੂੰ ਮੁੱਖ ਰੱਖ ਕੇ ਪੇਸ਼ ਕੀਤਾ ਹੈ, ਅਤੇ ਮਹਾਨ ਖੋਜੀ ਗਿ: ਗਰਜਾ ਸਿੰਘ ਜੀ ਦੇ ਲੇਖ ਵਿੱਚੋਂ ਵੀ ਸੰਖੇਪ ਜਿਹਾ ਹਵਾਲਾ ਦਿੱਤਾ ਹੈ। ਲੇਖਕ ਨੇ ਆਪਣੀ ਪੁਸਤਕ, "ਗੁਰਬਾਣੀ ਸੰਪਾਦਨ ਨਿਰਣੈ" ਦੇ ਅੰਤ ਵਿੱਚ ਆਪਣੇ ਵੀਚਾਰਾਂ ਦੀ ਪੁਸ਼ਟੀ ਲਈ (ਪੰਨਾ 199 ਤੋਂ 236) ਤੱਕ ਦਰਜਨ ਕੁ ਪ੍ਰਸਿੱਧ ਸਿੱਖ ਵਿਦਵਾਨਾਂ ਦੀਆਂ ਲਿਖਤਾਂ ਦੇ, ਹਵਾਲੇ ਦਿੱਤੇ ਹਨ। ਉਨ੍ਹਾਂ ਚੋਂ ਅਤਿ ਸੰਖੇਪਤਾ ਹਿੱਤ ਕੁੱਝ ਤੁੱਕਾਂ ਹੀ ਇਹ ਸਿੱਧ ਕਰਨ ਲਈ ਦਿੱਤੀਆਂ ਜਾ ਰਹੀਆਂ ਹਨ ਕਿ "ਆਦਿ ਬੀੜ" ਵਿੱਚ ਨਾਵੇਂ ਮਹਲੇ ਦੀ ਬਾਣੀ ਕਿੱਥੇ ਚੜ੍ਹੀ ਅਤੇ ਕੀ "ਸ੍ਰੀ ਅਨੰਦ ਪੁਰ ਵਾਲਾ ਦਮਦਮਾ ਸਾਹਿਬ", ਗਿ: ਗੁਰਦਿੱਤ ਸਿੰਘ ਦੇ ਕਹਿਣ ਅਨੁਸਾਰ, ਇੱਕ ਥੜ੍ਹਾ ਜਿਹਾ ਹੀ ਹੈ ਜਾਂ ਵੱਡਾ ਤੇ ਪ੍ਰਸਿੱਧ ਮਰਤਬੇ ਵਾਲਾ ਅਸਥਾਨ ?"

1. ਸਿੰਘ ਸਾਹਿਬ ਗੁਰਦਿਆਲ ਸਿੰਘ ਜੀ ਅਜਨੋਹਾ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਫੇਰ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਾਇ, (ਪੰਨਾ-199) :- ਸ੍ਰੀ ਦਮਦਮਾ ਸਾਹਿਬ (ਅਨੰਦਪੁਰ ਜੀ) :- ਇਸ ਪਵਿੱਤਰ ਅਸਥਾਨ ਤੇ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਤੋਂ, ਸੰਮਤ 1735 ਇ: ਵਿੱਚ, "ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ" ਦੀ ਬੀੜ ਲਿਖਵਾਈ ਸੀ, ਤੇ ਨਾਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਚੜ੍ਹਵਾਕੇ ਬੀੜ ਸੰਪੂਰਨ ਕਰਵਾਈ ਸੀ। (ਸਹੀ ਸ: ਗੁਰਦਿਆਲ ਸਿੰਘ ਅਜਨੋਹਾ, ਜ: ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਮਿਤੀ 3-10-76 )

2. ਅੰਤਿਕਾ-2 :—**ਦਮਦਮੀ** ਬੀੜ ਦਾ ਲਿਖਣ ਅਸਥਾਨ :—

(ੳ) ਪੰਜਾਬੀ ਦੁਨੀਆਂ, ਅੰਕ ਸਤੰਬਰ 1964 (ਲੇਖਕ-ਗਰਜਾ ਸਿੰਘ) :— "ਗੁਰੂ ਤੇਗ ਬਹਾਦਰ ਜੀ" ਨੇ ਆਪਣੇ ਨੌਜਵਾਨ ਸਾਹਿਬਜ਼ਾਦੇ ਨੂੰ ਬੁਲਾ ਭੇਜਿਆ। ਉਸਦੇ ਲੱਕ ਨਾਲ ਸ੍ਰੀ ਗੁਰੂ ਜੀ ਨੇ ਤਲਵਾਰ ਬੰਨ੍ਹ ਦਿੱਤੀ। ਇਸ ਤਰ੍ਹਾਂ ਕਰਕੇ, ਉਸਨੂੰ ਗੁਰਿਆਈ ਦਾ ਵਾਰਸ ਥਾਪਿਆ।" (ਸਿੱਖ ਇਤਿਹਾਸ ਕਨਿੰਘਮ ਸਫਾ-131, ਅਨੁਵਾਦਿਕ ਗੁਰਮੁਖ ਸਿੰਘ।)

(ਅ) ਸਾਬੋ ਕੀ ਤਲਵੰਡੀ ਵਾਲੇ ਦਮਦਮੇਦੀ ਇਹ ਰਵਾਇਤ ਕਿ ਨਾਵੇਂ ਗੁਰੂ ਜੀ ਦੀ ਬਾਣੀ, "ਸ੍ਰੀ ਦਸ਼ਮੇਸ਼ ਜੀ" ਨੇ ਪਹਿਲ ਪ੍ਰਿਥਮੇ ਇੱਥੇ ਸੰਮਤ 1763 ਬਿਕ੍ਰਮੀ ਨੂੰ ਗੁਰੂ ਗਰੰਥ ਸਾਹਿਬ ਦੀ ਬੀੜ ਵਿੱਚ ਚਾੜ੍ਹੀ ਸੀ, ਇੱਕ ਫਰਜ਼ੀ ਕਹਾਣੀ ਬਣ ਕੇ ਰਹਿ ਜਾਂਦੀ ਹੈ। ਇਹ ਰਵਾਇਤ ਵੀ ਗ਼ਲਤ ਹੈ ਕਿ "ਗੁਰੂ ਗੋਬਿੰਦ ਸਿੰਘ ਜੀ" ਨੇ ਸਾਬੋ ਕੀ ਤਲਵੰਡੀ ਦਮਦਮੇ ਵਿੱਚ ਧੀਰਮੱਲੀਆਂ ਪਾਸੋਂ ਪਹਿਲੀ ਬੀੜ ਮੰਗ ਭੇਜੀ ਸੀ, ਅਸਲ ਵਿੱਚ ਇਹ ਰਵਾਇਤ ਅਨੰਦਪੁਰੀ ਦਮਦਮੇ ਨਾਲ ਸੰਬੰਧ ਰੱਖਦੀ ਹੈ। (ਗੁਰਬਾਣੀ ਸੰਪਾਦਨ ਨਿਰਣੈ, ਪੰਨਾ 199-216)

3. ਅੰਤਿਕਾ-3, "ਆਲੋਚਨਾ" ਲੜੀ ਨੰ: 4

ਗੁਰੂ ਗੋਬਿੰਦ ਸਿੰਘ ਜੀ (ਸੰਪਾਦਕ ਪ੍ਰੋ: ਪ੍ਰੀਤਮ ਸਿੰਘ ਜੀ)

ਵੇਖੋ—"ਗੁਰਬਾਣੀ ਸੰਪਾਦਨ ਨਿਰਣੈ" (ਪੰਨਾ 216-217)

(4) ਅੰਤਿਕਾ-4 ਪ੍ਰੋ: ਪਿਆਰਾ ਸਿੰਘ ਪਦਮ ਦੀ ਲਿਖਤ : ਆਪਣੀ ਪੁਸਤਕ "ਗੁਰੂ ਗਰੰਥ ਪ੍ਰਕਾਸ਼" ਦੇ ਸੰਖੇਪ ਬਾਰੇ (ਪੰਨਾ-41) ਉੱਤੇ ਲਿਖਦੇ ਹਨ :- "ਭਾਈ ਬੰਨੋ ਪਹਿਲਾ ਸਿੱਖ ਸੀ, ਜਿਸਨੇ "ਆਦਿ ਬੀੜ" ਤੋਂ ਦੂਜਾ ਉਤਾਰਾ ਤਿਆਰ ਕਰਵਾਇਆ। ਫਿਰ ਇਨ੍ਹਾਂ ਦੋਨਾਂ ਬੀੜਾਂ ਤੋਂ ਅੱਗ ਕਈ ਉਤਾਰੇ ਹੋਏ। ਪਿਛੋਂ, "ਸ੍ਰੀ ਗੁਰੂ ਤੇਗ ਬਹਾਦਰ ਜੀ" ਦੇ ਸਮੇਂ, ਉਨ੍ਹਾਂ ਦੀ ਬਾਣੀ ਦਰਜ ਹੋਣ ਲੱਗੀ, ਪਰ ਹਰ ਲਿਖਾਰੀ ਆਪਣੀ ਮਰਜੀ ਅਨੁਸਾਰ ਜਿੱਥੇ ਕਿਤੇ ਉਤਾਰਾ ਕਰ ਲੈਂਦਾ ਸੀ। ਕਿਸੇ ਨੇ ਜੈਤਸਰੀ ਨਾਲ ਜੈਜਾਵੰਤੀ ਦੇ ਸ਼ਬਦ ਦਰਜ ਕੀਤੇ, ਕਿਸੇ ਅਖੀਰ ਉੱਤੇ, ਅਤੇ ਕਿਸੇ ਨੇ ਇੱਕੋ ਥਾਂ "ਨਵਮ ਗੁਰੂ" ਦੀ ਬਾਣੀ ਲਿਖੀ।

"ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨੇ ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿੱਚ "ਅਨੰਦਪੁਰ ਵਾਲੇ ਦਮਦਮੇ" ਬੀੜਾਂ ਲਿਖਣ ਦਾ ਕੰਮ ਕਰਵਾਇਆ, ਤਾਂ ਕਿ ਇੱਕੋ ਕਿਸਮ ਦੀ ਪ੍ਰਮਾਣੀਕ ਤਰਤੀਬ ਰਹੇ। ਪਿੱਛੋਂ ਇਹ ਘਟਨਾ "ਸਾਬੋ ਕੀ ਤਲਵੰਡੀ" ਵਾਲੇ ਦਮਦਮੇ ਨਾਲ ਜੋੜ ਦਿੱਤੀ ਗਈ। ਇਹ ਠੀਕ ਹੈ ਕਿ ਉੱਥੇ ਵੀ ਬੀੜਾਂ ਲਿਖਣ ਦਾ ਭਾਰੀ ਕੰਮ, ਕਾਫੀ ਪਿੱਛੋਂ ਹੋਇਆ, ਪਰ ਪਹਿਲੇ ਇਹ ਕੰਮ "ਅਨੰਦਪੁਰ ਵਾਲੇ ਦਮਦਮੇ", ਕਾਫੀ ਅਰਸੇ ਹੁੰਦਾ ਰਿਹਾ ਸੀ। ਮੁੱਕਦੀ ਗੱਲ ਇਹ ਹੈ ਕਿ ਅੰਤਿਮ ਰੂਪ ਵਾਲੀ ਬੀੜ ਦਮਦਮੀ ਬੀੜ ਦੇ ਨਾਂ ਨਾਲ ਪੁਕਾਰੀ ਗਈ ਅਤੇ ਇਸੇ "ਦਮਦਮੀ ਸਰੂਪ" ਨੂੰ ਸਵੀਕਾਰ ਕਰਕੇ ਹੁਣ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛਾਪੇ ਦੁਆਰਾ ਪ੍ਰਕਾਸ਼ਨ ਕੀਤਾ ਜਾਂਦਾ ਹੈ।"



(3) ਅੰਤਿਕਾ ਨੰ:—5, ਸ: ਸਮਸ਼ੇਰ ਸਿੰਘ "ਅਸ਼ੋਕ" ਸਾਬਕ ਰਿਸਰਚ ਸਕਾਲਰ, ਸ਼੍ਰੋਮਣੀ ਕਮੇਟੀ, ਗੁਰਦੁਆਰਾ ਗਜ਼ਟ ਜੂਨ 1977 ਵਿੱਚ ਲਿਖਦੇ ਹਨ :—

"ਸ੍ਰੀ ਆਦਿ ਬੀੜ" ਤੋਂ "ਦਮਦਮੀ ਬੀੜ" ਦਾ ਵਿਕਾਸ ਤੇ ਫੇਰ ਉਸੇ ਬੀੜ ਨੂੰ "ਸ੍ਰੀ ਗੁਰੂ ਗਰੰਥ ਸਾਹਿਬ ਜੀ" ਦੀ, ਪਵਿੱਤਰ ਪਦਵੀ ਦਾ ਪ੍ਰਾਪਤ ਹੋਣਾ, ਇਸ ਬੀੜ ਦਾ ਅੰਤਲਾ ਪੜਾਉ ਹੈ। "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨੇ, ਪਿਤਾ "ਸ੍ਰੀ ਗੁਰੂ ਤੇਗ ਬਹਾਦਰ ਜੀ" ਦੀ ਸ਼ਹੀਦੀ ਤੋਂ ਬਾਅਦ, ਸੰਮਤ 1732 ਤੋਂ ਸੰਮਤ 1739 ਬਿਕ੍ਰਮੀ ਤੱਕ, "ਆਦਿ ਸਿੰਘਾਸਨ ਦਮਦਮਾ" ਸ੍ਰੀ ਅਨੰਦਪੁਰ ਸਾਹਿਬ ਦੇ ਅਸਥਾਨ ਪੁਰ, ਜਦ ਕਿ ਗੁਰੂ ਸਾਹਿਬ ਜੀ ਉਮਰ ਅਜੇ 9 ਤੋਂ 15 ਵਰ੍ਹਿਆਂ ਦੇ ਦਰਮਿਆਨ ਸੀ, ਆਪਣੇ ਸਤਿਕਾਰ ਯੋਗ ਪੜਦਾਦਾ, "ਸ੍ਰੀ ਗੁਰੂ ਅਰਜਨ ਦੇਵ ਜੀ" ਪੰਚਮ ਪਾਤਸ਼ਾਹ ਦੇ ਵਿਰਸੇ ਵਜੋਂ ਮਿਲੇ, "ਸ੍ਰੀ ਆਦਿ ਗ੍ਰੰਥ" ਨੂੰ, ਸਮੇਂ ਦੇ ਫੇਰ ਨਾਲ ਹੋ ਰਹੀਆਂ ਅਦਲਾ-ਬਦਲੀਆਂ ਹੋਣ ਤੋਂ ਬੜੇ ਯਤਨ ਨਾਲ ਸੰਭਾਲਿਆ, ਤੇ ਫੇਰ ਆਪਣੀ ਦੇਖ ਰੇਖ ਵਿੱਚ ਸ਼ਹੀਦ ਪਿਤਾ "ਸ੍ਰੀ ਤੇਗ ਬਹਾਦਰ ਜੀ" ਦੀ ਬਾਣੀ ਉਸ ਵਿੱਚ ਬਾਕਾਇਦਾ ਥਾਉਂ ਥਾਂਈਂ ਸ਼ਾਮਲ ਕਰਕੇ, ਉਸੇ

"ਆਦਿ ਬੀੜ" ਨੂੰ ਦਮਦਮੀ ਬੀੜ ਦਾ ਸਰੂਪ ਸੰਮਤ 1739 ਬਿਕ੍ਰਮੀ ਵਿੱਚ ਦਿੱਤਾ। ਜਿਸਦਾ ਪ੍ਰਮਾਣ "ਸਿੱਖ ਰੈਫਰੈਂਸ ਲਾਇਬ੍ਰੇਰੀ" ਦੀ ਪੁਰਾਤਨ ਹੱਥ ਲਿਖਤ ਨੰ: 97 ਵੇਖਕੇ ਮਿਲ ਸਕਦਾ ਹੈ।

ਇੱਥੇ ਇਹ ਭੇਦ ਖੁੱਲ੍ਹਦਾ ਹੈ ਕਿ "ਸ੍ਰੀ ਗੁਰੂ ਅਰਜਨ ਦੇਵ ਜੀ" ਦੇ ਸ਼ੁਭ ਖ਼ਿਆਲ ਨੂੰ ਮੁੱਖ ਰੱਖਕੇ, "ਸ੍ਰੀ ਆਦਿ ਬੀੜ" ਦੇ ਉਤਾਰੇ ਕਰਨ ਦੀ ਇੰਨੀ ਆਗਿਆ ਨਹੀਂ ਸੀ, ਜਿਸ ਕਰਕੇ ਸੰਮਤ 1661 ਤੋਂ ਸੰ: 1739 ਬਿਕ੍ਰਮੀ ਤੱਕ "ਖਾਰੀ ਬੀੜ", (ਭਾਈ ਬੰਨੋ ਵਾਲੀ) ਦੀਆਂ ਨਕਲਾ ਤਾਂ ਬਹੁਤਾਤ ਨਾਲ ਮਿਲਦੀਆਂ ਹਨ, ਪਰ "ਸ੍ਰੀ ਆਦਿ ਬੀੜ" ਦੇ ਉਤਾਰੇ ਤੇ ਦਰਸ਼ਨ ਕਿਤੇ ਘੱਟ ਮਿਲਦੇ ਹਨ। ਸੋ ਇਸ਼ ਕਾਰਨ "ਸ੍ਰੀ ਆਦਿ ਬੀੜ" ਉੱਤੇ ਕਬਜ਼ਾ ਰੱਖਣ ਵਾਲੇ ਸੋਢੀ ਧੀਰਮੱਲ ਤੇ ਸੋਢੀ ਰਾਮ ਚੰਦ ਕਰਤਾਰਪੁਰ ਵਾਲੇ, ਜੋ ਕਿ ਨੌਵੇਂ ਗੁਰੂ ਜੀ ਤੋਂ ਬਾਅਦ ਸੰਮਤ 1734-35 ਬਿਕ੍ਰਮੀ ਵਿੱਚ, ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ, ਯਥਾ-ਕ੍ਰਮ ਰਣਥੰਭੋਰ ਤੋਂ ਦਿੱਲੀ ਮੰਗਵਾ ਕੇ ਕਤਲ ਕੀਤੇ ਗਏ ਸਨ, ਆਪਣੀ ਖ਼ਾਨਦਾਨੀ ਪ੍ਰੰਪਰਾ ਦੇ ਬਾਵਜੂਦ, ਨਾਮ-ਬਾਣੀ ਦੇ ਬੋਹਿਥ "ਸ੍ਰੀ ਆਦਿ ਗ੍ਰੰਥ ਜੀ" ਨੂੰ ਅੱਖੋਂ ਓਹਲੇ ਕਰਕੇ ਨਾ ਰੱਖ ਸਕੇ। ਉਸ "ਆਦਿ ਬੀੜ" ਦੀਆਂ ਕੁੱਝ ਹੱਥ-ਲਿਖਤ ਪੱਤ੍ਰੀਆਂ, ਚੂੰਕਿ ਭਾਈ ਬਿਧੀ ਚੰਦ ਆਦਿ ਉੱਦਮੀ ਸਿੱਖਾਂ ਦੇ ਯਤਨ ਨਾਲ, ਕਿਸੇ ਹੱਦ ਤੱਕ ਹੋਏ ਉਤਾਰੇ, ਏਧਰ ਓਧਰ ਸੁਰੱਖਿਅਤ ਸਨ। ਇਸ ਲਈ "ਦਸਮ ਗੁਰੂ ਜੀ" ਨੇ, ਉਹਨਾਂ ਦੇ ਉਧਾਰ ਤੇ, ਨੌਵੇਂ ਗੁਰੂ ਜੀ ਦੀ ਬਾਣੀ ਸ਼ਾਮਲ ਕਰਕੇ "ਸ੍ਰੀ ਸਿੰਘਾਸਨ ਦਮਦਮੇ" (ਅਨੰਦਪੁਰ) ਦੇ ਅਸਥਾਨ ਪੁਰ, ਇੱਕ ਮੁਕੰਮਲ ਬੀੜ ਤਿਆਰ ਕਰਵਾ ਲਈ, ਜੋ "ਦਮਦਮੀ ਬੀੜ" ਦੇ ਨਾਂ ਨਾਲ ਮਸ਼ਹੂਰ ਹੋਈ।



(6) ਅੰਤਿਕਾ-6, (ਪੰਨਾ-221) ਦਮਦਮੀ ਬੀੜ ਬਾਰੇ ਸ: ਜਸਵਿੰਦਰ ਸਿੰਘ 2348-ਬੀ, ਰਾਜਾ ਪਾਰਕ, ਸ਼ਕੂਰ ਬਸਤੀ, ਦਿੱਲੀ-34।

ਵਿਦਵਾਨ ਸ: ਜਸਵਿੰਦਰ ਸਿੰਘ ਦੇ ਲੇਖ "ਗੁਰਬਾਣੀ ਸੰਪਾਦਨ ਨਿਰਣੈ" (ਪੰਨਾ 221-225) ਵਿੱਚ ਵੀ ਵੱਡੀ ਖੋਜ ਤੇ ਵਿਸਥਾਰ ਨਾਲ, ਪਹਿਲੇ ਲਿਖਾਰੀਆਂ ਵਾਂਗ ਇਹੀ ਗੱਲ ਸਿੱਧ ਕੀਤੀ ਹੈ ਕਿ "ਆਦਿ ਗ੍ਰੰਥ ਦੀ ਬੀੜ" ਅਨੰਦਪੁਰ ਸਾਹਿਬ ਵਾਲੇ, ਦਿਬ ਸਰੂਪ "ਸੱਚਾ ਤਖ਼ਤ ਅਕਾਲ" (ਕੋਇਰ ਸਿੰਘ ਗੁਰ ਬਿਲਾਸ) ਦੇ ਅਸਥਾਨ ਉੱਤੇ ਸੰਪੂਰਨ ਹੋਈ; ਇਤਿਆਦਿਕ।

(7) ਅੰਤਿਕਾ-7, ਸ: ਰਣਧੀਰ ਸਿੰਘ (ਪੰਨਾਂ 225-233):

ਭਾਈ ਸਾਹਿਬ ਲੰਮਾਂ ਸਮਾਂ ਮੇਰੇ ਨਾਲ ਸ਼੍ਰੋਮਣੀ ਗੁਰਦੁਆਰਾ ਕਮੇਟੀ ਵਿੱਚ ਸੇਵਾ ਕਰਦੇ ਰਹੇ। ਉਨ੍ਹਾਂ ਦੀ ਰੁਚੀ ਸਿੱਖ ਇਤਿਹਾਸ ਅਤੇ ਗੁਰਮਤਿ ਸਿਧਾਂਤਾਂ ਵਿੱਚ ਵਧੇਰੇ ਹੋਣ ਕਰਕੇ ਆਪ ਜੀ ਨੂੰ "ਸਿੱਖ ਰੈਫਰੈਂਸ ਲਾਇਬਰੇਰੀ" ਸ਼੍ਰੋਮਣੀ ਕਮੇਟੀ ਵਿੱਚ ਖੋਜ ਦੇ ਕੰਮ ਉੱਤੇ ਲਾਇਆ ਗਿਆ। ਇਨ੍ਹਾਂ ਨੇ ਵਿਚਾਰ-ਅਧੀਨ ਮਸਲੇ ਉੱਤੇ ਵੱਡੇ ਵਿਸਥਾਰ ਨਾਲ ਇਹੀ ਰਾਇ ਪ੍ਰਗਟ ਕੀਤੀ, ਜੋ ਗਿ: ਗਰਜਾ ਸਿੰਘ, ਪ੍ਰੋ: ਪਿਆਰਾ ਸਿੰਘ ਤੇ ਸ: ਸ਼ਮਸ਼ੇਰ ਸਿੰਘ "ਅਸ਼ੋਕ" ਜੀ ਨੇ।

ਅੰਤਿਕਾ ਨੰ: :—8, 9, 10 ਅਤੇ 11 ਵਿੱਚ ਪ੍ਰੋ: ਅਨੂਪ ਸਿੰਘ, ਸਿੰਘ ਸਾਹਿਬ ਗਿ: ਫੌਜਾ ਸਿੰਘ, ਗਿ: ਭਗਤ ਸਿੰਘ, ਸਾਬਕ ਮੈਨੇਜਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸਿੰਘ ਸਾਹਿਬ ਗਿ: ਜਗਤਾਰ ਸਿੰਘ 'ਜਾਚਕ' ਨੇ ਥੋੜਿਆਂ ਸ਼ਬਦਾਂ ਵਿੱਚ ਆਪਣੀ ਸੰਮਤੀ ਪ੍ਰਗਟਾਈ ਹੈ। ਵੇਖੋ :—"ਗੁਰਬਾਣੀ ਸੰਪਾਦਨ ਨਿਰਣੈ", (ਪੰ: 233-236)।

"ਸਭ ਤੋਂ ਵੱਡਾ ਖੇਦ ਤੇ ਫ਼ਿਕਰ ਇਹ ਹੈ ਕਿ ਸ਼੍ਰੋਮਣੀ ਕਮੇਟੀ, ਬਿਨ੍ਹਾਂ ਪਰਖੇ ਪੜਚੋਲੇ ਦੇ, ਆਪ ਸ਼੍ਰੋਮਣੀ ਜੰਤਰੀ 1997 ਵਿੱਚ ਇਸ ਗੈਰ-ਇਤਿਹਾਸਕ ਘਟਨਾ ਨੂੰ ਪੱਕਿਆਂ ਕਰ ਰਹੀ ਹੈ ਕਿ "ਸ੍ਰੀ ਗੁਰੂ ਗਰੰਥ ਸਾਹਿਬ ਜੀ" ਦੀ ਸੰਪੂਰਨਤਾ ਦਿਨ 20 ਅਗਸਤ ਹੈ, "ਸ੍ਰੀ ਦਮਦਮੇ ਸਾਹਿਬ"।

ਫੇਰ, ਇਹ ਅਕਾਰਣ ਤੇ ਹਾਨੀਕਾਰਕ ਵਿਰੋਧਤਾ ਕਿਉਂ ?

ਸਮਝ ਨਹੀਂ ਆਉਂਦੀ ਕਿ ਜਦ ਪੰਥ ਦੇ ਸਾਰੇ ਸੁ-ਪ੍ਰਸਿੱਧ ਵਿਦਵਾਨ, ਸ੍ਰੀ ਦਮਦਮੀ ਸਰੂਪ ਬੀੜ ਦਾ ਅਤੁੱਟ ਸੰਬੰਧ ਸ੍ਰੀ ਅਨੰਦਪੁਰ ਸਾਹਿਬ "ਵਾਲੇ" ਦਿੱਖ ਸਰੂਪ, "ਸੱਚ ਤਖ਼ਤ ਅਕਾਲ ਤਖ਼ਤ" ਨਾਲ ਜੋੜਦੇ ਹਨ, ਤਾਂ ਇਕੱਲੇ-ਮਕੱਲੇ ਗਿਆਨੀ ਗੁਰਦਿੱਤ ਸਿੰਘ ਜੀ, ਉਪ੍ਰੁਕਤ ਅਕੱਟ ਦਲੀਲਾਂ ਤੇ ਸਬੂਤਾਂ ਨੂੰ ਅਣਗੌਲਿਆ ਕਰਕੇ ਸੱਚ ਦੇ ਸੂਰਜ ਵੱਲ ਪਿੱਠ ਕਰਕੇ ਖੜੇ ਹੋਣ ਦੀ ਜ਼ਿਦ ਕਿਉਂ ਕਰਦੇ ਹਨ। ਉਹ "ਮੈਂ ਨਾ ਮਾਨੂੰ" ਦੀ, ਹਉਮੈਂ ਆਸਰਤ ਜ਼ਿੱਦੀ ਰੱਟ ਨੂੰ ਤਿਆਗ ਕੇ, ਪੰਥਕ ਹਿੱਤ ਤੇ ਮਾਣੀ ਦੀ ਖ਼ਾਤਰ, ਬਾਕੀ ਪ੍ਰਾਚੀਨ ਤੇ ਵਰਤਮਾਨ ਸੁਪ੍ਰਸਿੱਧ ਵਿਦਵਾਨਾਂ ਦੀ ਜੱਝ ਵਿੱਚ ਸ਼ਾਮਿਲ ਕਿਉਂ ਨਹੀਂ ਹੁੰਦੇ ? ਉਨ੍ਹਾਂ ਨੂੰ ਪ੍ਰਿੰਸੀਪਲ ਜੋਧ ਸਿੰਘ, ਸਰਦਾਰ ਦਲਜੀਤ ਸਿੰਘ (ਆਈ. ਏ. ਐਸ.) ਆਦਿ ਮਹਾਨ ਵਿਦਵਾਨਾਂ, ਸ਼੍ਰੋਮਣੀ ਕਮੇਟੀ ਤੇ ਹੋਰ ਸਿੱਖ-ਜਥੇਬੰਦੀਆਂ ਦੀ ਖੋਜ ਉੱਤੇ ਦਿਲੀ ਸਿੱਦਕ ਨਾਲ ਦਿੱਤੀ ਗਵਾਹੀ ਉੱਤੇ "ਯਕੀਨ ਮੁਹਕਮ" ਕਿਉਂ ਨਹੀਂ ਬੱਝਦਾ, ਕਿ "ਸ੍ਰੀ ਕਰਤਾਰਪੁਰੀ ਪਾਵਨ ਬੀੜ" ਹੀ, ਆਦਿ ਬੀੜ" ਹੈ। ਕੀ ਜੀ. ਬੀ. ਸਿੰਘ ਤੇ ਮੈਕਲੋਡ ਆਦਿ ਸੌ-ਫੀਸਦੀ ਖੰਡਨ ਤੇ ਨਿਰੁੱਤਰ ਕੀਤੇ ਜਾ ਚੁੱਕੇ ਲਿਖਾਰੀ, ਆਪਣਿਆਂ ਪੰਥ-ਹਿਤੂ ਵਿਦਵਾਨਾਂ ਨਾਲੋਂ ਵਧੇਰੇ ਸਾਦਕ, ਪ੍ਰਮਾਣੀਕ ਤੇ ਇਤਬਾਰ ਯੋਗ ਹਨ ?

**ਇੱਕ ਖ਼ਤਰਾ ਹੋਰ :—**

ਬੇਗਾਨਿਆਂ ਤੇ ਅਨਮੱਤੀ ਲਿਖਾਰੀਆਂ ਦੀਆਂ ਬੇ-ਬੁਨਿਆਦ ਲਿਖਤਾਂ ਦਾ ਉੱਤਰ ਤਾਂ ਦਿੱਤਾ ਜਾ ਸਕਦਾ ਹੈ। ਪਰ ਜੇ ਆਪਣੇ ਹੀ ਉਨ੍ਹਾਂ ਦੀ ਸਹਾਇਤਾ ਲਈ ਮੈਦਾਨ ਵਿੱਚ ਕੁੱਦ ਪੈਣ, ਤਾਂ ਕੀਤਾ ਕੀ ਜਾਵੇ ? ਫ਼ਾਰਸੀ ਵਿੱਚ ਇਸ ਸੱਚ ਨੂੰ "ਖ਼ੁਦ ਕਰਦਾ ਰਾ, ਚਿਹ ਇਲਾਜ" (ਆਪ ਕੀਤੇ ਦਾ, ਕੀ ਇਲਾਜ ਹੈ ?) ਦੇ ਅਖਾਣ ਨਾਲ ਸਪੱਸ਼ਟ ਕੀਤਾ ਜਾ ਸਕਦਾ ਹੈ।

ਗਿਆਨੀ ਜੀ, ਖਿਮਾਂ ਕਰਨਗੇ, ਜੇ ਉਨ੍ਹਾਂ ਦੀ ਸਤੈਈ ਇਤਿਹਾਸਿਕ ਸੂਝ ਬੂਝ ਅਤੇ ਅਖ਼ਬਾਰਥ ਜਾਣਕਾਰੀ ਬਾਰੇ, ਅੰਤ ਵਿੱਚ, ਇੱਕ ਇਹ ਹਵਾਲਾ ਹੋਰ ਦਿੱਤਾ ਜਾਵੇ :—

"ਗਿਆਨੀ ਗੁਰਦਿੱਤ ਸਿੰਘ ਜੀ, ਪ੍ਰਧਾਨ : ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਆਪਣੇ ਮਾਸਕ ਪੱਤ੍ਰ "ਸਿੰਘ ਸਭਾ ਪੱਤ੍ਰਿਕਾ" ਜੂਨ 1987 ਦੇ ਸਰਵਰਕ (ਕਵਰ ਪੇਪਰ) ਉੱਤੇ

"ਕਬਯੋ ਬ੍ਾਚ ਬੇਨਤੀ" ॥ "ਚੌਪਈ" ॥ ਦੇ ਪਹਿਲੇ ਚਾਰ ਪਦੇ —"ਹਮਰੀ ਕਰੋ ਹਾਥ ਦੇ ਰੱਛਾ ॥"—— ਦਾ ਮੂਲ ਪਾਠ ਛਾਪ ਕੇ, ਤੇ ਇਨ੍ਹਾਂ ਨੂੰ 377, 378, 379 ਤੇ 380 ਅੰਕਾਂ ਦੀ ਥਾਂ, 1, 2. 3, ਤੇ ਚਾਰ ਦੀ ਗਿਣਤੀ ਦੇ ਗਲਤ ਅੰਕ ਦੇ ਕੇ, ਹੇਠਾਂ ਨੋਟ ਦਿੰਦੇ ਹਨ ਕਿ ਇਤਿਹਾਸਕ ਵਿਰਤਾਂਤ ਹੈ ਕਿ ਇਸ ਚੌਪਈ ਦੀ ਰਚਨਾ ਉਦੋਂ ਹੋਈ ਸੀ, ਜਦੋਂ ਔਰੰਗਜ਼ੇਬ ਨੇ, "ਸ਼ਾਹ ਪੂਤ', ਆਪਣੇ ਪੁੱਤਰ ਬਹਾਦਰ ਸ਼ਾਹ ਨੂੰ, ਅਨੰਦਪੁਰ ਸਾਹਿਬ ਨੂੰ ਢਾਹ-ਢੇਰੀ ਕਰਨ ਲਈ ਭੇਜਿਆ ਸੀ ; ਬਹਾਦਰ ਸ਼ਾਹ ਦੂਜੇ ਰਸਤੇ ਸਿੱਧਾ ਮੁਲਤਾਨ ਚਲਾ ਗਿਆ ਸੀ। ਅਕਾਲ ਪੁਰਖ, ਬਿਖੜੇ ਸਮੇਂ, ਆਪਣੇ ਪੰਥ ਦੇ ਸਹਾਈ ਹੋਏ। ਇਹ ਅਰਦਾਸ ਸਮੂਹ ਸਿੱਖਾਂ ਨੂੰ ਧਿਆਨ ਵਿੱਚ ਰੱਖ ਕੇ ਕਰਨ ਦੀ ਲੋੜ ਹੈ। "ਗਿਆਨੀ ਜੀ ਨੇ, ਬਿਨਾਂ ਖੋਜ ਕੀਤੇ ਦੇ, ਆਪਣੀ ਕਲਪਨਾ ਵਿੱਚ ਹੀ ਇਹ ਬੇ-ਬੁਨਿਆਦ ਗੱਲ ਆਖ ਕੇ ਨਿਰਾ ਲੂਣ ਦਾ ਪਿੰਨਾ ਪਥੱਣ ਦਾ ਯਤਨ ਕੀਤਾ ਹੈ। "ਕਬਯੋ ਬਾਚ, ਬੇਨਤੀ ਚੌਪਈ" ਦਾ ਰਚਨਾ ਕਾਲ, ਇਸ ਦੇ ਅੰਤ ਵਿੱਚ, "ਭਾਦੋਂ", ਸੰਮਤ 1753 (ਸੰਨ 1696) ਔਰੰਗਜ਼ੇਬ ਦਾ ਰੋਜ਼ਨਾਮਚਾ, (ਮੁਆਸਰੇ-ਆਲਮਗੀਰੀ) ਲਿਖਿਆ ਹੈ, ਜਿਸਦਾ ਉਲੱਥਾ, ਪ੍ਰਸਿੱਧ ਜਾਦੂ ਨਾਥ ਸਰਕਾਰ ਨੇ, ਅੰਗਰੇਜ਼ੀ ਵਿੱਚ ਕੀਤਾ ਅਤੇ "ਕਲਕੱਤਾ ਰਾਐਲ ਏਸ਼ੀਐਟਿਕ ਸੁਸਾਇਟੀ, ਬੰਗਾਲ" ਨੇ ਸੰਨ 1947 ਈਸਵੀ ਵਿੱਚ ਛਾਪਿਆ, ਇਨ੍ਹਾਂ ਘਟਨਾਵਾਂ ਨੂੰ ਇਉਂ ਬਿਆਨਦਾ ਹੈ :—

(ੳ) ਬਾਦਸ਼ਾਹ ਨੇ ਨਾਰਾਜ ਹੋ ਕੇ "ਬਹਾਦਰ ਸ਼ਾਹ ਨੂੰ 26-8-1686 ਨੂੰ ਗ੍ਰਿਫਤਾਰ ਕੀਤਾ ਅਤੇ 5 ਸਾਲ ਦੀ ਕੈਦ ਉਪ੍ਰੰਤ 20 ਜੁਲਾਈ, 1691 ਨੂੰ ਰਿਹਾਅ ਕੀਤਾ।"

(ਅ) ਬਾਦਸ਼ਾਹ ਦੇ ਹੁਕਮ ਅਨੁਸਾਰ "ਬਹਾਦਰ ਸ਼ਾਹ" ਸ਼ੁੱਕਰਵਾਰ 2 ਜੁਲਾਈ, 1696 (ਸੰਮਤ 1753) ਨੂੰ ਬਤੌਰ ਗਵਰਨਰ ਮੁਲਤਾਨ ਵੱਲ ਰਵਾਨਾ ਹੋਇਆ। ਉਹ ਕਤਅੰਨ, ਪੰਜਾਬ ਨੂੰ ਆਉਂਦਾ, ਮੁਲਤਾਨ ਵੱਲ ਨਹੀਂ ਮੁੜਿਆ, ਸ਼ਾਹੀ ਹੁਕਮ ਦੀ ਇੰਨਬਿੰਨ ਪਾਲਨਾ ਹੋਈ।

(ੲ) 28 ਅਪ੍ਰੈਲ, 1698 ਸੰਮਤ 1755) ਨੂੰ, ਉਸ ਨੇ ਕਾਬਲ ਦੀ ਗਵਰਨਰੀ ਦਾ ਚਾਰਜ ਵੀ ਲਿਆ। (ਰੋਜ਼ਨਾਮਚਾ ਪੰ :- 240)

(ਸ) ਬਾਦਸ਼ਾਹ ਨੇ 31-1-1700 ਈ: (ਸੰਮਤ 1757) ਨੂੰ ਲਾਹੌਰ (ਪੰਜਾਬ) ਦੀ ਗਵਰਨਰੀ ਸ਼ਹਿਜ਼ਾਦੇ ਨੂੰ ਸੌਂਪੀ, (ਪੰ : 255)।

(ਹ) 9-9-1705 (ਸੰਮਤ 1762) ਨੂੰ ਜ਼ਬਰਦਸਤ ਖਾਨ ਦੀ ਥਾਂ ਸ਼ਹਿਜ਼ਾਦੇ ਨੂੰ ਪੰਜਾਬ ਦੀ ਗਵਰਨਰੀ ਦਿੱਤੀ, (ਪੰ : 295)।

ਨੋਟ:—ਹਾਂ "ਬਚਿੱਤ੍ਰ ਨਾਟਕ" ਵਿੱਚ ਇੰਨਾ ਕੁ ਜ਼ਿਕਰ ਹੈ ਕਿ—"ਤਬ ਅਉਰੰਗ ਮਨ ਮਾਹਿ ਰਿਸਾਵਾ। ਮਦ੍ਰ ਦੇਸ ਕੋ ਪੂਤ ਪਠਾਵਾ।———ਤਬ ਅਉਰੰਗ ਮਨ ਮਾਹਿ ਰਿਸਾਏ। ਏਕ ਅਹਦੀਆ ਇਹਾਂ ਪਠਾਏ।"

ਪਰਖ :—ਉਪ੍ਰੋਕਤ ਹਵਾਲੇ ਤੋਂ ਇਹ ਉੱਕਾ ਹੀ ਪਤਾ ਨਹੀਂ ਲੱਗਦਾ ਕਿ ਸ਼ਹਿਜ਼ਾਦਾ "ਮੁਅੱਜ਼ਮ" ਕਿਸ ਸੰਮਤ, ਤ੍ਰੀਕ ਪੰਜਾਬ ਪੁੱਜਾ। ਹਾਂ ਅਹਦੀਆ (ਦੂਤ) ਭੇਜਣ ਤੋਂ ਜ਼ਾਪਦਾ ਹੈ ਕਿ "ਸ੍ਰੀ ਅਨੰਦਪੁਰ" ਦੇ ਜੁੱਧ ਦਾ ਸਮਾਂ 1761 ਸੰਮਤ ਸੀ। ਪਰ, "ਚੌਪਈ ਬੇਨਤੀ" ਦਾ ਰਚਨਾ ਕਾਲ ਤਾਂ ਸੰਮਤ 1753, ਭਾਦਰੋਂ ਹੈ।

ਉਪਰੋਕਤ, ਅਕੱਟ ਇਤਿਹਾਸਿਕ ਗਵਾਹੀ ਦੇ ਹੁੰਦਿਆਂ, ਕਿਸੇ ਦਾ ਝੂਠ ਮੂਠ ਆਪਣੇ ਪਾਸੋਂ ਹੀ ਇਹ ਗੱਲ ਘੜ ਲੈਣੀ ਕਿ "ਸ਼ਹਿਜ਼ਾਦਾ ਪੰਜਾਬ ਆਉਂਦਾ ਮੁਲਤਾਨ ਨੂੰ ਮੁੜ ਗਿਆ ਸੀ", ਕਿਤਨੀ ਅਨੁਚਿੱਤ ਤੇ ਭੰਬਲ ਭੂਸੇ ਪਾਉਣ ਵਾਲੀ ਹਰਕਤ ਹੈ, ਪਾਠਕ ਜੀ, ਆਪ ਹੀ ਅੰਦਾਜ਼ਾ ਲਾ ਲੈਣ। ਦੂਜੇ ਔਰੰਗਜ਼ੇਬ ਇਤਨਾ ਸਖ਼ਤ ਸੀ, ਕਿ ਹੁਣੇ ਹੁਣੇ, 5 ਕੁ ਸਾਲ ਕੈਦੋਂ ਰਿਹਾ ਹੋਇਆ ਸ਼ਹਿਜ਼ਾਦਾ ਆਪਣੇ, ਪਿਤਾ ਦੀ ਹੁਕਮ ਅਦੂਲੀ ਕਰਨ ਦੀ ਦਲੇਰੀ ਤੇ ਅਵੱਗਿਆ ਕਿਵੇਂ ਕਰ ਸਕਦਾ ਸੀ ?

ਹੁਣ, ਪੰਥ ਹਿਤੂ ਵਿਦਵਾਨ ਸੱਜਣ ਤੇ ਪੰਥ ਦੇ "ਨਾਖੁਦਾ", ਮੇਰੀ ਉਪਰੋਕਤ, ਸੱਚੋ ਸੱਚ ਲਿਖਤ ਤੋਂ ਸਹੀ ਸਹੀ ਅਨੁਮਾਨ ਲਾ ਲੈਣ, "ਕਿ ਗਿਆਨੀ ਜੀ, ਆਪਣੀਆਂ ਮਨੋਕਲਪਿਤ ਲਿਖਤਾਂ ਤੇ ਗ਼ੈਰ-ਇਤਿਹਾਸਕ ਖ਼ਿਆਲੀ ਦਾਵਿਆਂ ਦੁਆਰਾ, ਗੁਰੂ ਪੰਥ ਦੀ ਸੇਵਾ ਕਰ ਰਹੇ ਹਨ ਕਿ...... ?

ਚੇਤੇ ਰਹੇ ਕਿ :—ਸੱਚ ਸੱਚ ਤੇ ਬੇਬਾਕ ਲਿਖਣ ਬੋਲਣ ਲਈ ਇਨ੍ਹਾਂ ਗੁਣਾਂ ਦਾ ਧਾਰਨੀ ਹੋਣਾ ਪੈਂਦਾ ਹੈ :—



"ਦਿਲ ਸੋਜ਼ ਸੇ ਖਾਲੀ ਹੈ, ਨਿਗਾਹ ਪਾਕ ਨਹੀਂ ਹੈ.
ਫਿਰ ਇਸ ਮੇਂ ਕਿਆ ਅਜਬ ਕਿ ਤੂੰ ਬੇਬਾਕ ਨਹੀਂ ਹੈ ?"

ਤਥਾ :—

"ਨਿਗਾਹ ਬੁਲੰਦ, ਸੁਖਨ ਦਿਲ ਨਿਵਾਜ਼, ਮੁਹੱਬਤ ਫਾਤਿਹਾ ਆਲਮ,
ਜਹਾਦਿ ਜ਼ਿੰਦਗਾਨੀ ਮੇਂ ਯਿਹ ਹੈ, ਮਰਦੋਂ ਕੀ ਸ਼ਮਸ਼ੀਰੇਂ।"

(ਅੱਲਾਮਾ ਇਕਬਾਲ)

ਪ੍ਰਿੰਸੀਪਲ ਹਰਿਭਜਨ ਸਿੰਘ
(ਭਾਈ ਸਾਹਿਬ)
1186, 18-ਸੀ, ਚੰਡੀਗੜ੍ਹ।